# ਸ੍ਰੀ ਗੁਰੂ ਗ੍ਰੰਥ ਸਾਹਿਬ
# ਪ੍ਰਾਚੀਨ ਅਤੇ ਆਧੁਨਿਕ ਪ੍ਰਾਸੰਗਿਕਤਾ

ਅਮਨਜੋਤ ਕੌਰ (ਡਾ.)

ਅਮਰਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ

SRI GURU GRANTH SAHIB : PRACHIN ATE ADHUNIK PRASANGIKTA

by
**Dr. Amanjot Kaur**
12-A, Indra Puri Colony,
Sirhind Road, Patiala



* ਸੰਸਕਰਣ : 2005

* ਗਿਣਤੀ : 500

* ਕੀਮਤ : 180 ਰੁਪਏ

ਪ੍ਰਕਾਸ਼ਕ : ਅਮਰਜੀਤ ਸਿੰਘ ਲਾਂਬਾ
ਅਮਰਜੀਤ ਸਾਹਿਤ ਪ੍ਰਕਾਸ਼ਨ
412/7, ਜੱਟਾਂ ਵਾਲਾ ਚੌਤਰਾ,
ਪਟਿਆਲਾ, ਫੋਨ 2202740

ਮੁੱਖ ਵਿਕਰੇਤਾ : ਪੰਜਾਬੀ ਪਬਲੀਕੇਸ਼ਨ, ਪਟਿਆਲਾ

ਕੰਪਿਊਟਰ ਸੈਟਿੰਗ : ਸੰਨ ਕੰਪਿਊਟਰ ਸੈਂਟਰ, ਪਟਿਆਲਾ।
ਫ਼ੋਨ : 0175-5000633

ਛਾਪਕ : ਸ਼ਹੀਦੇ-ਏ-ਆਜ਼ਮ ਪ੍ਰਿੰਟਿਗ ਪ੍ਰੈਸ, ਪਟਿਆਲਾ

# ਮੁਖਬੰਦ

ਸਿੱਖੀ ਦਾ ਨਿਵੇਕਲਾ ਫ਼ਲਸਫ਼ਾ ਸੰਸਾਰ ਦੇ ਧਰਮਾਂ ਵਿਚ ਆਪਣਾ ਯੋਗ ਸਥਾਨ ਬਣਾਉਣ ਵਾਸਤੇ ਤੇਜ਼ੀ ਨਾਲ ਅਗੇ ਵੱਧ ਰਿਹਾ ਹੈ। ਪਛੱਮੀ ਦੇਸ਼ਾਂ ਨੇ ਫ਼ਲਸਫ਼ੇ ਨੂੰ ਕੇਵਲ ਇਕ ਮਾਨਸਿਕ ਅਤੇ ਬੌਧਿਕ ਕਸਰਤ ਜਿਹੀ ਬਣਾ ਕੇ ਰਖ ਦਿਤਾ ਹੈ ਅਤੇ ਲਗਭਗ ਇਹੋ ਜਿਹੀ ਅਵਸਥਾ ਪ੍ਰਾਚੀਨ ਭਾਰਤੀ ਫ਼ਲਸਫ਼ੇ ਦੀ ਹੈ ਜਿਸ ਵਿਚ ਜੀਵਨ ਦੀਆਂ ਲੋੜਾਂ ਅਤੇ ਸਚਿਆਈਆਂ ਨੂੰ ਛੂਹਣ ਵਾਲੇ ਅਭਿਆਸ ਤਾਂ ਕਿਧੱਰੇ ਕਿਧੱਰੇ ਹੀ ਹਨ ਪਰੰਤੂ ਇਕ ਦੂਸਰੇ ਦੇ ਮਤ-ਮਤਾਂਤਰ ਦੇ ਖੰਡਨ ਮੰਡਨ ਤੇ ਹੀ ਪੂਰੀ ਸ਼ਕਤੀ ਲਾਈ ਗਈ ਹੈ। ਸ਼ਬਦਾਂ ਦੇ ਜਾਲ ਦੀ ਬੁਣਤੀ ਅਤੇ ਤਰਕ-ਵਿਤਰਕ ਦਾ ਇਤਨਾ ਫੈਲਾਅ ਹੈ ਕਿ ਉਸਦੀ ਭੂਲ ਭੁਲਈਆਂ ਵਿਚ ਪੈ ਕੇ ਵਿਅਕਤੀ ਨੂੰ ਅਸਲ ਵਿਸ਼ਾ ਤਾਂ ਭੁੱਲ ਹੀ ਜਾਂਦਾ ਹੈ। ਪ੍ਰਾਚੀਨ ਫਲਸਫੇ ਵਿਚ ਈਸ਼ਵਰ ਦੀ ਚਰਚਾ ਇਤਨੇ ਵੱਖਰੇ-ਵੱਖਰੇ ਪਰਿਪੇਖਾਂ ਤੋਂ ਕੀਤੀ ਗਈ ਹੈ ਕਿ ਵੇਦਾਂਤ ਅਤੇ ਉਸਦੇ ਪ੍ਰਮੁੱਖ ਪੈਰੋਕਾਰ ਸ਼ੰਕਰਚਾਰਯ ਆਦਿ ਦੇ ਸਮੇਂ ਤਕ ਪਹੁੰਚਦੇ ਪਹੁੰਚਦੇ ਪਰਮਾਤਮਾ ਬ੍ਰਹਮ ਬਣ ਕੇ ਪੂਰੀ ਤਰ੍ਹਾਂ ਤਟਸਥ, ਬੇਜਾਨ ਅਤੇ ਸੰਸਾਰ ਦੇ ਸੁੱਖ-ਦੁੱਖ ਤੋਂ ਪੂਰੀ ਤਰ੍ਹਾਂ ਨਿਰਲੇਪ ਬਣ ਜਾਂਦਾ ਹੈ। ਇਹ ਇਸ ਗੱਲ ਦਾ ਵੀ ਸੰਕੇਤ ਹੈ ਕਿ ਅਜਿਹਾ ਪਰਮਾਤਮਾ ਆਮ ਵਿਅਕਤੀਆਂ ਦੇ ਕਿਸੇ ਕਾਰਜ ਵਿਚ ਸਹਾਈ ਨਹੀਂ ਹੋ ਸਕਦਾ। ਬਾਅਦ ਵਿਚ ਅਵਤਾਰਵਾਦੀਆਂ ਨੇ ਪਰਮਾਤਮਾ ਦੀਆਂ ਸ਼ਕਤੀਆਂ ਦਾ ਵਰਨਨ ਕਰਨ ਵਾਸਤੇ ਜੇਕਰ ਉਸਨੂੰ ਅਨੇਕਾਂ ਅਵਤਾਰਾਂ ਦੇ ਰੂਪ ਵਿਚ ਦੇਖਿਆ ਤਾਂ ਉਨ੍ਹਾਂ ਨੇ ਵੀ ਅਨੇਕ ਪ੍ਰਕਾਰ ਦੀਆਂ ਪੂਜਾ ਅਰਚਨਾ ਦੀਆਂ ਵਿਧੀਆਂ ਨੂੰ ਬਣਾ ਕੇ ਲੋਕਾਂ ਨੂੰ ਕਰਮਕਾਂਡਾਂ ਦੇ ਚੱਕਰ ਵਿਚ ਪਾ ਦਿਤਾ। ਵੈਸ਼ਨਵ ਆਪਣੇ ਆਪ ਨੂੰ ਉੱਚਾ ਸਮਝਣ ਲਗ ਪਏ ਅਤੇ ਸ਼ੈਵ ਆਪਣੇ ਆਪ ਨੂੰ ਸ਼ਕਤੀਸ਼ਾਲੀ ਸਮਝਣ ਲੱਗ ਪਏ । ਸ਼ੈਵਾਂ ਵਿਚ ਅਗੇ ਚਲ ਕੇ ਸ਼ਕਤੀ ਨੂੰ ਮੰਨਣ ਵਾਲੇ ਸ਼ਾਕਤ ਮਤ ਦਾ ਉਦਭਵ ਅਤੇ ਵਿਕਾਸ ਹੋਇਆ ਜਿਸਦੇ ਨਾਲ ਸ਼ਕਤੀਪੀਠਾਂ ਦੀ ਵੀ ਸਥਾਪਨਾ ਹੋਈ ਅਤੇ ਉਨ੍ਹਾਂ ਵਿਚ ਸ਼ਕਤੀ ਦੀ ਪੂਜਾ ਅਰਚਨਾ ਦੇ ਬਹਾਨੇ ਪੰਜ ਮਕਾਰਾਂ (ਮਾਸ, ਮਛਲੀ, ਮੈਥੁਨ, ਮੁਦਰਾ, ਮਦਿਰਾ) ਦੀ ਸਾਧਨਾ ਕੀਤੀ ਜਾਣ ਲਗ ਪਈ ਜਿਸ ਨਾਲ ਸ਼ਕਤੀ ਦੇ ਉਪਾਸਕਾਂ ਦੀ ਗਿਣਤੀ ਵੀ ਦਿਨੋ ਦਿਨ ਵਧਦੀ ਗਈ।

ਗੁਰੂ ਨਾਨਕ ਦੇਵ ਜੀ ਜਿੱਥੇ ਭਾਰਤੀ ਫਲਸਫੇ ਦੀਆਂ ਉਚਾਈਆਂ ਅਤੇ ਉਡਾਣਾਂ ਤੋਂ ਵਾਕਫ਼ ਸਨ, ਕਰਮਕਾਂਡੀ ਜੀਵਨ ਦੇ ਸੌੜੇਪਣ ਤੋਂ ਜਾਣੂ ਸਨ, ਭਾਰਤਵਾਸੀਆਂ ਦੇ ਜਾਤੀਆਂ ਉਪਜਾਤੀਆਂ ਵਿਚ ਵੰਡੇ ਜਾਣ ਦੇ ਕਾਰਨਾਂ ਨੂੰ ਜਾਣਦੇ ਸਨ ਉਥੇ ਇਹ ਵੀ ਇਕ ਸਚਿਆਈ ਹੈ ਕਿ ਉਹ ਪੇਂਡੂ ਜੀਵਨ ਦੀ ਸਰਲਤਾ, ਨਿਸ਼ਕਪਟਤਾ ਬੇਲਾਗਤਾ ਅਤੇ ਸੱਚ ਨੂੰ ਸੱਚ ਕਹਿਣ ਦੀ ਸਮਰੱਥਾ ਰੱਖਣ ਵਾਲੇ ਧਰਤੀ ਤੇ ਖਲੋ ਕੇ ਅਸਮਾਨ ਨੂੰ ਛੂਹ ਲੈਣ ਵਾਲੇ ਫ਼ਿਲਾਸਫ਼ਰ ਵੀ ਸਨ। ਉਨ੍ਹਾਂ ਨੇ ਨੀਰਸ ਅਤੇ ਖੰਡਨ-ਮੰਡਨ ਨਾਲ ਭਰੇ ਹੋਏ

ਫ਼ਲਸਫ਼ੇ ਨੂੰ ਵਿਹਾਰਕ ਫ਼ਲਸਫ਼ਾ ਬਣਾਇਆ ਅਤੇ ਧਾਰਮਿਕਤਾ ਨਾਲ ਸੰਬੰਧਿਤ ਫੋਕੇ ਕਰਮਕਾਂਡਾਂ ਅਤੇ ਖਾਣ ਪੀਣ ਨੂੰ ਇਹ ਕਹਿ ਕੇ ਵਿਅਰਥ ਕਰਾਰ ਦਿੱਤਾ ਕਿ ਜੇ ਧਾਰਮਿਕਤਾ ਸਨਮਾਨ ਯੋਗ ਜੀਵਨ ਨਹੀਂ ਦੇ ਸਕਦੀ ਅਤੇ ਵਿਅਕਤੀ ਨੂੰ ਜ਼ਲੀਲ ਹੋਣਾ ਪੈਂਦਾ ਹੈ ਤਾਂ ਇਹ ਸਭ ਕੁਝ ਵਿਅਰਥ ਹੈ। ਬਾਬਰ ਨੂੰ ਜਾਬਰ ਕਹਿਣ ਦੀ ਉਨ੍ਹਾਂ ਦੀ ਸਮਰੱਥਾ ਨੇ ਬਾਅਦ ਦੇ ਗੁਰੂ ਸਾਹਿਬਾਨ ਅਤੇ ਸਿੱਖਾਂ ਨੂੰ ਇਕ ਅਜਿਹਾ ਆਦਰਸ਼ ਪ੍ਰਦਾਨ ਕਰ ਦਿੱਤਾ ਜਿਸਦੇ ਅੰਤਰਗਤੋ ਸੱਚ ਨੂੰ ਜਾਣਨਾ ਜਾਂ ਸੱਚ ਦੇ ਬਾਰੇ ਵਾਰਤਾਲਾਪ ਕਰਨਾ ਹੀ ਜਰੂਰੀ ਨਹੀਂ ਸਮਝਿਆ ਗਿਆ ਸਗੋਂ ਸੱਚ ਨੂੰ ਜੀਵਨ ਦਾ ਇਕ ਅਨਿਖੜ ਅੰਗ ਬਣਾਉਣ ਤੇ ਪੂਰਾ ਜ਼ੋਰ ਦਿਤਾ ਗਿਆ। ਆਪਣੀ ਇਸੇ ਸੋਚ ਦੇ ਅਨੁਰੂਪ ਗੁਰੂ ਨਾਨਕ ਦੇਵ ਜੀ ਨੇ ਸੱਚ ਦੀ ਅਵਾਜ਼ ਨੂੰ ਭਾਰਤ ਭਰ ਵਿਚ ਵਿਚਰ ਕੇ ਇਕਤੱਰ ਕਰਨ ਦਾ ਕੰਮ ਅਰੰਭਿਆ ਅਤੇ ਭੂਗੋਲਿਕ, ਸੰਪ੍ਰਦਾਇਕ, ਜਾਤ-ਪਾਤ ਦੇ ਵਿਤਕਰਿਆਂ ਤੋਂ ਉਤਾਂਹ ਉੱਠ ਕੇ ਦੁਖੀ ਤੇ ਬੇਸਹਾਰਾ ਭਾਰਤੀ ਸਮਾਜ ਨੂੰ ਸਤਿਨਾਮ ਦੇ ਝੰਡੇ ਥੱਲੇ ਇੱਕਠਾ ਕੀਤਾ। ਉਨ੍ਹਾਂ ਸੰਗਤਾਂ ਦੀ ਸਥਾਪਨਾ ਕੀਤੀ, ਲੰਗਰ ਦੀ ਸੰਸਥਾ ਚਲਾਈ, ਕਿਰਤ ਕਰਨ, ਨਾਮ ਜਪਣ ਅਤੇ ਵੰਡ ਛੱਕਣ ਦੇ ਸੁਭਾਅ ਵਾਲੇ ਇਕ ਨਵੇਂ ਹੀ ਮਨੁੱਖ ਨੂੰ ਗੁਰਮੁਖ ਦਾ ਨਾਂ ਦੇ ਕੇ ਆਪਣੀ ਸੋਚ ਦਾ ਆਦਰਸ਼ ਚਿਤਵਿਆ। ਬਾਅਦ ਦੇ ਸਾਰੇ ਗੁਰੂ ਸਾਹਿਬਾਨ ਨੇ ਉਨ੍ਹਾਂ ਦੀ ਸਿਖਿਆ ਉੱਤੇ ਅਮਲ ਕਰਦੇ ਹੋਏ ਜਿੱਥੇ ਉਨ੍ਹਾਂ ਦੀਆਂ ਬਣਾਈਆਂ ਹੋਈਆਂ ਸੰਸਥਾਵਾਂ ਨੂੰ ਅੱਗੇ ਵਧਾਇਆ, ਵੱਡੇ-ਵੱਡੇ ਨਗਰ ਵਸਾਏ, ਚਾਰਾਂ ਦਿਸ਼ਾਵਾਂ ਵਲ ਖੁੱਲ੍ਹਣ ਵਾਲੇ ਦਰਵਾਜ਼ਿਆਂ ਸਮੇਤ ਸ੍ਰੀ ਹਰਿਮੰਦਰ ਸਾਹਿਬ ਦਾ ਨਿਰਮਾਣ ਕੀਤਾ, ਉੱਥੇ ਨਾਲ ਹੀ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਗਭਗ ਚਾਰ ਸਦੀਆਂ ਦੇ ਭਾਰਤੀ ਸਭਿਆਚਾਰ ਅਤੇ ਇਕ ਨਵੀ ਹੀ ਦਿਸ਼ਾਂ ਵੱਲ ਚਲ ਚੁੱਕੀ ਭਾਰਤੀ ਧਾਰਮਿਕਤਾ ਦੇ ਪਰਿਖੇਪ ਨੂੰ ਸਮਝਣ-ਸਮਝਾਉਣ ਲਈ ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਪ੍ਰਾਚੀਨ ਭਾਰਤੀ ਚਿੰਤਨ ਦੀਆਂ ਚੰਗਿਆਈਆਂ ਨੂੰ ਪਰਵਾਨ ਕੀਤਾ ਹੈ ਅਤੇ ਭਾਰਤ ਦੀ ਪ੍ਰਾਚੀਨਤਾ ਨੂੰ ਅਣਗੌਲਿਆਂ ਨਾ ਛੱਡ ਕੇ ਧਾਰਮਿਕ ਸ਼ਬਦਾਵਲੀ ਦੀ ਵਿਵਹਾਰਕ ਜੀਵਨ ਨਾਲ ਜੁੜੀ ਹੋਈ ਵਿਆਖਿਆ ਕੀਤੀ ਹੈ ਉਥੇ ਨਾਲ ਹੀ ਨਾਲ ਆਉਣ ਵਾਲੀਆਂ ਸਦੀਆਂ ਦੀਆਂ ਲੋੜਾਂ ਨੂੰ ਵੀ ਅਨੁਭਵ ਕਰਕੇ ਆਧੁਨਿਕਤਾ ਦੀ ਵੀ ਇਕ ਅਜਿਹੀ ਹੀ ਪਰਿਭਾਸ਼ਾ ਸਾਹਮਣੇ ਰੱਖੀ ਹੈ ਜਿਸ ਵਿਚ ਪ੍ਰਾਚੀਨਤਾ ਲਈ ਯੋਗ ਆਦਰ ਤਾਂ ਹੈ ਹੀ, ਨਾਲ ਹੀ ਨਾਲ ਵਰਤਮਾਨ ਅਤੇ ਭਵਿੱਖ ਲਈ ਵੀ ਚਿੰਤਨ ਕੀਤਾ ਗਿਆ ਹੈ। ਪ੍ਰਾਚੀਨਤਾ ਅਤੇ ਆਧੁਨਿਕਤਾ ਦੇ ਸੁਮੇਲ ਤੋਂ ਬਿਨ੍ਹਾਂ ਜੀਵਨ ਦਾ ਸਹਿਜ ਰੂਪ ਵਿਚ ਚਲਣਾ ਸੰਭਵ ਨਹੀਂ ਇਸ ਤੱਥ ਨੂੰ ਪ੍ਰਾਚੀਨ ਅਤੇ ਨਵੀਨ ਧਰਮ ਗ੍ਰੰਥਾਂ ਵਿਚ ਵਧੇਰੇ ਘੋਖਣ ਪੜਚੋਲਣ ਦੀ ਲੋੜ ਨੂੰ ਕਾਫੀ ਸਮੇਂ ਤੋਂ ਅਨੁਭਵ ਕੀਤਾ ਜਾ ਰਿਹਾ ਹੈ।

ਸਿੱਖ ਧਰਮ ਦਾ ਅਧਿਐਨ ਅਰੰਭ ਕਰਨ ਵਾਲੇ ਜਾਂ ਤਾਂ ਇਤਿਹਾਸਕਾਰ ਸਨ

ਅਥਵਾ ਜਾਂ ਫਿਰ ਮੰਨੇ ਪ੍ਰਮੰਨੇ ਹੋਏ ਸਾਹਿਤਕਾਰ ਸਨ। ਇਤਿਹਾਸ ਅਤੇ ਸਾਹਿਤ ਪੰਜਾਬ ਵਿਚ ਪ੍ਰਫੁੱਲਤ ਤਾਂ ਹੋਏ ਹਨ ਪਰ ਇਤਿਹਾਸ ਅਤੇ ਸਾਹਿਤ ਦੇ ਪਿੱਛੇ ਕੰਮ ਕਰਦੇ ਸਭਿਆਚਾਰ ਅਤੇ ਫ਼ਲਸਫ਼ੇ ਦੀ ਗਲ ਬਹੁਤ ਘੱਟ ਹੋਈ ਹੈ।

ਇਸ ਵਿਭਾਗ ਵਿਚ ਕਾਰਜਸ਼ੀਲ ਡਾ. ਅਮਨਜੋਤ ਕੌਰ ਨੇ ਆਪਣੀ ਇਸ ਪੁਸਤਕ ਵਿਚ ਇਸ ਅਤਿਲੋੜੀਂਦੇ ਸੰਕਲਪ ਨੂੰ ਗੰਭੀਰਤਾ ਨਾਲ ਵਿਚਾਰਿਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਚੀਨਤਾ ਅਤੇ ਆਧੁਨਿਕਤਾ ਦੇ ਸੁਮੇਲ ਨੂੰ ਲੱਭਣ ਦਾ ਯਤਨ ਕੀਤਾ ਹੈ। ਬਹੁਤੀਆਂ ਕਥਾ ਕਹਾਣੀਆਂ ਦੀ ਵਿਸਤ੍ਰਤ ਚਰਚਾ ਵਿਚ ਨਾ ਪੈ ਕੇ ਡਾ. ਅਮਨਜੋਤ ਕੌਰ ਨੇ ਪ੍ਰਾਚੀਨਤਾ ਦੇ ਪ੍ਰਤੀਕ ਬ੍ਰਾਹਮਣ, ਪੰਡਤ ਵਰਗ, ਕਾਜੀ ਮੁੱਲਾਂ ਅਤੇ ਯੋਗੀਆਂ ਦੀ ਕਾਰਜਸ਼ੈਲੀ ਨੂੰ ਘੋਖ ਪੜਚੋਲ ਕੇ ਇਸ ਪੁਸਤਕ ਵਿਚ ਪੁਣ-ਛਾਣ ਕੀਤੀ ਹੈ ਕਿ ਕਿਥੇ ਕਿਥੇ ਇਨ੍ਹਾਂ ਵਰਗਾਂ ਦੇ ਮੋਢੀ ਸਮਾਜ ਨੂੰ ਲਾਭ ਪਹੁੰਚਾ ਸਕੇ ਹਨ ਅਤੇ ਕਿੱਥੇ ਕਿੱਥੇ ਇਨ੍ਹਾਂ ਵਿਚੋਂ ਬਹੁਤਿਆਂ ਨੇ ਮੱਧਯੁਗ ਵਿਚ ਸਿੱਧੇ ਸਾਧੇ ਭਾਰਤੀ ਸਮਾਜ ਨੂੰ ਕਰਮਕਾਂਡਾਂ ਦੇ ਚੱਕਰਵਿਊ ਵਿਚ ਫਸਾਇਆ ਹੈ ਅਤੇ ਧਾਰਮਿਕ ਜੀਵਨ ਦੀ ਗਤੀਸ਼ੀਲਤਾ ਦੇ ਸਾਮ੍ਹਣੇ ਰੁਕਾਵਟਾਂ ਖੜ੍ਹੀਆਂ ਕਰਕੇ ਸਮਾਜ ਨੂੰ ਵਿਖੰਡਨ ਦੇ ਰਾਹ ਤੇ ਤੋਰਨ ਦਾ ਯਤਨ ਕੀਤਾ ਹੈ। ਇਸ ਦੇ ਨਾਲ ਹੀ ਨਾਲ ਡਾ. ਅਮਨਜੋਤ ਕੌਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਿਕਤਾ ਦੇ ਅਰਥਾਂ ਅਤੇ ਉਸਦੇ ਸਰੂਪ ਦਾ ਬਿਉਰੇਵਾਰ ਵੇਰਵਾ ਦਿੱਤਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਿਕਤਾ ਦੇ ਅਰਥਾਂ ਵਿਚ ਸੱਚ, ਸ਼ਬਦਗੁਰੂ, ਗੁਰਮੁਖ ਅਤੇ ਬ੍ਰਹਮ ਗਿਆਨੀ ਦੇ ਸੰਕਲਪਾਂ ਨੂੰ ਪੂਰੀ ਮਜਬੂਤੀ ਨਾਲ ਸਥਿਤ ਮੰਨਿਆ ਹੈ। ਆਪਣੇ ਨਿਸ਼ਕਰਸ਼ਾਂ ਨੂੰ ਹੋਰ ਵੀ ਸਪਸ਼ਟ ਕਰਨ ਲਈ ਲੇਖਿਕਾ ਨੇ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਜਪੁਜੀ, ਓਅੰਕਾਰੁ, ਸਿਧਗੋਸਟਿ ਅਤੇ ਅਨੰਦ ਸਾਹਿਬ ਰਚਨਾਵਾਂ ਵਿਚਲੀ ਦਾਰਸ਼ਨਿਕਤਾ ਦੀ ਬੜੀ ਠੋਸ ਅਤੇ ਡੂੰਘੀ ਘੋਖ ਪੜਚੋਲ ਕੀਤੀ ਹੈ ਨਾਲ ਹੀ ਨਾਲ ਪਾਠਕਾਂ ਨੂੰ ਸਿੱਖ ਧਰਮ ਦੇ ਪਰਿਪੇਖ ਵਿਚ ਦਾਰਸ਼ਨਿਕ ਬਿਰਤੀ ਨੂੰ ਅਪਨਾਉਣ ਲਈ ਪ੍ਰੇਰਿਆ ਹੈ।

ਇਸ ਵੱਡਮੁੱਲੇ ਕਾਰਜ ਲਈ ਡਾ. ਅਮਨਜੋਤ ਕੌਰ ਵਧਾਈ ਦੇ ਪਾਤਰ ਹਨ ਅਤੇ ਮੈਨੂੰ ਆਸ ਹੈ ਕਿ ਉਹਨਾਂ ਦੀ ਇਹ ਪੁਸਤਕ ਹਰ ਪ੍ਰਕਾਰ ਦੇ ਪਾਠਕ ਵਰਗ ਲਈ ਲਾਹੇਵੰਦੀ ਹੋਵੇਗੀ।

ਜੋਧ ਸਿੰਘ (ਡਾ.)
ਪ੍ਰੋਫੈਸਰ ਆਫ਼ ਸਿੱਖਿਜ਼ਮ ਅਤੇ
ਐਡੀਟਰ-ਇਨ ਚੀਫ਼
ਐਨਸਾਈਕਲੋਪੀਡੀਆ ਆਫ਼ ਸਿੱਖਿਜ਼ਮ,
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਲੇਖਿਕਾ ਵਲੋਂ

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂੰ ਸਾਹਿਬ ਗੁਣੀ ਨਿਧਾਨਾ॥
ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥

(ਗੁਰੂ ਗ੍ਰੰਥ ਸਾਹਿਬ, ਪੰਨਾ 734)

ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਦਿਆਂ, ਬਾਣੀ ਪੜ੍ਹਦਿਆਂ ਬਾਣੀ ਦੀਆਂ ਇਹ ਉਪਰੋਕਤ ਪੰਕਤੀਆਂ ਦਿਲ ਨੂੰ ਟੁੰਬ ਜਾਂਦੀਆਂ ਹਨ। ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉਪਮਾ ਕਰਨੀ ਮਨੁੱਖੀ ਸੋਚ ਦੀ ਸਮਰੱਥਾ ਤੋਂ ਪਰੇ ਦੀ ਗੱਲ ਹੈ, ਮਾਨੋ ਅਸੰਭਵ ਹੈ। ਗੁਰਬਾਣੀ ਵਿਸ਼ੇ ਤੇ ਖੋਜ ਕਾਰਜ ਕਰਦੇ ਸਮੇਂ ਪੜ੍ਹਦਿਆਂ ਲਿਖਦਿਆਂ ਮਨ ਵਿਚ ਕਈ ਵਾਰ ਵਿਚਾਰ ਆਇਆ ਕਿ ਗੁਰਬਾਣੀ ਨੂੰ ਕੇਵਲ ਯੋਗੀਆਂ, ਬ੍ਰਾਹਮਣਾਂ, ਕਾਜ਼ੀਆਂ, ਮੁੱਲਾਂ ਆਦਿ ਦੇ ਸੰਦਰਭ ਵਿਚ ਸਮਝਣਾ ਹੀ ਕਾਫ਼ੀ ਨਹੀਂ ਸਗੋਂ ਇਸ ਮਹਾਨ ਗ੍ਰੰਥ ਵਿਚ ਦਿੱਤੀਆਂ ਗਈਆਂ ਕਦਰਾਂ ਕੀਮਤਾਂ ਨੂੰ ਆਧੁਨਿਕਤਾ ਦੇ ਪਰਿਪੇਖ ਵਿਚ ਜਾਣਨਾ ਤੇ ਪਾਠਕਾਂ ਦੇ ਸਾਮ੍ਹਣੇ ਲਿਆਉਣਾ ਵੀ ਆਵੱਸ਼ਕ ਹੈ। ਅੱਜ ਜਦੋਂ ਸਾਰਾ ਸੰਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 400 ਸਾਲਾ ਸ਼ਤਾਬਦੀ ਮਨਾ ਰਿਹਾ ਹੈ, ਤਾਂ ਇਸ ਅਲੌਕਿਕ ਦ੍ਰਿਸ਼ ਨੂੰ ਦੇਖ ਕੇ ਸਿੱਖ ਧਰਮ ਅਤੇ ਫਲਸਫੇ ਦੀ ਵਿਦਿਆਰਥਣ ਹੋਣ ਦੇ ਨਾਤੇ ਇਹ ਪੁਸਤਕ ਲਿਖਣ ਲਈ ਮੇਰੀ ਸੋਚ ਨੂੰ ਵਿਸ਼ੇਸ਼ ਬਲ ਮਿਲਿਆ ਹੈ। ਮੈਂ ਮਨੁੱਖਤਾਵਾਦੀ ਇਸ ਗ੍ਰੰਥ ਦੇ ਪ੍ਰਾਚੀਨ ਅਤੇ ਆਧੁਨਿਕ ਪਰਿਪੇਖ ਨੂੰ ਸਮਝਣ ਦਾ ਪ੍ਰਯਤਨ ਸ਼ੁਰੂ ਕਰ ਦਿੱਤਾ ਜਿਸ ਦਾ ਲਿਖਤ ਰੂਪ ਅੱਜ ਪਾਠਕਾਂ ਦੇ ਸਾਮ੍ਹਣੇ ਹੈ।

ਇਸ ਪੁਸਤਕ ਵਿਚ ਇਹ ਦੱਸਣ ਦਾ ਯਤਨ ਕੀਤਾ ਗਿਆ ਹੈ ਕਿ ਕਿਵੇਂ ਗੁਰੂ ਗ੍ਰੰਥ ਸਾਹਿਬ ਪ੍ਰਾਚੀਨਤਾ ਅਤੇ ਆਧੁਨਿਕਤਾ ਦਾ ਸੁਮੇਲ ਹੈ। ਇਸ ਵਿਚ ਅਜਿਹੀਆਂ ਕਿਹੜੀਆਂ ਵਿਲੱਖਣ ਖੂਬੀਆਂ ਹਨ ਜਿਸ ਕਾਰਨ ਇਸ ਨੂੰ ਅੱਜ ਨਿਵੇਕਲਾ ਅਤੇ ਵਿਲੱਖਣ ਹੋਣ ਦੀ ਪਦਵੀ ਹਾਸਲ ਹੈ। ਮਨੁੱਖਤਾ ਦੇ ਹਰ ਪਹਿਲੂ ਚਾਹੇ ਉਹ ਸਮਾਜਿਕ ਹੋਵੇ, ਧਾਰਮਿਕ ਹੋਵੇ, ਰਾਜਨੀਤਕ ਹੋਵੇ ਇਹਨਾਂ ਸਾਰਿਆਂ ਵਿਚ ਇਹ ਗ੍ਰੰਥ ਪੂਰਨ ਰੂਪ ਵਿਚ ਸਹੀ ਅਗਵਾਈ ਪ੍ਰਦਾਨ ਕਰਦਾ ਹੈ। ਮਨੁੱਖ ਦੀ ਤੁੱਛ ਬੁੱਧੀ ਇਸ ਦੀ ਵਿਲੱਖਣਤਾ ਨੂੰ ਪੂਰਨ ਰੂਪ ਵਿਚ ਬਿਆਨ ਤਾਂ ਨਹੀਂ ਕਰ ਸਕਦੀ ਪਰ ਆਪਣੀ ਤੁੱਛ ਬੁੱਧੀ ਅਨੁਸਾਰ ਮੈਂ ਇਸ ਦੇ ਕੁਝ ਪਹਿਲੂਆਂ ਨੂੰ ਨਿਰੂਪਣ ਕਰਨ ਦਾ ਯਤਨ ਕੀਤਾ ਹੈ।

ਇਸ ਪੁਸਤਕ ਦੇ ਚਾਰ ਅਧਿਆਵਾਂ ਨੂੰ ਹੋਰ ਅੱਗੇ ਉਪ-ਅਧਿਆਵਾਂ ਵਿਚ ਨਿਖੇੜ ਕੇ ਪੁਸਤਕ ਦੇ ਸਿਰਲੇਖ ਦੇ ਅਨੁਰੂਪ ਬਿਓਰੇਵਾਰ ਤਰੀਕੇ ਨਾਲ ਵਿਆਖਿਆ ਕਰਨ ਦਾ ਯਤਨ ਕੀਤਾ ਗਿਆ ਹੈ। ਮੈਂ ਇਸ ਪੁਸਤਕ ਦਾ ਖਰੜਾ ਤਿਆਰ ਕਰਨ ਵਿਚ ਅਨੇਕਾਂ ਵਿਦਵਾਨਾਂ ਦੇ ਗਿਆਨ ਦਾ ਲਾਭ ਉਠਾਇਆ ਹੈ ਅਤੇ ਹਵਾਲਿਆਂ ਵਿਚ ਜਿਨ੍ਹਾਂ ਵਿਦਵਾਨਾਂ ਦੇ ਨਾਮ ਦਿੱਤੇ ਗਏ ਹਨ, ਉਹਨਾਂ ਸਾਰਿਆਂ ਦੀ ਦਿਲੋਂ ਧੰਨਵਾਦੀ ਹਾਂ। ਮਿਸ ਗਗਨਦੀਪ ਕੌਰ ਦੀ ਵੀ ਬਹੁਤ ਧੰਨਵਾਦੀ ਹਾਂ ਜਿਸਨੇ ਬੜੀ ਮਿਹਨਤ ਤੇ ਲਗਨ ਨਾਲ

ਜਿਸ ਖਰੜੇ ਨੂੰ ਟਾਈਪ ਕੀਤਾ ਹੈ। ਮੇਰੇ ਸਤਿਕਾਰ ਯੋਗ ਮਾਤਾ ਪਿਤਾ ਜਿਨ੍ਹਾਂ ਨੇ ਬਚਪਨ ਤੋਂ ਹੀ ਮੈਨੂੰ ਇਸ ਦਿਸ਼ਾ ਵੱਲ ਤੋਰਨ ਲਈ ਪ੍ਰੇਰਿਤ ਕੀਤਾ ਇਸ ਕਿਰਤ ਵਿਚ ਬਹੁਤ ਸਹਿਯੋਗ ਦਿੱਤਾ ਉਹਨਾਂ ਦਾ ਦੇਣ ਦਿੱਤਾ ਨਹੀਂ ਜਾ ਸਕਦਾ। ਉੱਘੇ ਸਾਹਿਤਕਾਰ ਉੱਤਰ-ਭਾਰਤ ਦੇ ਲੋਕਯਾਨ ਪਰੰਪਰਾ ਦੇ ਡੂੰਘੇ ਵਿਦਵਾਨ ਪ੍ਰੋਫ਼ੈਸਰ ਕ੍ਰਿਪਾਲ ਸਿੰਘ ਕਜ਼ਾਕ ਜੀ ਦੀ ਵੀ ਬਹੁਤ ਰਿਣੀ ਹਾਂ ਜਿਨ੍ਹਾਂ ਨੇ ਇਸ ਖਰੜੇ ਦੀ ਸੁਧਾਈ ਕਰਨ ਵਿਚ ਪੂਰਾ ਯੋਗਦਾਨ ਦਿੱਤਾ ਅਤੇ ਕਈ ਵਡਮੁੱਲੇ ਸੁਝਾਅ ਦੇ ਕੇ ਮੈਨੂੰ ਧੰਨਵਾਦੀ ਬਣਾਇਆ ਹੈ। ਇਸ ਖਰੜੇ ਨੂੰ ਸਹੀ ਪੁਸਤਕ ਰੂਪ ਦੇਣ ਵਿਚ ਸਿੱਖ ਫਲਸਫੇ ਅਤੇ ਭਾਰਤੀ ਦਰਸ਼ਨ ਦੇ ਪ੍ਰਸਿੱਧ ਵਿਦਵਾਨ ਡਾ. ਜੋਧ ਸਿੰਘ ਜੀ ਦੀ ਵੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਸਮੇਂ-ਸਮੇਂ ਮੇਰੀ ਯੋਗ ਅਗਵਾਈ ਕਰਕੇ ਮੇਰਾ ਹੌਸਲਾ ਵਧਾਇਆ ਹੈ। ਆਪਣੀ ਬੇਟੀ ਸਵਰਸੰਗਮ ਕੌਰ ਤੇ ਬੇਟਾ ਭਵਭੰਜਨ ਸਿੰਘ ਦਾ ਵੀ ਬਹੁਤ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਹਮੇਸ਼ਾ ਲਿਖਣ ਪੜ੍ਹਨ ਵਿਚ ਪੂਰਨ ਸਹਿਯੋਗ ਦਿੱਤਾ ਤੇ ਅਖੀਰ ਜੀਵਨ ਦੇ ਹਰ ਮੋੜ ਦੇ ਮਦਦਗਾਰ ਹਮਸਫ਼ਰ ਸ੍ਰ. ਮਹਿੰਦਰਪਾਲ ਸਿੰਘ ਜੀ ਦੀ ਵੀ ਬਹੁਤ ਰਿਣੀ ਹਾਂ ਜਿਨ੍ਹਾਂ ਦੇ ਨਿਮਰਤਾ ਭਰੇ ਨਿੱਘੇ ਸਹਿਯੋਗ ਨੇ ਮੈਨੂੰ ਹਮੇਸ਼ਾਂ ਲਿਖਣ ਦੀ ਪ੍ਰੇਰਣਾ ਦਿੱਤੀ।

ਆਸ ਰਖਦੀ ਹਾਂ ਕਿ ਗੁਰਬਾਣੀ ਦੇ ਅੰਤਰਨਿਹਿਤ ਗੁਰਮਤ ਸਿਧਾਂਤਾਂ ਨੂੰ ਵਿਚਾਰਧਾਰਿਕ ਪੱਧਰ ਤੇ ਸਮਝਣ ਦਾ ਮੇਰੇ ਵਲੋਂ ਕੀਤਾ ਇਹ ਉਪਰਾਲਾ ਵਿਦਵਾਨਾਂ, ਬੁਧੀਜੀਵੀਆਂ ਅਤੇ ਹਰ ਵਰਗ ਦੇ ਪਾਠਕਾਂ ਨੂੰ ਪਸੰਦ ਆਵੇਗਾ। ਹੁੰਗਾਰੇ ਦੀ ਉਡੀਕ ਵਿਚ –

ਸਿੱਖ ਵਿਸ਼ਵ ਕੋਸ਼ ਵਿਭਾਗ
ਪੰਜਾਬੀ ਯੂਨੀਵਰਸਿਟੀ,
ਪਟਿਆਲਾ।

ਅਮਨਜੋਤ ਕੌਰ (ਡਾ.)

# ਵਿਸ਼ੈ-ਸੂਚੀ

## ਅਧਿਆਇ ਪਹਿਲਾ

# ਸ੍ਰੀ ਗੁਰੂ ਗ੍ਰੰਥ ਸਾਹਿਬ
# ਪ੍ਰਾਚੀਨ ਅਤੇ ਆਧੁਨਿਕ ਪ੍ਰਸੰਗਿਕਤਾ

---

### ਪਿਛੋਕੜ

ਪ੍ਰਾਚੀਨ ਸਮਿਆਂ ਤੋਂ ਹੀ ਆਸਤਿਕ ਉਸਨੂੰ ਕਿਹਾ ਜਾਂਦਾ ਰਿਹਾ ਹੈ ਜਿਹੜਾ ਪਰਮਾਤਮਾ ਵਿਚ ਵਿਸ਼ਵਾਸ ਰੱਖਦਾ ਹੈ ਅਤੇ ਨਾਸਤਿਕ ਉਹ ਵਿਅਕਤੀ ਜਾਣਿਆ ਜਾਂਦਾ ਰਿਹਾ ਹੈ ਜਿਹੜਾ ਪਰਮਾਤਮਾ ਵਿਚ ਵਿਸ਼ਵਾਸ ਨਹੀ ਰੱਖਦਾ। ਪਰੰਤੂ ਧਰਮ ਦਰਸ਼ਨ ਨੂੰ ਪੜ੍ਹਨ ਪੜ੍ਹਾਉਣ ਵਾਲੇ ਲੋਕ ਚੰਗੀ ਤਰ੍ਹਾਂ ਜਾਣਦੇ ਹਨ ਕਿ ਭਾਰਤੀ ਫ਼ਲਸਫ਼ੇ ਵਿਚ ਆਸਤਿਕ ਉਸ ਨੂੰ ਕਿਹਾ ਜਾਂਦਾ ਹੈ ਜਿਹੜਾ ਵੇਦ ਨੂੰ ਸਰਬਉੱਚ ਮੰਨਦਾ ਹੋਇਆ ਵੇਦ ਦਾ ਅਨੁਸਾਰੀ ਹੈ ਅਤੇ ਨਾਸਤਿਕ ਉਸਨੂੰ ਕਿਹਾ ਜਾਂਦਾ ਹੈ ਜਿਹੜਾ ਵੇਦ ਨੂੰ ਪ੍ਰਮਾਣ ਨਹੀ ਮੰਨਦਾ। ਇਸ ਪਖੋਂ ਚਾਰਵਾਕ, ਬੋਧ, ਜੈਨ ਆਦਿ ਧਰਮ ਮਾਰਗਾਂ ਨੂੰ ਨਾਸਤਿਕ ਦਰਸ਼ਨ ਦੇ ਤੌਰ ਤੇ ਜਾਣਿਆ ਜਾਂਦਾ ਹੈ ਅਤੇ ਵੇਦ ਵੇਦਾਂਗ ਨਾਲ ਸੰਬੰਧਿਤ ਸਾਰੇ ਦਰਸ਼ਨਾਂ ਨੂੰ ਆਸਤਿਕ ਦਰਸ਼ਨ ਦੇ ਤੌਰ ਤੇ ਜਾਣਿਆ ਜਾਂਦਾ ਹੈ। ਇਸ ਸਾਰੇ ਸਾਹਿਤ ਵਿਚੋਂ ਸਾਂਖ, ਮੀਮਾਂਸਾਂ ਆਦਿ ਦਰਸ਼ਨ ਪਰਮਾਤਮਾ ਨੂੰ ਨਹੀ ਮੰਨਦੇ ਹਨ ਪਰੰਤੂ ਫਿਰ ਵੀ ਆਸਤਿਕ ਦਰਸ਼ਨ ਹਨ ਕਿਉਂਕਿ ਇਹ ਵੇਦ ਨੂੰ ਪ੍ਰਮਾਣ ਮੰਨਦੇ ਹਨ। ਆਸਤਿਕ ਅਤੇ ਨਾਸਤਿਕ ਦਰਸ਼ਨਾਂ ਦਾ ਪਰਸਪਰ ਸੰਬੰਧ ਸੁਖਾਵਾਂ ਨਹੀ ਰਿਹਾ ਅਤੇ ਇਕ ਦੂਸਰੇ ਦੇ ਸਿਧਾਤਾਂ ਨੂੰ ਕਟਣ ਅਤੇ ਆਪਣੇ ਸਿਧਾਂਤਾ ਨੂੰ ਨਵੇਂ ਨਵੇਂ ਤਰੀਕਿਆਂ ਨਾਲ ਪੇਸ਼ ਕਰਨ ਦੀ ਪ੍ਰਕਿਰਿਆ ਹੀ ਸਾਰੇ ਭਾਰਤੀ ਦਰਸ਼ਨ ਦਾ ਇਤਿਹਾਸ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਨਾ ਤਾਂ ਵੇਦ ਨੂੰ ਪ੍ਰਮਾਣ ਮੰਨਿਆ ਗਿਆ ਹੈ ਅਤੇ ਨਾ ਹੀ ਵੇਦਾਂ ਦੇ ਨਾਮਤੱਤ ਨੂੰ ਅਸਵੀਕਾਰ ਕੀਤਾ ਗਿਆ ਹੈ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਆਪਣੇ ਆਪ ਵਿਚ ਇਕ ਨਿਵੇਕਲਾ ਹੀ ਵਰਗ ਬਣ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਸੰਪਾਦਨ ਤੋਂ ਪਹਿਲਾਂ ਭਾਰਤ ਵਿਚ ਧਰਮ ਅਤੇ ਅਧਿਆਤਮਿਕਤਾ ਦੀਆਂ ਕਈ ਲਹਿਰਾਂ ਚਲ ਚੁਕੀਆਂ ਸਨ। ਉਸ ਸਮੇਂ ਦੇ ਅਧਿਆਤਮਿਕ ਵਿਅਕਤੀ ਦੋ ਭਾਗਾਂ ਵਿਚ ਵੰਡੇ ਹੋਏ ਨਜ਼ਰ ਆਉਂਦੇ ਹਨ। ਪਹਿਲੇ

ਭਾਗ ਵਿਚ ਉਹ ਮਹਾਂਪੁਰਖ ਹਨ ਜਿਹੜੇ ਪਰਮਾਤਮਾ ਨੂੰ ਨਿਰਗੁਣ ਸਰੂਪ ਮੰਨਦੇ ਹਨ ਅਤੇ ਉਸਨੂੰ ਸਾਰਿਆਂ ਦੇ ਵਿਚ ਇਕ ਸਮਾਨ ਅਨੁਭਵ ਕਰਾਉਣ ਦੀ ਪੁਸ਼ਟੀ ਕਰਦੇ ਹਨ। ਇਹ ਅਜਿਹੇ ਲੋਕ ਸਨ ਜਿਹੜੇ ਸਾਧਨਾ ਵਾਲੇ ਜੀਵਨ ਵਿਚ ਗਿਆਨ ਨੂੰ ਪ੍ਰਮੁੱਖਤਾ ਦਿੰਦੇ ਸਨ। ਇਸ ਕਰਕੇ ਇਨ੍ਹਾਂ ਨੂੰ ਗਿਆਨ ਮਾਰਗੀ ਅਥਵਾ ਸੰਤ ਕਿਹਾ ਜਾਂਦਾ ਹੈ। ਦੂਸਰੇ ਉਹ ਅਧਿਆਤਮਵਾਦੀ ਸਨ ਜਿਹੜੇ ਪਰਮਾਤਮਾ ਦੇ ਸਾਕਾਰ ਰੂਪ ਨੂੰ ਮੰਨਦੇ ਹੋਏ ਅਵਤਾਰਵਾਦ ਵਿਚ ਵਿਸ਼ਵਾਸ ਰਖਦੇ ਸਨ। ਪਰਮਾਤਮਾ ਦੇ ਦੋ ਅਵਤਾਰਾਂ ਦਾ ਮਧਯੁੱਗ ਵਿਚ ਬਹੁਤ ਜਿਆਦਾ ਪ੍ਰਚਲਨ ਰਿਹਾ ਹੈ। ਮਰਿਯਾਦਾ ਨੂੰ ਸਥਾਪਤ ਕਰਨ ਵਾਲੇ ਮਰਿਯਾਦਾ ਪੁਰਸ਼ੋਤਮ ਰਾਮ ਦੀ ਵੀ ਬਹੁਤ ਮਹਾਨਤਾ ਸੀ ਅਤੇ ਇਸ ਤੋਂ ਵੀ ਵੱਧ ਲੀਲ੍ਹਾਵਾਂ ਵਿਖਾਉਣ ਵਾਲੇ ਕ੍ਰਿਸ਼ਨ ਦੀ ਵੀ ਮਾਨਤਾ ਰਹੀ ਹੈ। ਰਾਮਚੰਦਰ ਜੀ ਦੇ ਜੀਵਨ ਨੂੰ ਅਤੇ ਮਰਿਯਾਦਾ ਸਥਾਪਤੀ ਨੂੰ ਸਮਾਜ ਲਈ ਅਵੱਸ਼ਕ ਤੱਤ ਸਮਝ ਕੇ ਲਿਖੇ ਗਏ ਕਾਵਿ-ਗ੍ਰੰਥ ਚਰਿਤ-ਕਾਵਿ ਗ੍ਰੰਥ ਜਾਣੇ ਜਾਂਦੇ ਹਨ ਜਿਵੇਂ ਕਿ ਰਾਮਚਰਿਤ ਮਾਨਸ ਅਤੇ ਸੁਦਾਮਾ ਚਰਿਤ ਆਦਿ। ਦੂਜੇ ਪਾਸੇ ਕ੍ਰਿਸ਼ਨ ਦੀਆਂ ਲੀਲਾਵਾਂ ਨੂੰ ਦਰਸਾਉਣ ਵਾਲੀਆਂ ਰਚਨਾਵਾਂ ਲੀਲ੍ਹਾ-ਗ੍ਰੰਥਾਂ ਦੇ ਨਾਂ ਨਾਲ ਜਾਣੀਆਂ ਜਾਂਦੀਆ ਰਹੀਆਂ ਹਨ। ਗਿਆਨ ਮਾਰਗੀਆਂ ਦੇ ਕੈਵਲਯ ਗਿਆਨ ਨੂੰ ਨੀਰਸ ਮੰਨਦੇ ਹੋਏ ਪਰੰਤੂ ਫਿਰ ਵੀ ਗਿਆਨ ਦੀ ਮਹੱਤਤਾ ਨੂੰ ਸਵੀਕਾਰ ਕਰਦੇ ਹੋਏ ਕੁਝ ਐਸੇ ਭਗਤ ਸੰਤ ਮਹਾਂਪੁਰਖ ਹੋਏ ਹਨ ਜਿਨ੍ਹਾਂ ਨੇ ਪ੍ਰੇਮ ਨੂੰ ਭਗਤੀ ਦਾ ਅਨਿਖੜਵਾਂ ਅੰਗ ਮੰਨਿਆ ਹੈ। ਅਜਿਹੇ ਲੋਕਾਂ ਵਿਚ ਸੂਫ਼ੀ ਸੰਤ ਆਉਂਦੇ ਹਨ। ਇਨ੍ਹਾਂ ਨੂੰ ਪ੍ਰੇਮ ਮਾਰਗੀ ਕਿਹਾ ਜਾਂਦਾ ਰਿਹਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਗਿਆਨ ਅਤੇ ਪ੍ਰੇਮ ਦੋਹਾਂ ਨੂੰ ਹੀ ਅਧਿਆਤਮਿਕ ਜੀਵਨ ਦਾ ਜਰੂਰੀ ਅੰਗ ਮੰਨਿਆ ਗਿਆ ਹੈ ਅਤੇ ਕਿਧਰੇ ਕਿਧਰੇ ਪਰਮਾਤਮਾ ਦਾ ਭਗਤਾਂ ਦੀ ਸਹਾਇਤਾ ਲਈ ਬਹੁੜਨਾ ਸਰਗੁਣ ਸਰੂਪ ਪਰਮਾਤਮਾ ਦਾ ਝੌਲਾ ਪਾਉਂਦਾ ਹੈ ਪਰੰਤੂ ਸਿਧਾਂਤਿਕ ਰੂਪ ਵਿਚ ਇਸ ਮਹਾਨ ਗ੍ਰੰਥ ਵਿਚ ਪਰਮਾਤਮਾ ਨੂੰ ਨਿਰਗੁਣ ਹੀ ਮੰਨਿਆ ਗਿਆ ਹੈ। ਇਥੇ ਨਿਰਗੁਣ ਦਾ ਅਰਥ ਇਹ ਨਹੀਂ ਹੈ ਕਿ ਉਹ ਪਰਮਾਤਮਾ ਗੁਣਾਂ ਤੋਂ ਬਗੈਰ ਹੈ। ਸਗੋਂ ਇਹ ਦਸਿਆ ਗਿਆ ਹੈ ਕਿ ਪਰਮਾਤਮਾ ਸਾਰੇ ਗੁਣਾਂ ਵਿਚ ਵੀ ਹੈ ਤੇ ਗੁਣਾਂ ਤੋਂ ਪਰੇ ਵੀ ਹੈ। ਗੁਰੂ ਗ੍ਰੰਥ ਵਿਚ ਬੇਸ਼ਕ 36 ਰਚਨਾਕਾਰਾਂ ਦੀ ਬਾਣੀ ਹੈ ਜਿਹੜੇ ਮੱਧਯੁਗ ਦੇ ਸਮਾਜ ਦੇ ਵੱਖਰੇ ਵੱਖਰੇ ਹਿੱਸਿਆਂ, ਜਾਤਾਂ, ਵਰਣਾਂ ਅਤੇ ਭਾਰਤ ਦੇ ਵੱਖਰੇ ਵੱਖਰੇ ਭਾਗਾਂ ਨਾਲ ਸੰਬੰਧਿਤ ਰਹੇ ਹਨ ਪਰੰਤੂ ਇਨ੍ਹਾਂ ਸਾਰੇ ਬਾਣੀਕਾਰਾਂ ਦੀ ਬਾਣੀ ਵਿਚ ਉਸੇ ਤਰ੍ਹਾਂ ਹੀ ਇਕਸੁਰਤਾ ਹੈ ਜਿਵੇਂ ਸੰਗੀਤ ਦੇ ਸੱਤ ਸੁਰ ਭਾਵੇਂ ਵਖੋਂ ਵੱਖਰੀ ਧੁਨ ਵਾਲੇ ਹੁੰਦੇ ਹਨ ਪਰੰਤੂ ਉਹ ਸਾਰੇ ਮਿਲ ਕੇ ਇਕ ਹੀ ਲੈਅ ਪੈਦਾ ਕਰਦੇ ਹਨ ਅਤੇ ਆਪਣੀ ਸਾਰਥਕਤਾ ਨੂੰ ਬਣਾਈ ਰੱਖਦੇ ਹਨ। ਇਸਨੂੰ ਇਕ ਹੋਰ ਉਦਾਹਰਨ ਨਾਲ ਵੀ ਸਮਝਿਆ ਜਾ ਸਕਦਾ ਹੈ, ਜਿਵੇਂ ਤੀਰ ਚਲਾਉਂਦੇ ਸਮੇਂ ਕਮਾਨ ਅਤੇ ਉਸ ਦੀ ਡੋਰੀ ਖਿਚੇ ਜਾਣ

ਤੇ ਉਹ ਇਕ ਦੂਜੇ ਤੋਂ ਵਿਰੋਧੀ ਦਿਸ਼ਾਵਾਂ ਵੱਲ ਜਾਂਦੇ ਹੋਏ ਪ੍ਰਤੀਤ ਹੁੰਦੇ ਹਨ ਪਰੰਤੂ ਉਨ੍ਹਾਂ ਦੋਹਾਂ ਦਾ ਉਦੇਸ਼ ਤੀਰ ਨੂੰ ਆਪਣੇ ਨਿਸ਼ਾਨੇ ਤੇ ਪਹੁੰਚਾਣਾ ਹੀ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਦੀਆਂ ਵੱਖਰੇ ਵੱਖਰੇ ਸੰਤਾਂ ਭਗਤਾਂ ਦੀਆਂ ਬਾਣੀਆਂ ਦਾ ਕਾਰਜ ਵੀ ਕੁਝ ਅਜਿਹਾ ਹੀ ਹੈ। ਗੁਰੂ ਗ੍ਰੰਥ ਸਾਹਿਬ ਨੂੰ ਗ੍ਰੰਥ ਰੂਪ ਦੇਣ ਦਾ ਕਾਰਜ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਤੋਂ ਹੀ ਅਰੰਭ ਕਰ ਦਿੱਤਾ ਸੀ ਜਦੋਂ ਉਨ੍ਹਾਂ ਨੇ ਆਪਣੀਆਂ ਉਦਾਸੀਆਂ ਦੌਰਾਨ ਬਾਣੀਆਂ ਨੂੰ ਇੱਕਤਰ ਕਰਨਾ ਸ਼ੁਰੂ ਕੀਤਾ। ਗਿਆਨ, ਭਗਤੀ, ਇਤਿਆਦਿਕ ਮਨੋਭਾਵਾਂ ਉੱਤੇ ਵਿਚਾਰ ਚਰਚਾ ਸ਼ਾਸਤਰਾਰਥ ਇਤਿਆਦਿ ਗੁਰੂ ਨਾਨਕ ਦੇਵ ਤੋਂ 500-700 ਸਾਲ ਪਹਿਲਾਂ ਹੀ ਬਹੁਤ ਹੋ ਚੁੱਕੇ ਸਨ। ਵੇਦਾਂ, ਉਪਨਿਸ਼ਦਾਂ ਅਤੇ ਸ਼ਾਸਤਰਾਂ ਦੇ ਸਾਰ ਰੂਪ ਵਿਚ ਜਾਣੀ ਜਾਂਦੀ ਗੀਤਾ ਅਤੇ ਸ਼ੰਕਰਾਚਾਰਯ ਦੁਆਰਾ ਕੀਤੀ ਗਈ ਉਸ ਦੀ ਵਿਆਖਿਆ ਨੇ ਗਿਆਨ ਦੇ ਪੱਖ ਉੱਤੇ ਬਹੁਤ ਜੋਰ ਦਿੱਤਾ ਅਤੇ ਭਗਤੀ ਤਥਾ ਕਰਮ ਨੂੰ ਹੇਠਲੇ ਦਰਜੇ ਤੇ ਰੱਖਿਆ। ਉਸ ਦੇ ਇਸ ਪੱਖ ਨੂੰ ਰਾਮਾਨੁਜ ਅਤੇ ਮਧਵਾਚਾਰਯ ਆਦਿ ਵਿਦਵਾਨਾਂ ਨੇ ਪੂਰੇ ਜ਼ੋਰ ਨਾਲ ਅਸਵੀਕਾਰ ਕਰ ਦਿੱਤਾ ਅਤੇ ਰਾਮਾਨੁਜ ਨੇ ਤਾਂ ਅਦਵੈਤਵਾਦ ਨੂੰ ਮੰਨਦੇ ਹੋਏ ਵੀ ਵਿਸ਼ਿਸਟ ਅਦਵੈਤ ਦੀ ਗੱਲ ਕੀਤੀ ਤਥਾ ਭਗਤੀ ਨੂੰ ਅਧਿਆਤਮਿਕ ਜੀਵਨ ਵਾਸਤੇ ਜ਼ਰੂਰੀ ਮੰਨਿਆ।

ਉਪਨਿਸ਼ਦ ਯੁਗ ਵਿਚ ਹੀ ਬੁੱਧ ਅਤੇ ਜੈਨ ਧਰਮ ਦਾ ਵਿਕਾਸ ਹੋਣਾ ਸ਼ੁਰੂ ਹੋ ਗਿਆ ਸੀ। ਈਸਾ ਤੋਂ ਵੀ 500 ਸਾਲ ਪਹਿਲਾਂ ਉਤਰ-ਪਛੱਮ ਵਿਚ ਪੰਜਾਬ ਤੋਂ ਲੈ ਕੇ ਉੱਤਰ-ਪੂਰਬ ਵਿਚ ਬੰਗਾਲ ਅਤੇ ਉੜੀਸਾ ਤੱਕ ਉਤਰੀ ਭਾਰਤ ਦੇ ਸਾਰੇ ਭਾਗਾਂ ਵਿਚ ਬੋਧੀ ਸੰਪ੍ਰਦਾਵਾਂ ਅਤੇ ਮੱਠਾਂ ਦਾ ਵਿਕਾਸ ਹੋ ਚੁੱਕਿਆ ਸੀ। ਬੁੱਧ ਨੇ ਆਪਣੇ ਚਾਰ ਆਰਯ ਸੱਚਾਂ ਵਿਚ ਮਨੁੱਖਤਾ ਨੂੰ ਦੁੱਖ ਤੋਂ ਮੁਕਤੀ ਦਵਾਉਣ ਦੇ ਸਾਧਨ ਦੱਸੇ ਸਨ। ਸਾਧਨਾ ਤੋਂ ਪਹਿਲਾਂ ਬੁੱਧ ਨੇ ਆਪਣੇ ਪਹਿਲੇ, ਦੂਜੇ ਅਤੇ ਤੀਜੇ ਆਰਯ ਸੱਚ ਵਿਚ ਦੁੱਖ ਦੇ ਸਰੂਪ ਅਤੇ ਉਸ ਦੇ ਕਾਰਨਾਂ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਸੀ। ਚੌਥੇ ਸੱਚ ਵਿਚ ਬੁੱਧ ਨੇ ਜਿਹੜਾ ਅਸ਼ਟਾਂਗ ਮਾਰਗ ਦਸਿਆ ਸੀ ਉਹ ਸ਼ੁੱਧ ਨੈਤਿਕ ਦ੍ਰਿਸ਼ਟੀ, ਸੰਕਲਪ, ਵਾਕ, ਕਰਮ, ਵਿਆਯਾਮ ਅਤੇ ਸਮਾਧੀ ਆਦਿ ਦਾ ਸਮੁੱਚਾ ਮੇਲ ਸੀ। ਇਸ ਵਿਚ ਵੈਦਿਕ ਕਰਮਕਾਂਡ, ਦੇਵੀ-ਦੇਵਤਿਆਂ, ਆਤਮਾ-ਪਰਮਾਤਮਾ ਆਦਿ ਸਾਰਿਆਂ ਦੀ ਅਣਹੋਂਦ ਸੀ। ਆਮ ਲੋਕਾਂ ਨੂੰ ਬੁੱਧ ਦੇ ਸਿਧਾਂਤ ਬਹੁਤ ਸਰਲ ਸਿੱਧੇ ਅਤੇ ਸਪਸ਼ਟ ਲੱਗੇ ਅਤੇ ਇਕ ਸਮਾਂ ਅਜਿਹਾ ਆ ਗਿਆ ਕਿ ਉੱਤਰ ਤੋਂ ਲੈ ਕੇ ਦਖੱਣ ਤਕ, ਪੂਰਬ ਤੋਂ ਲੈ ਕੇ ਪੱਛਮ ਤਕ ਬੁੱਧ ਧਰਮ ਦਾ ਪ੍ਰਚਾਰ ਪ੍ਰਸਾਰ ਹੋ ਗਿਆ। ਬੁੱਧ ਨੇ ਬੜੇ ਵਿਵਹਾਰਕ ਤਰੀਕੇ ਨਾਲ ਜਰਾ-ਮਰਨ ਅਤੇ ਦੁਖੀ ਹੋਣ ਦੀਆਂ ਬਾਰਾਂ ਅਵਸਥਾਵਾਂ ਦਾ ਵੇਰਵਾ ਦਿੱਤਾ ਜਿਸਨੂੰ ਬੁੱਧ ਧਰਮ ਵਿਚ 'ਦਵਾਦਸ਼ ਨਿਦਾਨ' ਕਿਹਾ ਜਾਂਦਾ ਹੈ। ਬੁੱਧ ਨੇ ਦੱਸਿਆ ਕਿ ਸਾਡੀ ਅਵਿਦਿਆ ਦੇ ਕਾਰਨ ਸਾਡੇ ਅੰਦਰ ਸੰਸਕਾਰ ਪੈਦਾ ਹੁੰਦੇ ਹਨ ਇਹੋ ਸੰਸਕਾਰ ਸਾਡੀ ਚੇਤਨਾ ਨੂੰ

ਬਣਾਉਂਦੇ ਹਨ ਅਤੇ ਨਾਮ, ਰੂਪ, ਸਪਰਸ਼, ਵੇਦਨ• ਤ੍ਰਿਸ਼ਨਾ, ਸੁੱਖਾਂ ਨਾਲ ਮੋਹ ਅਤੇ ਫਿਰ ਪੈਦਾ ਹੋਣ ਦੀ ਇੱਛਾ ਦੇ ਕਾਰਨ ਹੀ ਵਿਅਕਤੀ ਨੂੰ ਬੁਢਾਪੇ ਅਤੇ ਮੌਤ ਆਦਿ ਦਾ ਦੁੱਖ ਭੋਗਣਾ ਪੈਂਦਾ ਹੈ। ਬੁੱਧ ਧਰਮ ਦਾ 'ਦਵਾਦਸ਼ ਨਿਦਾਨ' ਇਕ ਗੱਲ ਸਪਸ਼ਟ ਰੂਪ ਵਿਚ ਦੱਸਦਾ ਹੈ ਕਿ ਜਨਮ ਜਾਂ ਜੀਵਨ ਨੂੰ ਕਿਸੇ ਅੰਨ੍ਹੀ ਮਸ਼ੀਨ ਦਾ ਉਤਪਾਦਨ ਨਾ ਮੰਨ ਕੇ ਜੀਵ ਦੇ ਅੰਦਰ ਮੁੜ ਮੁੜ ਜੰਮਣ ਦੀ ਭਾਵਨਾ ਦਾ ਨਤੀਜਾ ਕਿਹਾ ਜਾ ਸਕਦਾ ਹੈ। ਇਸੇ ਨੂੰ ਹੀ ਭਵਜਲ ਜਾਂ ਭਵਚੱਕਰ ਕਹਿੰਦੇ ਹਨ। ਇਨ੍ਹਾਂ ਬਾਰਾਂ ਕਾਰਨਾਂ ਦੀ ਜ਼ੰਜੀਰ ਵਿਚੋਂ ਜੇ ਇਕ ਕੜੀ ਵੀ ਤੋੜ ਦਿੱਤੀ ਜਾਵੇ ਤਾਂ ਵਿਅਕਤੀ ਜਨਮ ਅਤੇ ਪੁਨਰ-ਜਨਮ ਦੇ ਦੁੱਖ ਭੋਗਣ ਤੋਂ ਬਚ ਸਕਦਾ ਹੈ।

ਬੁੱਧ ਧਰਮ ਦੇ ਅਨੁਸਾਰ ਦੁੱਖ ਨੂੰ ਰੋਕ ਸਕਣ ਦੀ ਅਵਸਥਾ ਨੂੰ ਨਿਰਵਾਣ ਅਵਸਥਾ ਮੰਨਿਆ ਗਿਆ ਹੈ। ਬੁੱਧ ਦੇ ਦੂਜੇ ਆਰਯ ਸੱਚ ਦੇ ਅਨੁਸਾਰ ਹਰ ਦੁੱਖ ਦਾ ਕੋਈ ਨ ਕੋਈ ਕਾਰਨ ਹੈ। ਇਸ ਲਈ ਦੁੱਖ ਦੇ ਕਾਰਨ ਦੇ ਅੰਤ ਨਾਲ ਦੁੱਖ ਵੀ ਨਸ਼ਟ ਹੋ ਜਾਏਗਾ। ਦੁੱਖ ਦੇ ਨਸ਼ਟ ਹੋ ਜਾਣ ਦੀ ਅਵਸਥਾ ਨੂੰ ਹੀ ਨਿਰਵਾਣ ਕਿਹਾ ਗਿਆ ਹੈ ਅਤੇ ਇਹ ਅਵਸਥਾ ਜੀਵਨ ਵਿਚ ਹੀ ਪ੍ਰਾਪਤ ਹੋ ਸਕਦੀ ਹੈ। ਮੋਹ, ਈਰਖਾ ਨੂੰ ਜਿੱਤ ਕੇ ਸ਼ੁੱਧ ਆਚਰਨ ਜਾਂ ਸ਼ੀਲ ਨਾਲ ਆਰਯ ਸੱਚਾਂ ਦਾ ਨਿਰੰਤਰ ਧਿਆਨ ਕਰੀ ਜਾਣ ਨਾਲ ਜੇ ਕੋਈ ਵਿਅਕਤੀ ਸਮਾਧੀ ਰਾਹੀਂ ਗਿਆਨ ਪ੍ਰਾਪਤ ਕਰ ਲੈਂਦਾ ਹੈ ਤਾਂ ਉਸ ਦਾ ਚਿੱਤ ਲੋਭ, ਮੋਹ, ਈਰਖਾ ਆਦਿ ਤੋਂ ਮੁਕਤ ਹੋ ਜਾਂਦਾ ਹੈ। ਉਸਨੂੰ ਤ੍ਰਿਸ਼ਨਾ ਨਹੀਂ ਰਹਿੰਦੀ ਅਤੇ ਉਹ ਬਿਲਕੁਲ ਮੁਕਤ ਹੋ ਜਾਂਦਾ ਹੈ। ਬੁੱਧ ਧਰਮ ਵਿਚ ਅਜਿਹੇ ਮੁਕਤ ਵਿਅਕਤੀ ਨੂੰ 'ਅਰਹਤ' ਕਿਹਾ ਜਾਂਦਾ ਹੈ ਅਤੇ ਇਸੇ ਅਵਸਥਾ ਨੂੰ ਮੁਕਤੀ ਜਾਂ ਨਿਰਵਾਣ ਕਿਹਾ ਜਾਂਦਾ ਹੈ। ਲੋਕ ਸਮਝਦੇ ਸਨ ਕਿ ਬੁੱਧ ਮਤ ਅਨੁਸਾਰ ਨਿਰਵਾਣ ਦਾ ਅਰਥ ਸਾਰੀਆਂ ਕ੍ਰਿਆਵਾਂ ਦਾ ਤਿਆਗ ਹੈ। ਕਰਮ ਦੇ ਤਿਆਗ ਨੂੰ ਸ਼ੰਕਰਚਾਰਯ ਵੀ ਗਿਆਨ ਹੋਣ ਦਾ ਜਰੂਰੀ ਅੰਗ ਮੰਨਦਾ ਹੈ। ਇਸ ਧਾਰਨਾ ਨੂੰ ਬੁੱਧ ਦੇ ਚੇਲਿਆਂ ਨੇ ਹਿੰਦੂ ਧਰਮ ਦੀ ਮੁਕਤੀ ਦੀ ਧਾਰਨਾ ਦੇ ਨਾਲ ਰਲਾ ਕੇ ਸਮਝਣ ਦੇ ਕਾਰਨ ਹੀ ਕਰਮ ਦਾ ਤਿਆਗ ਕਰ ਦਿੱਤਾ ਸੀ ਅਤੇ ਇਸ ਗੱਲ ਨੂੰ ਭੁਲਾ ਦਿੱਤਾ ਸੀ ਕਿ ਨਿਰਵਾਣ ਪ੍ਰਾਪਤੀ ਤੋਂ ਬਾਅਦ 45 ਸਾਲਾਂ ਤਕ ਘੁੰਮ-ਘੁੰਮ ਕੇ ਦੂਰ ਦੁਰਾਡੇ ਇਲਾਕਿਆਂ ਤਕ ਜਾ ਜਾ ਕੇ ਬੁੱਧ ਨੇ ਆਪਦੇ ਧਰਮ ਦਾ ਪ੍ਰਚਾਰ ਕੀਤਾ ਸੀ, ਸੰਘ ਸਥਾਪਤ ਕੀਤੇ ਸਨ ਅਤੇ ਅਨੇਕਾਂ ਲੋਕਾਂ ਨੂੰ ਸਿੱਧੇ ਰਾਹ ਪਾਇਆ ਸੀ।

ਨੀਰਸਤਾ ਨਾਲ ਭਰੇ ਦਾਰਸ਼ਨਿਕ ਵਿਚਾਰਾਂ ਪ੍ਰਤੀ ਬੁੱਧ ਦੀ ਕੋਈ ਰੁਚੀ ਨਹੀਂ ਸੀ ਪਰੰਤੂ ਨਾਲ ਹੀ ਨਾਲ ਬੁੱਧ ਨੇ ਆਪਣੇ ਪੈਰੋਕਾਰਾਂ ਨੂੰ ਇਹ ਵੀ ਕਿਹਾ ਸੀ ਕਿ ਹਰ ਗੱਲ ਨੂੰ ਦਲੀਲ ਨਾਲ ਸਮਝਿਆ ਜਾਵੇ। ਇਸੇ ਸੰਦਰਭ ਵਿਚ ਬੋਧੀ ਸਿਖਿਆਵਾਂ ਉੱਤੇ ਅਨੇਕਾਂ ਵਿਅਕਤੀਆਂ ਨੇ ਬਹਿਸਾਂ ਕੀਤੀਆਂ ਅਤੇ ਆਪਣੇ ਆਪਣੇ ਢੰਗ ਨਾਲ ਬੁੱਧ ਦੇ ਸਿਧਾਤਾਂ ਨੂੰ ਸਮਝਾ ਕੇ ਆਪਣੀ ਆਪਣੀ ਸੰਪਰਦਾ ਚਲਾ

ਲਈ। ਬੁੱਧ ਦੀ ਮ੍ਰਿਤੂ ਤੋਂ ਬਾਅਦ ਛੇਤੀ ਹੀ ਬੋਧੀ ਭਿਕਸ਼ੂਆਂ ਦੀਆਂ ਦੋ ਤਿੰਨ ਸਭਾਵਾਂ ਹੋਈਆਂ, ਜਿਸ ਵਿਚ ਭਿਕਸ਼ੂਆਂ ਦੇ ਕਾਰ ਵਿਹਾਰ ਨੂੰ ਲੈ ਕੇ ਅਨੇਕਾਂ ਮਤ ਭੇਦ ਹੋ ਗਏ ਅਤੇ ਬੁੱਧ ਧਰਮ ਮਹਾਯਾਨ ਅਤੇ ਹੀਨਯਾਨ ਨਾਮਕ ਦੋ ਸ਼ਾਖਾਵਾਂ ਵਿਚ ਵੰਡਿਆ ਗਿਆ। ਬੁੱਧ ਧਰਮ ਦੇ ਕਾਰਨ ਬ੍ਰਾਹਮਣੀ ਜਾਤ-ਪਾਤ ਪ੍ਰਣਾਲੀ ਦੀਆਂ ਕਠੋਰਤਾਵਾਂ ਬੋਧੀਆਂ ਦੀਆਂ ਜਾਤ-ਪਾਤ ਵਿਰੋਧੀ ਸਿਖਿਆਵਾਂ ਕਾਰਨ ਢਿਲੀਆਂ ਪੈ ਗਈਆਂ ਅਤੇ ਕਰਮਕਾਂਡਾਂ ਦਾ ਪ੍ਰਭਾਵ ਕਾਫ਼ੀ ਘੱਟ ਗਿਆ। ਬੇਸ਼ਕ ਮਹਾਤਮਾ ਬੁੱਧ ਨੇ ਕਈ ਪ੍ਰਸ਼ਨਾਂ ਦੇ ਸੰਦਰਭ ਵਿਚ ਚੁੱਪ ਧਾਰਨ ਕਰਕੇ ਆਪਣੇ ਚੇਲਿਆਂ ਨੂੰ ਵਾਦ-ਵਿਵਾਦ ਤੋਂ ਬਚਣ ਦਾ ਸੰਕੇਤ ਕੀਤਾ ਸੀ ਪਰੰਤੂ ਬੁੱਧ ਤੋਂ ਬਾਅਦ ਬੁੱਧ ਦੀਆਂ ਸਿਖਿਆਵਾਂ ਅਤੇ ਸਿਧਾਂਤਾਂ ਦੀ ਖੋਜ ਅਰੰਭ ਹੋ ਗਈ ਅਤੇ ਥੋੜ੍ਹੇ ਸਮੇਂ ਵਿਚ ਲਗਭਗ ਤੀਹ ਮਤ-ਮਤਾਂਤਰ ਬਣ ਗਏ ਜਿਨ੍ਹਾਂ ਦੇ ਤੱਤ ਗਿਆਨ ਸੰਬੰਧੀ ਬੋਧੀ ਵਿਚਾਰ ਲਗਭਗ ਵੱਖਰੇ-ਵੱਖਰੇ ਸਨ। ਇਨ੍ਹਾਂ ਦਾਰਸ਼ਨਿਕ ਸੰਪਰਦਾਵਾਂ ਨੂੰ ਚਾਰ ਸਿਰਲੇਖਾਂ ਹੇਠ ਰੱਖਿਆ ਜਾ ਸਕਦਾ ਹੈ।

1. ਵੈਭਾਸ਼ਿਕ ਸੰਪਰਦਾ
2. ਸੌਤ੍ਰਾਂਤਿਕ ਮਤ
3. ਯੋਗਾਚਾਰ ਵਿਗਿਆਨਵਾਦ
4. ਮਾਧਯਮਿਕ ਸ਼ੁੰਨ ਵਾਦ (ਜਿਸ ਦੇ ਪ੍ਰਸਿੱਧ ਵਿਦਵਾਨ ਨਾਗਾਰਜੁਨ ਸਨ।)

ਅਸ਼ੋਕ ਦੇ ਸਮੇਂ ਵਿਚ ਬੁੱਧ ਧਰਮ ਦਾ ਪ੍ਰਚਾਰ ਪ੍ਰਸਾਰ ਲੰਕਾ, ਬਰਮਾ ਅਤੇ ਹੋਰ ਦੂਰ ਦੁਰਾਡੇ ਦੇਸਾਂ ਤਕ ਹੋਇਆ ਪਰੰਤੂ ਮੋਰੀਆ ਸਲਤਨਤ ਦੇ ਪਤਨ ਮਗਰੋਂ ਬ੍ਰਾਹਮਣੀ ਰਾਜਿਆਂ ਨੇ ਬੁੱਧ ਧਰਮ ਉੱਤੇ ਅਨੇਕਾਂ ਅਤਿਆਚਾਰ ਕੀਤੇ। ਬ੍ਰਾਹਮਣੀ ਧਰਮ ਨੂੰ ਸਰਪ੍ਰਸਤੀ ਦੇ ਕੇ ਇਸ ਦੀ ਪੁਨਰ ਸੁਰਜੀਤੀ ਤੇ ਜ਼ੋਰ ਦਿਤਾ ਅਤੇ ਬੋਧੀ ਮਠਾਂ ਨੂੰ ਤਬਾਹ ਕਰ ਦਿਤਾ ਗਿਆ। ਯੂਨਾਨੀ ਬਾਦਸ਼ਾਹ ਮੀਨਾਂਡਰ ਜਿਸਨੂੰ ਮਿਲਿੰਦ ਕਿਹਾ ਜਾਂਦਾ ਹੈ ਬੁੱਧ ਧਰਮ ਦਾ ਪੱਕਾ ਮੁਰੀਦ ਸੀ। ਇਹ ਰਾਜਾ ਪੰਜਾਬ ਉੱਤੇ ਦੂਜੀ ਸਦੀ ਪੂਰਵ ਈ: ਵਿਚ ਰਾਜ ਕਰਦਾ ਸੀ ਅਤੇ ਬੋਧੀ ਸੰਤ ਨਾਗਸੇਨ ਨਾਲ ਉਸਦਾ ਵਾਰਤਾਲਾਪ 'ਮਿਲਿੰਦਪਨਹ' ਨਾਮਕ ਪੁਸਤਕ ਵਿਚ ਦਰਜ ਹੈ। ਦੱਖਣ ਵਿਚ ਸਾਲੀਵਾਹਨ ਰਾਜਿਆਂ ਦਾ ਰਾਜ ਸੀ। ਉਨ੍ਹਾਂ ਦੇ ਰਾਜ ਵੇਲੇ ਬੁੱਧ ਧਰਮ ਨੇ ਬੜੀ ਉੱਨਤੀ ਕੀਤੀ ਅਤੇ ਅਜੰਤਾ ਅਲੋਰਾ ਆਦਿ ਦੀਆਂ ਗੁਫਾਵਾਂ ਨੂੰ ਕੱਟ ਕੇ ਉਨ੍ਹਾਂ ਵਿਚ ਮੱਠ ਬਣਾਏ ਗਏ। ਇਸੇ ਤਰ੍ਹਾਂ ਹੀ ਮੱਧ ਪ੍ਰਦੇਸ ਵਿਚ ਸਾਂਚੀ ਦਾ ਸ਼ਾਨਦਾਰ ਸਤੂਪ, ਕੁਸ਼ਾਣ ਰਾਜੇ ਕਨਿਸ਼ਕ ਨੇ ਵੀ ਪਿਸ਼ਾਵਰ ਨੂੰ ਆਪਣੀ ਰਾਜਧਾਨੀ ਬਣਾ ਕੇ ਬੋਧੀਆਂ ਦੀਆਂ ਅਨੇਕਾਂ ਸਭਾਵਾਂ ਬੁਲਾਈਆਂ ਅਤੇ ਇਨ੍ਹਾਂ ਸਭਾਵਾਂ ਵਿਚ ਬੋਧੀ ਧਾਰਮਿਕ ਗ੍ਰੰਥਾਂ ਉੱਤੇ ਸੰਸਕ੍ਰਿਤ ਭਾਸ਼ਾਂ ਵਿਚ ਵਿਸਥਾਰ ਪੂਰਵਕ ਟੀਕੇ ਲਿਖੇ ਗਏ। ਇਸੇ ਹੀ ਕੁਸ਼ਾਣ ਯੁੱਗ ਵਿਚ ਮਹਾਤਮਾ ਬੁੱਧ ਦੇ ਅਨੇਕਾਂ ਬੁੱਤ ਬਣਾਏ ਗਏ ਅਤੇ ਬੋਧੀਆਂ ਵਿਚ ਬੁੱਤ ਪੂਜਾ ਅਰੰਭ ਹੋ ਗਈ। ਕੁਸ਼ਾਣਾਂ ਮਗਰੋਂ ਉੱਤਰੀ ਭਾਰਤ

ਦੇ ਬਹੁਤੇ ਹਿੱਸਿਆਂ ਵਿਚ ਗੁਪਤ ਰਾਜਿਆਂ ਦਾ ਰਾਜ ਹੋਇਆ ਜਿਹੜੇ ਕਿ ਵੈਸ਼ਨਵ ਧਰਮ ਦੇ ਅਨੁਯਾਈ ਸਨ। ਇਨ੍ਹਾਂ ਵਿਚੋਂ ਕੋਈ ਕੋਈ ਬੁੱਧ ਧਰਮ ਨੂੰ ਵੀ ਮੰਨਦਾ ਸੀ। ਇਹ ਰਾਜੇ ਬੁੱਧ ਅਤੇ ਜੈਨ ਧਰਮਾਂ ਪ੍ਰਤੀ ਸਹਿਨਸ਼ੀਲਤਾ ਵਾਲੇ ਸਨ, ਭਾਵੇਂ ਉਹ ਸਰਪ੍ਰਸਤੀ ਬ੍ਰਾਹਮਣੀ ਸੰਪਰਦਾਵਾਂ ਨੂੰ ਹੀ ਦਿੰਦੇ ਸਨ। ਅਜੰਤਾ, ਮਥੁਰਾ, ਸਾਰਨਾਥ ਅਤੇ ਨਾਲੰਦਾ ਉਸ ਵੇਲੇ ਦੇ ਮਹਾਨ ਕਲਾ ਕੇਂਦਰ ਸਨ। ਪ੍ਰਾਚੀਨ ਏਸ਼ੀਆ ਦੀ ਸਭ ਤੋਂ ਵੱਡੀ ਯੂਨੀਵਰਸਿਟੀ ਨਾਲੰਦਾ ਦੀ ਪੰਜਵੀਂ ਸਦੀ ਈਸਵੀ ਵਿਚ ਸਥਾਪਨਾ ਹੋਈ ਜਿਸ ਨੂੰ ਬਾਅਦ ਵਿਚ 12ਵੀਂ ਸਦੀ ਵਿਚ ਮੁਸਲਮਾਨ ਧਾੜਵੀਆਂ ਨੇ ਤਬਾਹ ਕਰ ਦਿੱਤਾ।

ਉਪਰੋਕਤ ਚਰਚਾ ਤੋਂ ਇਕ ਗੱਲ ਸਪਸ਼ਟ ਹੁੰਦੀ ਹੈ ਕਿ ਮਹਾਤਮਾ ਬੁੱਧ ਤੋਂ ਲੈ ਕੇ ਸਮਰਾਟ ਅਸ਼ੋਕ ਤਕ ਬੁੱਧ ਮਤ ਬਹੁਤ ਤੇਜ਼ੀ ਨਾਲ ਵਿਕਸਤ ਹੋ ਕੇ ਦੂਰ ਦੇਸਾਂ ਵਿਚ ਅਪੜਿਆ ਜਿਸ ਨੂੰ ਬਾਅਦ ਵਿਚ ਪੱਛਮ ਵਲੋਂ ਆਏ ਸ਼ੈਵ ਧਰਮ ਨੂੰ ਮੰਨਣ ਵਾਲੇ ਹੂਣ (ਜਾਤੀ ਦਾ ਨਾਂ) ਰਾਜਿਆਂ ਨੇ ਤਬਾਹ ਕੀਤਾ। ਦੱਖਣ ਭਾਰਤ ਵਿਚ ਸ਼ੈਵ ਧਰਮ ਅਤੇ ਸਤਵੀਂ ਅਠਵੀਂ ਸਦੀ ਦੇ ਆਸ ਪਾਸ ਵੈਸ਼ਨਵ ਧਰਮ ਨੇ ਬੁੱਧ ਧਰਮ ਦਾ ਖ਼ਾਤਮਾ ਕੀਤਾ। ਉੱਤਰੀ ਭਾਰਤ ਵਿਚ ਬ੍ਰਾਹਮਣੀ ਮਤ ਜ਼ੋਰ ਫੜਨ ਲਗ ਪਿਆ ਤੇ ਇਸ ਦੇ ਨਾਲ ਹੀ ਬੁੱਧ ਮਤ ਦਾ ਪਤਨ ਹੋਣਾ ਸ਼ੁਰੂ ਹੋ ਗਿਆ। ਸਿਧਾਂਤਕ ਤੌਰ ਤੇ ਸ਼ੰਕਰਾਚਾਰਯ ਨੇ ਬੁੱਧ ਮਤ ਨੂੰ ਖਦੇੜਿਆ ਅਤੇ ਮਗਰੋਂ ਮੁਸਲਮਾਨਾਂ ਦੇ ਹੱਲਿਆਂ ਨੇ ਇਸ ਖੇਤਰ ਵਿਚ ਬੁੱਧ ਮਤ ਦਾ ਪੂਰਨ ਸਫ਼ਾਇਆ ਕਰ ਦਿੱਤਾ। ਉਹ ਬੁੱਧ ਮਤ ਜਿਹੜਾ ਕਿ ਲਗਭਗ ਸਾਰੇ ਏਸ਼ੀਆ ਵਿਚ ਫ਼ੈਲ ਚੁੱਕਾ ਸੀ ਗੁਰੂ ਨਾਨਕ ਦੇਵ ਦੇ ਆਗਮਨ ਤੋਂ ਕਾਫ਼ੀ ਸਮਾਂ ਪਹਿਲਾਂ ਹੀ ਹਿੰਦੂ ਧਰਮ ਵਿਚ ਰਲਗਡ ਹੋ ਕੇ ਅੰਤ ਕਈ ਸ਼ਾਖਾਵਾਂ ਵਿਚ ਵੰਡਿਆ ਜਾਣ ਕਾਰਨ ਆਪਣੀ ਤਾਕਤ ਗਵਾ ਬੈਠਾ ਸੀ। ਗੁਰੂ ਨਾਨਕ ਦੇਵ ਦੇ ਆਗਮਨ ਤੋਂ ਕੁਝ ਸਦੀਆਂ ਪਹਿਲਾਂ ਹੀ ਬੁੱਧ ਧਰਮ ਅਤੇ ਬ੍ਰਾਹਮਣੀ ਧਰਮ ਦੇ ਆਪਸ ਵਿਚ ਰਲਗਡ ਹੋ ਜਾਣ ਕਾਰਨ ਇਕ ਨਵਾਂ ਹੀ ਹਿੰਦੂ ਧਰਮ ਪੈਦਾ ਹੋਇਆ ਜਿਹੜਾ ਕਿ ਅਨੇਕਾਂ ਹੀ ਵਿਸ਼ਵਾਸ਼ ਤੇ ਜੀਵਨ ਮਾਰਗਾਂ ਦਾ ਮਿਲਗੋਭਾ ਸੀ ਅਤੇ ਜਿਸ ਦੇ ਫਲਸਰੂਪ ਲੋਕ ਸਹਿਜੇ ਸਹਿਜੇ ਇਕ ਦੂਸਰੇ ਦੇ ਪ੍ਰਤੀ ਉਦਾਸੀਨ ਹੁੰਦੇ ਜਾ ਰਹੇ ਸਨ। ਧਰਮ ਗ੍ਰੰਥਾਂ ਦੇ ਅਨੇਕਾਂ ਟੀਕੇ ਅਤੇ ਵਿਆਖਿਆਵਾਂ ਹੁੰਦੀਆਂ ਰਹੀਆਂ ਪਰ ਇਹ ਵਿਆਖਿਆਵਾਂ ਸੰਪਰਦਾਇਕ ਦ੍ਰਿਸ਼ਟੀ ਤੋਂ ਹੋਣ ਕਾਰਨ ਭਾਰਤਵਾਸੀ ਹੋਰ ਅਨੇਕਾਂ ਮਤ-ਮਤਾਂਤਰਾਂ ਅਤੇ ਜਾਤੀਆਂ-ਉਪ ਜਾਤੀਆਂ ਵਿਚ ਵੰਡੇ ਗਏ।

ਇਹ ਸਥਿਤੀ ਮੁਸਲਮਾਨਾਂ ਦੁਆਰਾ ਪੰਜਾਬ ਉੱਤੇ ਜਿੱਤ ਪ੍ਰਾਪਤ ਕਰਨ ਦੇ ਸਮੇਂ ਤੱਕ ਬਣ ਚੁੱਕੀ ਸੀ। ਇਸਲਾਮ ਧਰਮ ਨੇ ਵੀ ਆਪਣੇ ਨਾਲ ਸੂਫ਼ੀ ਧਾਰਾ ਦੇ ਰੂਪ ਵਿਚ ਇਕ ਵਿਸ਼ੇਸ਼ ਕਿਸਮ ਦੀ ਦਰਵੇਸ਼ੀ ਅਤੇ ਨਦਰ ਜਾਂ ਬਖ਼ਸ਼ਿਸ਼ ਦੇ ਸੰਕਲਪ ਨੂੰ ਲੈ ਕੇ ਭਾਰਤ ਵਿਚ ਪ੍ਰਵੇਸ਼ ਕੀਤਾ ਸੀ। ਡਾ. ਮੋਹਨ ਸਿੰਘ ਆਪਣੀ ਪੁਸਤਕ 'ਹਿਸਟਰੀ ਆਫ਼ ਪੰਜਾਬੀ ਲਿਟਰੇਚਰ' (1100-1932) ਵਿਚ ਲਿਖਦੇ ਹਨ ਕਿ ਮੰਨ

ਲਉ ਮੱਧਯੁਗ ਵਿਚ ਭਗਤੀ ਅੰਦਲੋਨ ਸਾਮ੍ਹਣੇ ਨਾ ਆਇਆ ਹੁੰਦਾ ਤਾਂ ਨਿਸ਼ਚਿਤ ਰੂਪ ਵਿਚ ਇਸਲਾਮ ਦੇ ਜ਼ਬਰਦਸਤ ਪ੍ਰਭਾਵ ਕਾਰਨ ਜਾਤ-ਪਾਤ ਵੰਡ ਦਾ ਚਲਨ ਸ਼ਾਇਦ ਖ਼ਤਮ ਹੋ ਗਿਆ ਹੁੰਦਾ ਅਤੇ ਨਾਲ ਹੀ ਨਾਲ ਮੂਰਤੀਆਂ, ਮੰਦਰਾਂ ਅਤੇ ਇਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਹੋਰ ਵੀ ਘਟ ਗਈ ਹੁੰਦੀ।

ਦਰਅਸਲ ਇਸਲਾਮ ਕਿਉਂਕਿ ਇਕ ਹਮਲਾਵਰ ਦੇ ਰੂਪ ਵਿਚ ਇੱਥੇ ਆਇਆ ਸੀ, ਇਸ ਕਰਕੇ ਇਸਲਾਮ ਨੂੰ ਮੰਨਣ ਵਾਲਿਆਂ ਦੇ ਕਠੋਰ ਵਰਤਾਰੇ, ਹਿੰਦੂਆਂ ਦੀ ਅਧੀਨਗੀ, ਇਸਲਾਮ ਦੁਆਰਾ ਸਾਰੇ ਸੰਸਾਰ ਨੂੰ 'ਦਾਰੂਲ ਇਸਲਾਮ' ਬਨਾਉਣ ਦੀ ਭਾਵਨਾ ਵਿਚੋਂ ਅਤੇ ਹਿੰਦੂ ਧਰਮ ਦੀ ਘਬਰਾਹਟ ਪੂਰਨ ਵਿਆਕੁਲਤਾ ਵਿਚੋਂ ਸਿੱਖ ਲਹਿਰ ਜਾਂ ਸਿੱਖ ਲਹਿਰ ਵਰਗੀ ਹੋਰ ਕਿਸੀ ਲਹਿਰ ਨੂੰ ਸੇਧ ਮਿਲਣੀ ਅਸੰਭਵ ਸੀ। ਇਹ ਦਰਅਸਲ ਜੈਨੀਆਂ ਅਤੇ ਬੋਧੀਆਂ ਦੇ ਆਂਤਰਿਕ ਅਤੇ ਮਨੋਵਿਗਿਆਨਿਕ ਪ੍ਰਤਿਕਿਰਿਆ ਅਤੇ ਉਨ੍ਹਾਂ ਦੁਆਰਾ ਹੰਢਾਈ ਹੋਈ ਰਾਜਨੀਤਿਕ, ਧਾਰਮਿਕ ਗੁਲਾਮੀ ਸੀ ਜਿਸਨੇ ਸਿੱਖ ਲਹਿਰ ਲਈ ਖ਼ਮੀਰ ਦਾ ਕੰਮ ਕੀਤਾ। ਗੁਰੂ ਨਾਨਕ ਦੇ ਸਮੇਂ ਤੋਂ ਪਹਿਲਾਂ ਹੋਏ ਸੰਤ ਕਵੀਆਂ ਅਤੇ ਉਪਦੇਸ਼ਕਾਂ ਦਾ ਮੁੱਖ ਉਦੇਸ਼ ਇਹ ਲਗਦਾ ਹੈ ਕਿ ਜਿਵੇਂ ਉਹ ਬੁੱਧ ਧਰਮ, ਪੌਰਾਣਿਕ ਮਤ-ਮਤਾਂਤਰਾਂ, ਉਪਨਿਸ਼ਦਕ ਸਿਧਾਂਤਾਂ ਅਤੇ ਸੂਫ਼ੀਆਨਾ ਦਰਵੇਸ਼ੀ ਦੇ ਤੱਤਾਂ ਨੂੰ ਮਿਲ ਜੁਲ ਕੇ ਪੇਸ਼ ਕਰਨਾ ਚਾਹੁੰਦੇ ਹਨ ਤਾਂ ਕਿ ਇਨ੍ਹਾਂ ਸਭ ਦੇ ਮੇਲ ਤੋਂ ਉਤਪੰਨ ਸਮੁੱਚ ਉਸ ਬਦਲੇ ਹੋਏ ਸਮੇਂ ਦੀਆਂ ਰਾਜਨੀਤਿਕ ਅਤੇ ਸਮਾਜਿਕ ਪ੍ਰਸਥਿਤੀਆਂ ਲਈ ਪੂਰਨ ਰੂਪ ਵਿਚ ਉਪਯੋਗੀ ਬਣ ਸਕੇ। ਇਸ ਸਾਰੀ ਸਹਿਨਸ਼ੀਲਤਾ, ਉਦਾਰਤਾ ਅਤੇ ਮੇਲ ਜੋਲ ਦੇ ਮਿਸ਼ਨ ਦਾ ਝਲਕਾਰਾ ਉਸ ਸਮੇਂ ਦੇ ਸੰਤ, ਭਗਤ, ਕਵੀਆਂ ਦੀਆਂ ਰਚਨਾਵਾਂ ਵਿਚ ਦਿਖਾਈ ਦਿੰਦਾ ਹੈ।

ਇਥੇ ਗੁਰੂ ਗ੍ਰੰਥ ਅਤੇ ਪਹਿਲੇ ਗੁਰੂ ਸਾਹਿਬਾਨ ਦੇ ਰਾਜਨੀਤਿਕ ਪਰਿਵੇਸ਼ ਨੂੰ ਜਾਣ ਲੈਣਾ ਵੀ ਕੁਥਾਵੇਂ ਨਹੀਂ ਹੋਏਗਾ। ਗੁਰੂ ਨਾਨਕ ਦੇਵ ਦੇ ਸਮੇਂ ਵਿਚ ਦਿੱਲੀ ਸਲਤਨਤ ਦੇ ਆਖ਼ਰੀ ਬਾਦਸ਼ਾਹ ਜਿਹੜੇ ਕਿ ਤੁਗਲਕ ਵੰਸ਼ ਨਾਲ ਸੰਬੰਧਿਤ ਸਨ ਅਤੇ ਲੋਧੀ ਕਹਾਉਂਦੇ ਸਨ ; ਉਨ੍ਹਾਂ ਦਾ ਰਾਜ ਖ਼ਤਮ ਹੋ ਰਿਹਾ ਸੀ ਅਤੇ ਮੁਗਲਵੰਸ਼ ਦੀ ਨੀਂਹ ਰਖੀ ਜਾ ਰਹੀ ਸੀ। ਲੋਧੀ ਇਸ ਦੇਸ਼ ਨੂੰ ਇਕ ਸੂਤਰ ਵਿਚ ਬੰਨ੍ਹਣ ਵਿਚ ਨਾਕਾਮਯਾਬ ਰਹੇ। ਇਸਦਾ ਪ੍ਰਮੁੱਖ ਕਾਰਨ ਇਹ ਸੀ ਕਿ ਕੇਂਦਰ ਵਿਚ ਸ਼ਕਤੀਸ਼ਾਲੀ ਸ਼ਾਸਨ ਦੀ ਅਣਹੋਂਦ ਸੀ ਅਤੇ ਦਿੱਲੀ ਸਲਤਨਤ ਪੂਰੀ ਤਰ੍ਹਾਂ ਆਪਣੇ ਆਪ ਵਿਚ ਸੁਤੰਤਰ ਜਾਗੀਰਦਾਰਾਂ ਦੇ ਰਹਿਮੋ-ਕਰਮ ਤੇ ਨਿਰਭਰ ਸੀ। ਉਸ ਸਮੇਂ ਦੀ ਰਾਜਨੀਤੀ ਇਕ ਕਟੀ ਹੋਈ ਪਤੰਗ ਦੀ ਤਰ੍ਹਾਂ ਡਿਕੌਡੋਲੇ ਖਾ ਰਹੀ ਸੀ ਅਤੇ ਜਿਹੜਾ ਵੀ ਉਸ ਦੀ ਘਿਸੜਦੀ ਹੋਈ ਡੋਰ ਨੂੰ ਫੜ ਲੈਂਦਾ ਉਸ ਦੀ ਕਿਸਮਤ ਦਾ ਸਿਤਾਰਾ ਕੁਝ ਸਮੇਂ ਲਈ ਬੁਲੰਦ ਹੋ ਜਾਂਦਾ। ਪਰੰਤੂ ਇਨ੍ਹਾਂ ਸਾਰੀਆਂ ਬੁਲੰਦੀਆਂ ਅਤੇ ਪਤਨ ਨੂੰ ਆਮ ਜਨਤਾ ਸਹਿਮ ਕੇ ਚੁੱਪ ਚਾਪ ਵੇਖਣ ਤੋਂ ਬਿਨ੍ਹਾਂ ਹੋਰ ਕੋਈ ਚਾਰਾ ਨਹੀਂ

ਸਮਝਦੀ ਸੀ। ਗੁਰੂ ਨਾਨਕ ਦਾ ਸਮਕਾਲੀ ਸਿਕੰਦਰ ਲੋਧੀ ਮੁਸਲਮਾਨਾਂ ਪ੍ਰਤੀ ਬਹੁਤ ਉਦਾਰ ਅਤੇ ਸਹਿਨਸ਼ੀਲ ਸੀ ਪਰੰਤੂ ਇਸ ਦੀ ਯੋਗਤਾ, ਉਦਾਰਤਾ ਨਿਮਰਤਾ ਕੇਵਲ ਆਪਣੇ ਧਰਮ ਵਾਲੇ ਲੋਕਾਂ ਤੱਕ ਹੀ ਸੀਮਿਤ ਸੀ। ਉਸਦੇ ਸ਼ਾਸਨ ਕਾਲ ਵਿਚ ਰਾਜ-ਕਾਜ ਧਾਰਮਿਕ ਕੱਟੜਤਾ ਦੇ ਅਨਰੂਪ ਹੀ ਚਲਾਇਆ ਜਾਂਦਾ ਸੀ ਅਤੇ ਇਸਲਾਮ ਧਰਮ ਨੂੰ ਹਰ ਇਕ ਤੇ ਥੋਪਿਆ ਜਾਣਾ ਆਮ ਸੀ।

ਜਦੋਂ ਇਬਰਾਹੀਮ ਲੋਧੀ ਬਾਦਸ਼ਾਹ ਬਣਿਆ ਤਾਂ ਉਸ ਦੇ ਕਠੋਰ ਅਤੇ ਬੁਰੇ ਵਰਤਾਰੇ ਤੋਂ ਤੰਗ ਆ ਕੇ ਰਾਜਸਥਾਨ ਦੇ ਰਾਣਾਸਾਂਗਾ ਅਤੇ ਪੰਜਾਬ ਦੇ ਸੂਬੇਦਾਰ ਦੌਲਤ ਖਾਂ ਲੋਧੀ ਨੇ ਭਾਰਤ ਉੱਤੇ ਹਮਲਾ ਕਰਨ ਲਈ ਬਾਬਰ ਨੂੰ ਸੱਦਾ ਦਿਤਾ। 1526 ਈਸਵੀ ਵਿਚ ਪਾਣੀਪਤ ਦੇ ਮੈਦਾਨ ਵਿਚ ਇਬਰਾਹੀਮ ਲੋਧੀ ਨੇ ਬਾਬਰ ਦਾ ਮੁਕਾਬਲਾ ਕੀਤਾ ਅਤੇ ਲੜਾਈ ਵਿਚ ਮਾਰਿਆ ਗਿਆ। ਦੌਲਤ ਖਾਂ ਲੋਧੀ ਅਤੇ ਰਾਣਾਸਾਂਗਾਂ ਨੇ ਇਹ ਸੋਚਿਆ ਸੀ ਕਿ ਬਾਬਰ ਦਿੱਲੀ ਨੂੰ ਜਿੱਤ ਕੇ ਅਤੇ ਲੁੱਟ ਪੁੱਟ ਕੇ ਵਾਪਿਸ ਚਲਾ ਜਾਏਗਾ ਅਤੇ ਉਹ ਆਪਣੇ ਆਪਣੇ ਇਲਾਕਿਆਂ ਵਿਚ ਸੁਖਪੂਰਵਕ ਰਾਜ ਕਰਨਗੇ ਪਰੰਤੂ ਜਿੱਤ ਮਿਲਣ ਤੋਂ ਬਾਅਦ ਬਾਬਰ ਦੇ ਮਨ ਵਿਚ ਭਾਰਤ ਉੱਤੇ ਰਾਜ ਕਰਨ ਦੀ ਇਛਾ ਹੋਰ ਬਲਵਾਨ ਹੋ ਗਈ। ਆਖ਼ਰ ਰਾਣਾਸਾਂਗਾ ਅਤੇ ਬਾਬਰ ਦੀ ਆਗਰੇ ਨੇੜੇ ਖਾਨਵਾ ਦੇ ਮੈਦਾਨ ਵਿਚ ਹੋਈ ਲੜਾਈ ਵਿਚ ਰਾਣਾਸਾਂਗਾ ਬੁਰੀ ਤਰ੍ਹਾਂ ਹਾਰ ਗਿਆ ਅਤੇ ਬਾਬਰ ਦੀ ਜਿੱਤ ਹੋਰ ਅਗੇ ਤਕ ਵੱਧ ਗਈ। ਬਾਬਰ ਨੇ ਮੁਗਲਰਾਜ ਦੀ ਨੀਂਹ ਰਖ ਕੇ ਭਾਰਤ ਵਿਚ ਪੱਕੀ ਸ਼ਾਸਨ ਵਿਵਸਥਾ ਦੀ ਸਥਾਪਨਾ ਕਰ ਦਿੱਤੀ। ਬਾਬਰ ਨੇ ਹਮਲਿਆਂ ਦੌਰਾਨ ਭਾਰਤ ਦੇ ਲੋਕਾਂ ਤੇ ਅਨੇਕਾਂ ਅਤਿਆਚਾਰ ਕੀਤੇ ਅਤੇ ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰਿਆ। ਗੁਰੂ ਗ੍ਰੰਥ ਸਾਹਿਬ ਵਿਚ ਬਾਬਰ ਦੇ ਪਹਿਲੇ ਹਮਲੇ ਸਮੇਂ ਦੀ ਪੀੜਾ ਨੂੰ ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਬਾਣੀ ਵਿਚ ਸਾਮ੍ਹਣੇ ਲਿਆਂਦਾ ਹੈ ਜਿਸ ਵਿਚ ਉਨ੍ਹਾਂ ਨੇ ਜਿੱਥੇ ਬਾਬਰ ਦੀ ਨਿਰਦੈਤਾ, ਲੁੱਟ-ਖਸੁੱਟ ਅਤੇ ਮਾਰ-ਕਾਟ ਵਾਸਤੇ ਪਰਮਾਤਮਾ ਨੂੰ ਉਲਾਂਭਾ ਦਿੱਤਾ ਹੈ ਉੱਥੇ ਨਾਲ ਹੀ ਨਾਲ ਭਾਰਤਵਾਸੀਆਂ ਨੂੰ ਵੀ ਫਟਕਾਰਿਆ ਹੈ ਕਿ ਕਿਵੇਂ ਹੀਰੇ ਜਵਾਹਰਾਤ ਅਤੇ ਰਤਨਾਂ ਵਰਗੇ ਇਸ ਦੇਸ ਨੂੰ ਉਨ੍ਹਾਂ ਨੇ ਆਪਣੀ ਕਰਮਹੀਣਤਾ, ਅੰਧਵਿਸ਼ਵਾਸਾਂ ਅਤੇ ਕਰਮਕਾਂਡੀ ਧਾਰਮਿਕਤਾ ਦੇ ਕਾਰਨ ਮਿੱਟੀ ਵਿਚ ਰੋਲ ਦਿੱਤਾ ਹੈ।

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥'

ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿਚ ਅਰਥਾਤ ਮੱਧਯੁਗ ਵਿਚ ਹਿੰਦੂ ਸਮਾਜ ਅਨੇਕਾਂ ਸੰਪ੍ਰਦਾਵਾਂ ਅਤੇ ਟੁਕੜਿਆਂ ਵਿਚ ਵੰਡਿਆ ਜਾ ਚੁੱਕਾ ਸੀ ਅਤੇ ਹਰ ਜੀਵਨ ਮਾਰਗ ਇਕ ਦੂਜੇ ਦੀ ਪਰਵਾਹ ਕੀਤੇ ਬਿਨਾਂ ਆਪਣੇ ਆਪ ਕਰਮਕਾਂਡ ਵਿਚ ਲੀਨ

ਸੀ। ਸੰਤ ਮਹਾਤਮਾ ਆਮ ਜਨਤਾ ਨੂੰ ਅਧਿਆਤਮ ਵੱਲ ਮੋੜਨ ਦਾ ਯਤਨ ਤਾਂ ਕਰਦੇ ਸਨ ਪਰੰਤੂ ਉਨ੍ਹਾਂ ਦੀਆਂ ਬਹੁਤੀਆਂ ਰਚਨਾਵਾਂ ਵਿਚ ਸੰਸਾਰ ਦੀ ਖਿਨਭੰਗਰਤਾ, ਮੂਰਤੀ ਪੂਜਾ ਦਾ ਵਿਰੋਧ ਅਤੇ ਅੰਧਵਿਸ਼ਵਾਸਾਂ ਨੂੰ ਨਾ ਮੰਨਣ ਵਾਸਤੇ ਹੀ ਪ੍ਰੇਰਨਾ ਦਿੱਤੀ ਜਾਂਦੀ ਰਹੀ ਸੀ। ਮੱਧਯੁਗ ਤੋਂ ਵੀ ਥੋੜ੍ਹਾ ਹੋਰ ਪਿੱਛੇ ਜਾਈਏ ਤਾਂ ਪੰਜਵੀਂ-ਸਤਵੀਂ ਸਦੀ ਵਿਚ ਅਪਭ੍ਰੰਸ਼ ਸਾਹਿਤ ਵਿਖਾਈ ਦਿੰਦਾ ਹੈ। ਅਪਭ੍ਰੰਸ ਦੇ ਸਿੱਧ, ਜੈਨ, ਮੁਨੀਆਂ ਦੇ ਕਾਵਿ ਦਾ ਮੱਧਯੁਗੀ ਸੰਤ ਕਾਵਿ ਤੇ ਗਹਿਰਾ ਪ੍ਰਭਾਵ ਵਿਖਾਈ ਦਿੰਦਾ ਹੈ। ਦਰਅਸਲ ਸਿੱਧ ਸਾਹਿਤ ਦੀਆਂ ਅਨੇਕਾਂ ਪ੍ਰਵਿਰਤੀਆਂ ਮੱਧਯੁਗ ਦੇ ਸੰਤ ਸਾਹਿਤ ਵਿਚ ਵਿਕਸਿਤ ਹੋ ਕੇ ਪੂਰਨ ਰੂਪ ਵਿਚ ਪ੍ਰਗਟ ਹੋਈਆਂ ਹਨ। ਉਦਾਹਰਨ ਦੇ ਤੌਰ ਤੇ ਪ੍ਰੰਪਰਾਗਤ ਵਿਵਸਥਾ ਅਤੇ ਦੂਜੇ ਸੰਪਰਦਾਵਾਂ ਦੇ ਬਾਹਰੀ ਕਰਮਕਾਂਡਾਂ ਦਾ ਖੰਡਨ, ਆਤਮ-ਅਨੁਭੂਤੀ ਦਾ ਪ੍ਰਗਟਾਅ, ਉਲਟਵਾਸੀਆਂ ਅਤੇ ਪ੍ਰਤੀਕਾਂ ਦਾ ਪ੍ਰਯੋਗ ਤਥਾ ਸਭ ਤੋਂ ਵੱਡੀ ਗੱਲ ਲੋਕ ਭਾਸ਼ਾ ਨੂੰ ਅਪਨਾਉਣਾ ਆਦਿ ਇਸ ਦੇ ਪ੍ਰਮੁੱਖ ਉਦਾਹਰਨ ਹਨ। ਇਸ ਤੋਂ ਇਲਾਵਾ ਸੰਤ ਕਵੀ ਸਿੱਧਾਂ ਦੀ ਤਰ੍ਹਾਂ ਅਨਪੜ੍ਹ ਸਮਾਜ ਦੇ ਹੇਠਲੀ ਸ਼੍ਰੇਣੀ ਨਾਲ ਸੰਬੰਧਿਤ ਅਤੇ ਪਰਿਵਾਰਕ ਤਥਾ ਗ੍ਰਹਿਸਥ ਜੀਵਨ ਦੀ ਅਣਦੇਖੀ ਕਰਨ ਵਾਲੇ ਹੀ ਸਨ। ਕੇਵਲ ਸਿੱਧਾਂ ਨੇ ਆਪਣੀ ਸਾਧਨਾ ਪਧੱਤੀ ਵਿਚ ਸਥੂਲ ਸ਼ਿੰਗਾਰ ਰਸ ਨੂੰ ਸਥਾਨ ਦਿੱਤਾ। ਜਦੋਂ ਕਿ ਸੰਤ ਕਵੀਆਂ ਨੇ ਆਤਮਾ-ਪਰਮਾਤਮਾ ਦੇ ਮਿਲਾਪ ਦੀ ਅਨੁਭੂਤੀ ਨੂੰ ਸੂਖਮ ਰੂਪ ਦੇ ਕੇ ਉਸ ਨੂੰ ਵਧੇਰੇ ਅਧਿਆਤਮਿਕਤਾ ਨਾਲ ਜੋੜਿਆ। ਇਸੇ ਤਰ੍ਹਾਂ ਹੀ ਜੈਨ ਕਵੀਆਂ ਦੇ ਉਪਦੇਸ਼ਾਂ ਅਤੇ ਸਾਹਿਤ ਦੀਆਂ ਅਨੇਕ ਵਿਸ਼ੇਸ਼ਤਾਵਾਂ ਦਾ ਪ੍ਰਭਾਵ ਵੀ ਸੰਤਾਂ ਦੀਆਂ ਬਾਣੀਆਂ ਵਿਚ ਅੰਤਰਨਿਹਿਤ ਹੈ।

ਸਿੱਧਾਂ ਤੋਂ ਇਲਾਵਾ ਨਾਥ ਪੰਥ ਦਾ ਵੀ ਪ੍ਰਭਾਵ ਮੱਧ-ਯੁਗ ਦੇ ਸੰਤਾਂ ਭਗਤਾਂ ਦੀਆਂ ਰਚਨਾਵਾਂ ਵਿਚ ਵੇਖਣ ਨੂੰ ਮਿਲਦਾ ਹੈ। ਨਾਥਪੰਥ ਦਾ ਆਦਿ ਨਾਥ ਕੌਣ ਹੈ? ਇਸ ਵਿਸ਼ੇ ਤੇ ਵਿਦਵਾਨਾਂ ਵਿਚ ਕਾਫੀ ਮਤਭੇਦ ਹਨ ਪਰੰਤੂ ਆਮ ਤੌਰ ਤੇ ਗੋਰਖ ਨਾਥ ਨੂੰ ਹੀ ਨਾਥ ਪੰਥ ਦਾ ਪ੍ਰਵਰਤਕ ਮੰਨਿਆ ਜਾਂਦਾ ਹੈ। ਹਾਲਾਂ ਕਿ ਨਾਥ ਪੰਥ ਦੀ ਪਰੰਪਰਾ ਵਿਚ ਗੋਰਖਨਾਥ ਤੋਂ ਪਹਿਲਾਂ ਆਦਿ ਨਾਥ ਅਤੇ ਮੀਨਨਾਥ ਦਾ ਵੀ ਉਲੇਖ ਮਿਲਦਾ ਹੈ। ਨਾਥ-ਪੰਥ ਦੇ ਪੈਰੋਕਾਰ ਯੋਗੀ ਸ਼ਿਵ ਦੀ ਉਪਾਸਨਾ ਕਰਦੇ ਸਨ ਅਤੇ ਇਨ੍ਹਾਂ ਦੀ ਸਾਧਨਾ ਪਧੱਤੀ ਵਿਚ ਤੰਤਰ-ਮੰਤਰ ਅਤੇ ਯੋਗ ਸਾਧਨਾ ਦਾ ਅਧਿਕ ਮਹੱਤਵ ਹੈ। ਇਸੇ ਲਈ ਇਨ੍ਹਾਂ ਨੂੰ ਯੋਗੀ ਵੀ ਕਿਹਾ ਜਾਂਦਾ ਹੈ। ਮੱਧਯੁਗ ਦੇ ਸਮਾਜ ਉੱਤੇ ਨਾਥਪੰਥੀ ਯੋਗੀਆਂ ਦੀ ਅਸਚਰਜਪੂਰਨ ਸਾਧਨਾ ਪੱਧਤੀ ਅਤੇ ਚਮਤਕਾਰੀ ਸਿੱਧੀਆਂ ਦਾ ਬਹੁਤ ਪ੍ਰਭਾਵ ਵਿਖਾਈ ਦਿੰਦਾ ਹੈ। ਯੋਗ ਚਾਰ ਵੱਡੇ ਵਰਗਾਂ ਵਿਚ ਵੰਡਿਆਂ ਗਿਆ ਹੈ ਜਿਵੇਂ ਕਿ : ਮੰਤ੍ਰ ਯੋਗ, ਹਠ ਯੋਗ, ਲਯ ਯੋਗ ਅਤੇ ਰਾਜ ਯੋਗ।

ਲਯ ਯੋਗ ਨੂੰ ਕੁੰਡਲੀ ਯੋਗ ਵੀ ਕਿਹਾ ਜਾਂਦਾ ਹੈ। ਜਿਸਦਾ ਪ੍ਰਚਲਨ

ਮੱਧਯੁਗ ਦੇ ਨਾਥਯੋਗੀਆਂ ਵਿਚ ਬਹੁਤ ਜ਼ਿਆਦਾ ਸੀ। ਹਠਯੋਗ ਅਤੇ ਲਯ ਯੋਗ ਵਿਚ ਸਰੀਰ ਦੇ ਸਿਸਟਮਾਂ ਕਾਰ ਨੂੰ ਕਾਬੂ ਕਰਨ ਲਈ ਬਹੁਤ ਕਰੜੀਆਂ ਸਾਧਨਾਵਾਂ ਦਾ ਵਰਨਨ ਹੈ। ਲਯ ਯੋਗ ਜੋ ਕਿ ਕੁੰਡਲਨੀ ਨੂੰ ਜਗਾਉਣ ਤੇ ਅਧਾਰਿਤ ਹੈ ਵਿਚ ਵੀ ਕਈ ਕਰੜੀਆਂ ਸਾਧਨਾਵਾਂ ਦਾ ਵਰਨਨ ਹੈ। ਕੁੰਡਲਨੀ ਜਾਗ੍ਰਣ ਨੂੰ ਯੋਗ ਦਾ ਇਕ ਜ਼ਰੂਰੀ ਉਦੇਸ਼ ਮੰਨਿਆ ਜਾਂਦਾ ਹੈ। ਯੋਗ ਸ਼ਾਸਤਰ ਵਿਚ ਇਹ ਮੰਨਿਆ ਜਾਂਦਾ ਹੈ ਕਿ ਸਰੀਰ ਵਿਚ ਅਨੰਤ ਸ਼ਕਤੀਆਂ ਦਾ ਖ਼ਜ਼ਾਨਾ ਹੈ ਅਤੇ ਜੇ ਇਸ ਖ਼ਜ਼ਾਨੇ ਨੂੰ ਸਹੀ ਤਰੀਕੇ ਨਾਲ ਖੋਜਿਆ ਜਾਏ ਤਾਂ ਯੋਗੀ ਨੂੰ ਕੇਵਲ ਮੁਕਤੀ ਹੀ ਪ੍ਰਾਪਤ ਨਹੀਂ ਹੁੰਦੀ ਸਗੋਂ ਕਈ ਚਮਤਕਾਰੀ ਸ਼ਕਤੀਆਂ ਵੀ ਮਿਲ ਜਾਂਦੀਆਂ ਹਨ। ਭਾਰਤੀ ਧਾਰਮਿਕ ਚਿੰਤਨ ਵਿਚ ਯੋਗ ਦੀਆਂ ਦੋ ਪਰੰਪਰਾਵਾਂ ਪ੍ਰਚਲਿਤ ਹਨ। ਪਹਿਲੀ ਪਾਤੰਜਲ ਯੋਗ ਤੇ ਦੂਸਰੀ ਤਾਂਤ੍ਰਿਕ ਯੋਗ। ਯੋਗ ਚਾਹੇ ਪਾਤੰਜਲ ਯੋਗ ਹੈ ਜਾਂ ਤਾਂਤ੍ਰਿਕ ਯੋਗ, ਸਾਰਿਆਂ ਦਾ ਮੁਖ ਉਦੇਸ਼ ਸਰੀਰ ਦੀ ਕ੍ਰਿਆ ਪ੍ਰਣਾਲੀ ਨੂੰ ਸਮਝਣਾ ਤੇ ਉਸ ਤੇ ਕਾਬੂ ਪਾਉਣਾ ਹੈ। ਮੁਖ ਚਾਰ ਯੋਗਾਂ ਵਿਚੋਂ ਲਯ ਯੋਗ ਵਿਚ ਇਹ ਮੰਨਿਆ ਜਾਂਦਾ ਹੈ ਕਿ ਇਹ ਸਾਰੀ ਸ੍ਰਿਸ਼ਟੀ ਰਚਨਾ ਪ੍ਰਕਿਰਤੀ ਅਤੇ ਪੁਰਸ਼ ਦੇ ਅਨੁਪੂਰਕ ਯਤਨਾਂ ਸਦਕਾ ਹੀ ਹੋਂਦ ਵਿਚ ਆਈ ਹੈ ਇਸ ਲਈ ਇਹ ਸੰਸਾਰ ਅਤੇ ਇਸ ਦੀ ਹਰ ਇਕਾਈ ਸੁਭਾਅ ਵਿਚ ਇਕ ਦੂਜੇ ਦੀ ਤਰ੍ਹਾਂ ਹੀ ਹਨ। ਸਾਰੇ ਗ੍ਰਹਿ, ਪਿਤਰ, ਤਾਰੇ, ਰਿਸ਼ੀ, ਦੇਵਤੇ, ਸਾਰੇ ਹੀ ਇਸ ਬ੍ਰਹਿਮੰਡ ਅਤੇ ਇਸ ਪਿੰਡ (ਸਰੀਰ) ਵਿਚ ਵਿਦਮਾਨ ਹਨ। ਇਸ ਦਾ ਅਰਥ ਇਹ ਵੀ ਹੈ ਕਿ ਇਸ ਸੰਪੂਰਨ ਬ੍ਰਹਿਮੰਡ ਨੂੰ ਸਮਝਣ ਲਈ ਉਸਦੇ ਇਕ ਛੋਟੇ ਜਿਹੇ ਹਿੱਸੇ (ਸਰੀਰ) ਨੂੰ ਸਮਝ ਲੈਣਾ ਹੀ ਕਾਫ਼ੀ ਹੈ। ਯੋਗੀ ਇਹ ਮੰਨਦੇ ਹਨ ਕਿ ਕੁਸ਼ਲ ਗੁਰੂ ਦੀ ਨਿਗਰਾਨੀ ਹੇਠ ਅਭਿਆਸ ਕਰਕੇ ਸੰਸਾਰ ਦੇ ਕਿਸੇ ਛੋਟੇ ਹਿੱਸੇ ਬਾਰੇ ਪੂਰੀ ਤਰ੍ਹਾਂ ਜਾਣ ਲੈਣ ਨਾਲ ਪ੍ਰਕਿਰਤੀ ਅਤੇ ਪੁਰਸ਼ ਦੇ ਮੇਲ ਨੂੰ ਅਨੁਭਵ ਕੀਤਾ ਜਾ ਸਕਦਾ ਹੈ ਅਤੇ ਇਸੇ ਅਨੁਭਵ ਨੂੰ ਹੀ ਲਯ ਯੋਗ ਕਹਿੰਦੇ ਹਨ।

(1) ਮੱਧਯੁਗੀ ਕਦਰਾਂ ਕੀਮਤਾਂ ਦਾ ਵਰਤਾਰਾ

ਮੱਧਯੁਗ ਦੀ ਸਭ ਤੋਂ ਵੱਡੀ ਦੇਣ ਭਗਤੀ ਲਹਿਰ ਨੂੰ ਮੰਨਿਆ ਜਾਂਦਾ ਹੈ, ਜਿਸ ਵਿਚ ਵੇਦਾਂ, ਉਪਨਿਸ਼ਦਾਂ ਤੋਂ ਉਤਪੰਨ ਪ੍ਰਾਚੀਨ ਹਿੰਦੂ ਸਭਿਅਤਾ ਦਾ ਆਧਾਰ ਕਿਸੇ ਨਾ ਕਿਸੇ ਰੂਪ ਵਿਚ ਦਿਖਾਈ ਦਿੰਦਾ ਹੈ। ਸੰਸਾਰ ਦੀ ਖਿੰਨ-ਭੰਗਰਤਾ, ਅਧਿਆਤਮਵਾਦ ਅਤੇ ਇਸ ਲੋਕ ਦੀ ਚਿੰਤਾ ਨਾ ਕਰਕੇ ਪਰਲੋਕ ਦੀ ਚਿੰਤਾ ਇਸ ਸਭਿਅਤਾ ਦੇ ਪ੍ਰਮੁੱਖ ਗੁਣ ਹਨ। ਇਨ੍ਹਾਂ ਸਿਧਾਂਤਾਂ ਤੋਂ ਉਪਜੀਆਂ ਹੋਈਆਂ ਕਦਰਾਂ ਕੀਮਤਾਂ ਵਿਅਕਤੀ ਨੂੰ ਆਤਮ ਸੁਖ ਤਾਂ ਬੇਸ਼ਕ ਦੇ ਸਕਦੀਆਂ ਹੋਣ ਪਰੰਤੂ ਉਸ ਨਾਲ ਸਮਾਜ ਅਤੇ ਸਰੀਰ ਦੀਆਂ ਲੋੜਾਂ ਦੀ ਪੂਰਤੀ ਨਹੀਂ ਹੋ ਸਕਦੀ ਸੀ। ਇਸ ਤਰ੍ਹਾਂ ਦੀ ਸਥਿਤੀ ਲਈ ਜਿੱਥੇ ਪ੍ਰਾਚੀਨ ਸਿਧਾਂਤ ਜਿੰਮੇਵਾਰ ਸਨ ਉੱਥੇ ਮੱਧਯੁਗ ਤੋਂ ਥੋੜ੍ਹਾ ਸਮਾਂ ਪਹਿਲਾਂ ਹੀ ਉਹਨਾਂ ਸਿਧਾਂਤਾਂ ਦੇ ਵਿਆਖਿਆਕਾਰਾਂ ਦਾ ਵੀ ਪੂਰਾ

ਦਖਲ ਸੀ, ਜਿਨ੍ਹਾਂ ਨੇ ਧਰਮ ਨੂੰ ਸੁਖੀ ਜੀਵਨ ਦੀ ਜੁਗਤ ਦੇ ਰੂਪ ਵਿਚ ਨਾ ਸਮਝਾ ਕੇ ਕੇਵਲ ਸ਼ਬਦ ਜਾਲ ਦੇ ਚੱਕਰਵਿਊ ਵਿਚ ਫਸਾਈ ਰੱਖਣ ਵਿਚ ਹੀ ਆਪਣੀ ਕਾਰਜ ਕੁਸ਼ਲਤਾ ਸਮਝੀ। ਕਰਮਕਾਂਡਾਂ ਵਿਚ ਫਸਿਆ ਹੋਇਆ ਵਿਅਕਤੀ ਦਿਨ ਪ੍ਰਤੀ ਦਿਨ ਖੋਖਲਾ ਅਤੇ ਅਗਿਆਨੀ ਬਣਦਾ ਗਿਆ ਅਤੇ ਇਨ੍ਹਾਂ ਖੋਖਲੇ ਅਤੇ ਅਗਿਆਨੀ ਵਿਅਕਤੀਆਂ ਦੇ ਸਿਰ ਤੇ ਵੱਡੇ ਵੱਡੇ ਮੱਠਾਂ ਦੇ ਮਹੰਤ ਪਲਦੇ ਅਤੇ ਵੱਧਦੇ ਫੁਲਦੇ ਰਹੇ। ਹਿੰਦੂ ਧਰਮ ਅਤੇ ਬੁੱਧ ਧਰਮ ਨੂੰ ਜਦੋਂ ਜਦੋਂ ਰਾਜਿਆਂ ਦੀ ਸਹਾਇਤਾ ਮਿਲਦੀ ਰਹੀ ਉਦੋਂ ਉਦੋਂ ਬੇਸ਼ਕ ਕਲਾ ਕੌਸ਼ਲਤਾ ਦੇ ਜਗਤ ਵਿੰਚ ਤਾਂ ਉਨਤੀ ਹੋਈ ਪਰ ਅਧਿਆਤਮ ਅਤੇ ਧਰਮ ਦੀ ਭਾਵਨਾ ਦੀ ਅਧੋਗਤੀ ਹੀ ਹੁੰਦੀ ਗਈ। ਫਲਸਰੂਪ ਹਰ ਧਰਮ ਵਿਚ ਧਰਮ ਦੇ ਆਚਾਰੀਆ ਦੇ ਜੀਵਨ ਕਾਲ ਵਿਚ ਜਾਂ ਉਨ੍ਹਾਂ ਤੋਂ ਛੇਤੀ ਬਾਅਦ ਹੀ ਅਨੇਕਾਂ ਮਤ ਮਤਾਂਤਰ ਪੈਦਾ ਹੋ ਗਏ ਜਿਨ੍ਹਾਂ ਦਾ ਮੁੱਖ ਕਾਰਜ ਸੁਹਿਰਦਤਾ ਨਾਲ ਇਕ ਦੂਜੇ ਦੇ ਸਿਧਾਂਤ ਨੂੰ ਸੁਣਨਾ ਜਾਂ ਮੰਨਣਾ ਨਹੀਂ ਸੀ ਸਗੋਂ ਉਨ੍ਹਾਂ ਦੀ ਸਾਰੀ ਸ਼ਕਤੀ ਦੂਜਿਆਂ ਦੇ ਸਿਧਾਂਤਾਂ ਨੂੰ ਕੱਟਣ ਵਿਚ ਹੀ ਅਜਾਈਂ ਜਾਂਦੀ ਰਹਿੰਦੀ ਸੀ। ਹੇਠਲੀਆਂ ਪੰਕਤੀਆਂ ਵਿਚ ਇਸ ਹਉਮੈ ਭਰਪੂਰ ਸ਼ਖ਼ਸੀਅਤ ਦੇ ਕਾਰਨਾਂ ਅਤੇ ਉਨ੍ਹਾਂ ਕਾਰਨਾਂ ਨੂੰ ਪੱਕੇ ਕਰੀ ਜਾਣ ਵਾਲੇ ਧਰਮ ਦੇ ਮੋਢੀ ਲੋਕਾਂ ਦੀ ਕਾਰਜ ਸ਼ੈਲੀ ਦਾ ਗੁਰੂ ਗ੍ਰੰਥ ਸਾਹਿਬ ਦੇ ਸੰਦਰਭ ਵਿਚ ਨਿਰੀਖਣ ਕਰਨ ਦਾ ਯਤਨ ਕੀਤਾ ਗਿਆ ਹੈ।

(ੳ) ਬ੍ਰਾਹਮਣ ਅਤੇ ਪੰਡਤ ਵਰਗ : ਉੱਤਰ ਭਾਰਤ ਦੇ ਧਾਰਮਿਕ ਵਾਤਾਵਰਨ ਵਿਚ ਮੱਧਯੁਗ ਦੇ ਸਮੇਂ ਮੁੱਖ ਰੂਪ ਵਿਚ ਤਿੰਨ ਕਿਸਮ ਦੇ ਧਾਰਮਿਕ ਵਿਅਕਤੀਆਂ ਦਾ ਸਮਾਜ ਵਿਚ ਸਥਾਨ ਸੀ। ਮੁਸਲਮਾਨਾਂ ਵਿਚ ਕਾਜ਼ੀ ਅਤੇ ਮੁੱਲਾਂ ਪ੍ਰਮੁੱਖ ਸਨ, ਹਿੰਦੂਆਂ ਵਿਚ ਬ੍ਰਾਹਮਣ ਅਤੇ ਪੁਜਾਰੀ ਪ੍ਰਮੁੱਖ ਸਨ, ਅਤੇ ਤੀਸਰੇ ਯੋਗੀ ਸਨ ਜਿਹੜੇ ਰਿਧੀਆਂ ਸਿੱਧੀਆਂ ਦੇ ਮਾਲਕ ਸਨ।

ਮੱਧਯੁਗ ਵਿਚ ਹਿੰਦੂ ਸਮਾਜ ਵਿਚ ਬਹੁਤ ਸਾਰੀਆਂ ਬੁਰਾਈਆਂ ਨੇ ਜਨਮ ਲੈ ਲਿਆ ਸੀ। ਬ੍ਰਹਮ ਨੂੰ ਜਾਣਨ ਵਾਲਾ, ਬ੍ਰਹਮ ਦਾ ਗਿਆਤਾ ਬ੍ਰਾਹਮਣ ਅਤੇ ਸ਼ਾਸ਼ਤਰਾਂ ਦੀ ਵਿਆਖਿਆ ਕਰਨ ਵਾਲਾ ਪੁਜਾਰੀ ਵਰਗ ਪੰਡਤ ਪਾਖੰਡ, ਲਾਲਚ ਅਤੇ ਅਗਿਆਨ ਦੀਆਂ ਜੜ੍ਹਾਂ ਵਿਚ ਜਕੜਿਆ ਹੋਇਆ ਸੀ ਤੇ ਸਮਾਜ ਨੂੰ ਸਹੀ ਅਗਵਾਈ ਦੇਣ ਤੋਂ ਅਸਮਰਥ ਸੀ। ਹਿੰਦੂ ਧਰਮ ਦੀਆਂ ਕੁਰੀਤੀਆਂ ਤੇ ਮੁਸਲਮਾਨਾਂ ਦਾ ਜਬਰ ਦੋਵੇਂ ਭਾਰਤ ਲਈ ਚੁਣੌਤੀ ਸਨ। ਹਿੰਦੂ ਧਰਮ ਦਾ ਵਿਵਹਾਰ ਕੇਵਲ ਖਾਣ-ਪੀਣ, ਪੂਜਾ-ਪਾਠ, ਤੀਰਥ, ਵਰਤ, ਮਾਲਾ ਤਿਲਕ ਆਦਿ ਬਾਹਰਲੇ ਆਡੰਬਰ ਅਤੇ ਕਰਮਕਾਂਡ ਤਕ ਸੀਮਿਤ ਰਹਿ ਗਿਆ ਸੀ। ਬ੍ਰਾਹਮਣ ਅਤੇ ਪੰਡਤ ਵਰਗ ਨੇ ਆਪਣੇ ਚੌਗਿਰਦੇ ਦੇ ਸੰਦਰਭ ਵਿਚ ਵਿਵਹਾਰਿਕਤਾ ਨੂੰ ਮੁੱਖ ਰੱਖ ਕੇ ਜੋ ਕੁਝ ਵੀ ਲਿਖਿਆ ਹੋਵੇ ਪਰੰਤੂ ਸਿਧਾਂਤ ਰੂਪ ਵਿਚ ਪੰਡਤ ਅਤੇ ਬ੍ਰਾਹਮਣ ਵਰਗ ਆਪਣੇ ਕਥਨਾਂ ਦਾ ਪ੍ਰਮਾਣ ਵੇਦਾਂ ਵਿਚੋਂ ਹੀ ਲਭਦੇ ਸਨ ਅਤੇ ਆਪਣੇ ਸਾਰੇ ਸਿਧਾਤਾਂ ਨੂੰ

ਵੇਦ ਮੰਤਰਾਂ ਦੀ ਹੀ ਪੁਨਰ ਵਿਆਖਿਆ ਦੇ ਰੂਪ ਵਿਚ ਪੇਸ਼ ਕਰਦੇ ਸਨ। ਕਿਸੇ ਨਵੇਂ ਸਿਧਾਂਤ ਨੂੰ ਪ੍ਰਚਲਿਤ ਕਰਨ ਦੀ ਗੱਲ ਨਹੀਂ ਸਨ ਕਰਦੇ। ਬ੍ਰਾਹਮਣ ਅਤੇ ਪੰਡਤ ਵਰਗ ਇਸ ਤੱਥ ਨਾਲ ਪੂਰੀ ਤਰ੍ਹਾਂ ਜੁੜਿਆ ਰਿਹਾ ਕਿ ਉਹ ਨੈਤਿਕਤਾ ਜਾਂ ਅਧਿਆਤਮਿਕਤਾ ਦੇ ਪੱਧਰ ਤੇ ਜੋ ਵੀ ਕਹਿ ਰਿਹਾ ਹੋਵੇ ਉਹ ਸਾਰੇ ਦਾ ਸਾਰਾ ਵੈਦਿਕ ਕਥਨਾਂ ਅਥਵਾ ਵੈਦਿਕ ਦੇਵਤਿਆਂ ਨੂੰ ਸਮਰਪਿਤ ਹੋਣਾ ਚਾਹੀਦਾ ਹੈ।

ਮੁੱਢਲੇ ਮਨੁੱਖ ਦਾ ਇਤਿਹਾਸ, ਸਮਾਜਿਕ ਚਿਤਰਨ, ਫ਼ਿਲਾਸਫ਼ੀ ਅਤੇ ਧਰਮ ਆਦਿ ਵੇਦਾਂ ਤੇ ਹੀ ਅਧਾਰਿਤ ਮੰਨੇ ਜਾਂਦੇ ਹਨ। ਵੇਦਾਂ ਤੋਂ ਧਰਮ ਦਾ ਗਿਆਨ ਪ੍ਰਾਪਤ ਹੁੰਦਾ ਹੈ। ਜਾਤ ਪਾਤ ਸਮਾਜ ਵਿਚ ਸਮਾਜਿਕ ਅਤੇ ਆਰਥਿਕ ਨਾ-ਬਰਾਬਰੀ ਵਿਚ ਵੱਡਾ ਪਾੜਾ ਹੁੰਦਾ ਹੈ। ਵੇਦਾਂ ਦੇ ਸਮੇਂ ਤੋਂ ਹੀ ਭਾਰਤੀ ਸਮਾਜ ਚਾਰ ਵਰਣਾਂ ਵਿਚ ਵੰਡਿਆ ਹੋਇਆ ਸੀ। ਬ੍ਰਾਹਮਣ ਸਭ ਤੋਂ ਉਚੀ ਅਤੇ ਸ਼ੂਦਰ ਜਾਤੀ ਸਭ ਤੋਂ ਨੀਵੀਂ ਜਾਤੀ ਮੰਨੀ ਜਾਂਦੀ ਸੀ। ਬ੍ਰਾਹਮਣ ਨੀਵੀਂ ਜਾਤੀ ਦੇ ਲੋਕਾਂ ਦੇ ਨੇੜਿਉ ਲੰਘਣਾ ਵੀ ਪਸੰਦ ਨਹੀਂ ਸਨ ਕਰਦੇ। ਦੇਸ਼ ਵਿਚ ਸਭ ਹੱਕ ਬ੍ਰਾਹਮਣ ਵਰਗ ਜਾਂ ਉੱਚੀਆਂ ਜਾਤਾਂ ਦੇ ਲੋਕਾਂ ਲਈ ਹੀ ਸਨ। ਨੀਵੀਂ ਜਾਤ ਦੇ ਲੋਕਾਂ ਨੂੰ ਤ੍ਰਿਸਕਾਰਿਆ ਜਾਂਦਾ ਸੀ। ਬ੍ਰਾਹਮਣ ਵਰਗ ਅਧਿਆਤਮਕ ਜਾਣਕਾਰੀ ਦੇਣ ਦੀ ਥਾਂ ਵਿਅਰਥ ਰੀਤੀ ਰਿਵਾਜਾਂ ਵਿਚ ਉਲਝ ਕੇ ਪਾਖੰਡੀ ਬਣ ਚੁਕਾ ਸੀ। ਡਾ. ਗੋਕਲ ਚੰਦ ਨਾਰੰਗ ਨੇ ਇਸ ਸਮੇਂ ਦੇ ਹਾਲਾਤ ਨੂੰ ਬਿਆਨਦਿਆਂ ਲਿਖਿਆ ਹੈ, ਕਿ ਮੱਧਯੁਗ ਵਿਚ ਹਿੰਦੂਆਂ ਲਈ ਹਿੰਦੂ ਧਰਮ ਕੇਵਲ ਖਾਸ ਤਰੀਕੇ ਨਾਲ ਖਾਣਾ-ਪੀਣਾ, ਵਿਸ਼ੇਸ ਢੰਗ ਨਾਲ ਇਸ਼ਨਾਨ ਕਰਨਾ, ਤਿਲਕ ਲਗਾਉਣਾ, ਮੂਰਤੀ ਪੂਜਾ ਕਰਨੀ, ਤੀਰਥ ਸਥਾਨਾਂ ਦੀ ਯਾਤਰਾ ਕਰਨਾ ਅਤੇ ਬ੍ਰਾਹਮਣਾਂ ਨੂੰ ਦਕਸ਼ਣਾਂ ਦੇਣਾ ਆਦਿ ਹੀ ਰਹਿ ਗਿਆ ਸੀ। ਇਸ ਢੰਗ ਨਾਲ ਉਸ ਸਮੇਂ ਦੇ ਧਾਰਮਿਕ ਆਗੂ ਬ੍ਰਾਹਮਣ ਧਰਮ ਦੇ ਸੱਚੇ ਮਾਰਗ ਨੂੰ ਭੁੱਲ ਚੁੱਕੇ ਸਨ। ਮਸਿਆ ਦੀ ਰਾਤ ਵਾਂਗ ਚਾਰੇ ਪਾਸੇ ਝੂਠ ਦਾ ਹਨੇਰਾ ਸੀ। ਸੱਚ ਅਤੇ ਧਰਮ ਜਿਵੇਂ ਖੰਭ ਲਾ ਕੇ ਉਡ ਗਿਆ ਸੀ। ਇਸ ਤੱਥ ਦੀ ਪ੍ਰੋੜਤਾ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ :

> ਕੂੜੁ ਅਮਾਵਸ ਸਚੁ ਚੰਦ੍ਰਮਾ
> ਦੀਸੈ ਨਾਹੀ ਕਹ ਚੜਿਆ ।।[5]

15ਵੀਂ ਸਦੀ ਵਿਚ ਜਦੋਂ ਸਿੱਖ ਧਰਮ ਹੋਂਦ ਵਿਚ ਆਇਆ ਤਾਂ ਉਸ ਸਮੇਂ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਾਜ ਦੀ ਤਰਸਯੋਗ ਹਾਲਤ ਨੂੰ ਮਹਿਸੂਸ ਕੀਤਾ ਤੇ ਬ੍ਰਾਹਮਣ ਵਰਗ ਦੇ ਪ੍ਰਭਾਵ ਹੇਠ ਤ੍ਰਿਸਕਾਰੀ ਜਾ ਰਹੀ ਆਮ ਲੋਕਾਈ ਨੂੰ ਸਹੀ ਅਗਵਾਈ ਦਿੱਤੀ। ਤਤਕਾਲੀਨ ਸਮਾਜ ਦੀ ਪਰਖ ਦਾ ਆਧਾਰ ਉਸ ਦੇ ਗੁਣ ਔਗੁਣ ਨ ਹੋ ਕੇ ਕੇਵਲ ਜਾਤ ਸੀ, ਬ੍ਰਾਹਮਣ ਅਤੇ ਸ਼ੂਦਰ ਦੀ ਬਰਾਬਰਤਾ ਬਾਰੇ ਤਾਂ ਸੋਚਿਆ ਵੀ ਨਹੀਂ ਸੀ ਜਾ ਸਕਦਾ। ਸਾਰਾ ਸਮਾਜ ਜਾਤ-ਪਾਤ ਦੇ ਬੰਧਨਾ ਨੂੰ ਮੰਨਦਾ ਸੀ। ਮੁਸਲਮਾਨ ਹਿੰਦੂਆਂ ਤੇ ਜੁਲਮ ਕਰਦਾ ਸੀ, ਹਿੰਦੂ ਸ਼ੂਦਰਾਂ ਉੱਤੇ।

ਬ੍ਰਾਹਮਣਾਂ ਦੇ ਫੋਕੇ ਵਹਿਮਾਂ ਭਰਮਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਬੜੀ ਢੁਕਵੀਂ ਸ਼ਬਦਾਵਲੀ ਵਿਚ ਦੁਨੀਆਂ ਦੇ ਸਾਮ੍ਹਣੇ ਰੱਖਦੇ ਹੋਏ ਜਦ ਪਹਿਲੀ ਉਦਾਸੀ ਦੌਰਾਨ ਹਰਦੁਆਰ ਪਹੁੰਚੇ ਤਾਂ ਬ੍ਰਾਹਮਣ ਸੂਰਜ ਨੂੰ ਪਾਣੀ ਦੇ ਰਹੇ ਸਨ। ਗੁਰੂ ਸਾਹਿਬ ਨੇ ਇਹ ਦ੍ਰਿਸ਼ ਦੇਖਣ ਤੋਂ ਬਾਅਦ ਉਲਟੇ ਪਾਸੇ ਨੂੰ ਮੂੰਹ ਕਰਕੇ ਪਾਣੀ ਦੇਣਾ ਸ਼ੁਰੂ ਕਰ ਦਿੱਤਾ। ਜਿਸ ਦਾ ਮੰਤਵ ਉਨ੍ਹਾਂ ਨੂੰ ਅਸਲੀਅਤ ਤੋਂ ਜਾਣੂ ਕਰਵਾਉਣਾ ਤੇ ਫੋਕੇ ਵਹਿਮਾਂ ਭਰਮਾਂ ਤੋਂ ਦੂਰ ਕਰਨਾ ਸੀ।

ਮੱਧਯੁਗ ਵਿਚ ਕਈ ਮਤ ਮਤਾਂਤਰਾਂ ਦੇ ਆਪਸ ਵਿਚ ਰਲਗੱਡ ਹੋਣ ਕਾਰਨ ਇਕ ਨਵੇਂ ਹੀ ਕਿਸਮ ਦੇ ਖੋਖਲੇ ਅਤੇ ਇਕ ਦੂਸਰੇ ਪ੍ਰਤੀ ਉਦਾਸੀਨ ਸਮਾਜ ਦੀ ਉਸਾਰੀ ਹੋ ਚੁੱਕੀ ਸੀ। ਧਾਰਮਿਕ ਅਤੇ ਅਧਿਆਤਮਕ ਦ੍ਰਿਸ਼ਟੀ ਤੋਂ ਦਵੈਤ ਭਾਵਨਾ ਦੇ ਅਧੀਨ ਇਕ ਪਰਮਾਤਮਾ ਨੂੰ ਛੱਡ ਕੇ ਆਪਣੀ ਆਪਣੀ ਸਹੂਲਤ ਦੇ ਮੁਤਾਬਕ ਲੱਖਾਂ ਦੇਵੀ-ਦੇਵਤਿਆਂ ਦੀ ਸਿਰਜਣਾ ਆਪਣੇ ਆਪਣੇ ਸੁਆਰਥਾਂ ਨੂੰ ਪ੍ਰਾਪਤ ਕਰਨ ਲਈ ਕਰ ਲਈ ਗਈ ਸੀ। ਵੱਖਰੇ-ਵੱਖਰੇ ਦੇਵੀ ਦੇਵਤੇ ਵੀ ਸ਼ਾਇਦ ਕੋਈ ਹਾਨੀ ਨ ਪਹੁੰਚਾਂਦੇ ਪਰੰਤੂ ਇਨ੍ਹਾਂ ਦੇਵੀ ਦੇਵਤਿਆਂ ਨੂੰ ਮੰਨਣ ਵਾਲਿਆਂ ਨੇ ਜਦੋਂ ਆਪੋ ਆਪਣੇ ਇਸ਼ਟ ਨੂੰ ਉੱਚਾ ਅਤੇ ਸ਼ਕਤੀਸਾਲੀ ਸਾਬਤ ਕਰਨਾ ਸ਼ੁਰੂ ਕਰ ਦਿੱਤਾ ਤਾਂ ਸਮਾਜ ਦਾ ਤਾਣਾ-ਬਾਣਾ ਹੋਰ ਵੀ ਸੰਕਟ ਵਿਚ ਘਿਰ ਗਿਆ। ਇਸ ਦਾ ਪ੍ਰਭਾਵ ਸਮਾਜ ਤੇ ਵੀ ਪਿਆ ਅਤੇ ਸਮਾਜ ਦੀ ਦਵੈਤ ਭਾਵਨਾ ਨੇ ਲੋਕਾਂ ਨੂੰ ਅਨੇਕਾਂ ਜਾਤੀਆਂ, ਉਪਜਾਤੀਆਂ ਵਿਚ ਵੰਡਣਾ ਸ਼ੁਰੂ ਕਰ ਦਿੱਤਾ। ਪਰਸਪਰ ਪ੍ਰੇਮ ਦੀ ਥਾਂ ਈਰਖਾ ਅਤੇ ਨਫਰਤ ਨੇ ਲੈ ਲਈ। ਜਿਸ ਕਾਰਨ ਈਰਖਾਲੂ ਅਤੇ ਸੰਸਿਆਂ ਨਾਲ ਭਰਿਆ ਹੋਇਆ ਮਾਹੌਲ ਬਣ ਗਿਆ। ਸਧਾਰਨ ਮਨੁੱਖ ਤਾਂ ਸ਼ਾਇਦ ਇਸੇ ਤਰ੍ਹਾਂ ਹੀ ਸੋਚ ਸਕਦੇ ਸਨ ਪਰੰਤੂ ਵਿਦਵਾਨ ਪੰਡਤ ਜਿਨ੍ਹਾਂ ਨੇ ਸਧਾਰਨ ਲੋਕਾਂ ਨੂੰ ਸੱਚੇ ਸੁੱਚੇ ਜੀਵਨ ਦੀ ਸੇਧ ਦੇਣੀ ਸੀ ਅਤੇ ਵਿਦਿਆ ਦੇ ਸਹੀ ਅਰਥਾਂ ਨੂੰ ਸਮਝਾਉਣਾ ਸੀ ਉਹ ਆਪਣੇ ਲਾਲਚਾਂ ਕਰਕੇ ਸਮਾਜ ਦੇ ਹਰ ਵਰਗ ਦੀਆਂ ਗਲਤ ਜਾਂ ਠੀਕ ਧਾਰਨਾਵਾਂ ਦੀ ਪੁਸ਼ਟੀ ਕਰਨ ਲੱਗ ਪਏ। ਗੁਰੂ ਅਮਰਦਾਸ ਜੀ ਅਜਿਹੀ ਹੀ ਸਥਿਤੀ ਦਾ 'ਵਾਰ ਸੋਰਠ' ਵਿਚ ਵਰਨਨ ਕਰਦੇ ਹਨ। ਉਹ ਇਕ ਅਨਾਮ ਪੰਡਤ ਨੂੰ ਸਮਝਾਉਂਦੇ ਹੋਏ ਕਹਿੰਦੇ ਹਨ, ਹੇ ਪਡੰਤ ! ਦਵੈਤ ਭਾਵ ਵਿਚ ਵਿਚਰਦੇ ਰਹਿਣ ਕਰਕੇ ਤੇਰੇ ਜੀਵਨ ਰੂਪੀ ਧਨ ਵਿਚ ਕੋਈ ਵੀ ਬਰਕਤ ਨਹੀਂ ਪੈ ਸਕੇਗੀ ਅਤੇ ਨ ਹੀ ਤੈਨੂੰ ਤਥਾ ਕਥਿਤ ਸੁਖ ਪ੍ਰਾਪਤੀ ਦਾ ਸਾਧਨ ਧਨ ਪ੍ਰਾਪਤ ਹੋ ਸਕੇਗਾ। ਤੂੰ ਪੜ੍ਹ ਪੜ੍ਹ ਕੇ ਗੁਰੂ ਨਾਨਕ ਦੇਵ ਜੀ ਦੇ 'ਆਸਾ ਦੀ ਵਾਰ' ਵਿਚ ਆਏ ਸਲੋਕ ਦੇ ਅਨਰੂਪ ਕੜ੍ਹਦਾ ਅਤੇ ਕੁੜ੍ਹਦਾ ਰਹੇਂਗਾ। ਪਰੰਤੂ ਤੈਨੂੰ ਸੰਤੋਖ ਦਾ ਉਹ ਆਧਾਰ ਪ੍ਰਾਪਤ ਨਹੀਂ ਹੋ ਸਕੇਗਾ ਜਿਹੜਾ ਦਇਆ ਦੇ ਪੁੱਤਰ ਧਰਮ ਨੂੰ ਧਾਰਨ ਕਰਨ ਵਾਲੇ ਵਿਅਕਤੀ ਨੂੰ ਪ੍ਰਾਪਤ ਹੁੰਦਾ ਹੈ। ਕੇਵਲ ਪੜ੍ਹਨਾ ਤਾਂ ਦਿਨ ਰਾਤ ਈਰਖਾ ਦੀ ਅੱਗ ਵਿਚ ਸੜਦੇ ਭੁਜਦੇ ਰਹਿਣ ਦਾ ਸਾਧਨ ਹੀ ਹੋ ਸਕਦਾ ਹੈ। ਅਜਿਹੀ ਵਿੱਦਿਆ ਮਨ

ਦੀ ਹੋਰ ਇੱਛਾ ਦੀ ਕੂਕ ਪੁਕਾਰ ਨੂੰ ਵੀ ਸ਼ਾਂਤ ਨਹੀਂ ਕਰਦੀ ਅਤੇ ਵਿੱਦਿਆ ਦਾ ਅਸਲੀ ਕਾਰਜ ਕਿ ਉਹ ਸੰਸਿਆਂ ਨੂੰ ਸਮਾਪਤ ਕਰਦੀ ਹੈ, ਬਿਲਕੁਲ ਹੀ ਪੂਰਾ ਨਹੀ ਹੁੰਦਾ :-

ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ ਨ ਧਨੁ ਪਲੈ ਪਾਇ ॥
ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ ॥
ਕੂਕ ਪੂਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ ॥
ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ ॥[3]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਅਕਤੀ ਦੇ ਅੰਦਰ ਡੂੰਘੇ ਰੂਪ ਵਿਚ ਵੱਸੀ ਹੋਈ ਪੰਡਤ ਵਰਗ ਦੀ ਦਵੈਤ ਭਾਵਨਾ ਦਾ ਕਾਰਨ ਵੀ ਖੋਜਿਆ ਅਤੇ ਸਮਝਾਇਆ ਗਿਆ ਹੈ। ਤਿੰਨਾ ਗੁਣਾਂ ਨਾਲ ਜਾਣੀ ਹੋਈ ਸ੍ਰਿਸ਼ਟੀ ਦੇ ਮਾਇਆਵੀ ਰੂਪ ਵਿਚ ਖੁਭੇ ਰਹਿਣ ਨਾਲ ਹਉਮੈ ਉਤਪੰਨ ਹੁੰਦੀ ਹੈ ਅਤੇ ਪਰਮਾਤਮਾ ਦੇ ਨਾਮ ਦੇ ਮਹੱਤਵ ਨੂੰ ਸਮਝਾਉਣ ਵਾਲੇ ਪੰਡਤ ਦੇ ਮਨ ਵਿਚੋਂ ਪ੍ਰਭੂ ਨਾਮ ਵਿਸਰਿਆ ਹੀ ਰਹਿੰਦਾ ਹੈ। ਮਾਇਆ ਦੇ ਵਪਾਰ ਵਿਚ ਪੰਡਤ ਲੀਨ ਹੋ ਜਾਂਦਾ ਹੈ ਅਤੇ ਉਸ ਦੇ ਅੰਦਰ ਮਨ ਦੀ ਤ੍ਰਿਸ਼ਨਾ ਇਤਨੀ ਭੜਕ ਉੱਠਦੀ ਹੈ ਕਿ ਮੂਰਖ ਬਣਿਆ ਹੋਇਆ ਵਿਦਵਾਨ ਪੰਡਤ ਵੀ ਆਤਮਿਕ ਤੌਰ ਤੇ ਭੁੱਖਾ ਅਤੇ ਗਵਾਰ ਹੀ ਰਹਿ ਜਾਂਦਾ ਹੈ।

ਮੱਧਯੁਗ ਵਿਚ ਵਿਦਵਾਨ ਨੂੰ ਪੰਡਤ ਸ਼ਬਦ ਨਾਲ ਸੰਬੋਧਿਤ ਕੀਤਾ ਗਿਆ ਹੈ। ਅਜਿਹੇ ਵਿਅਕਤੀ ਗ੍ਰੰਥਾਂ ਦੀਆਂ ਵਿਆਖਿਆਵਾਂ ਅਤੇ ਟੀਕਾਵਾਂ ਦੀ ਰਚਨਾ ਕਰਦੇ ਸਨ ਪਰੰਤੂ ਨਾ ਤਾਂ ਇਨ੍ਹਾਂ ਦੀ ਰਹਿਣੀ ਬਹਿਣੀ ਪੂਰਨ ਸੀ ਅਤੇ ਨਾ ਹੀ ਇਨ੍ਹਾਂ ਦੇ ਹਿਰਦੇ ਵਿਚ ਰਾਮ ਨਾਮ ਸੀ। ਆਪਣੀ ਵਿੱਦਿਆ ਦੇ ਅਭਿਮਾਨ ਵਿਚ ਕਰੋਧੀ ਬਣੇ ਹੋਏ ਪੰਡਤ ਲੋਕਾਂ ਨੂੰ ਤਾਂ ਉਪਦੇਸ਼ ਦ੍ਰਿੜ ਕਰਵਾਉਂਦੇ ਸਨ ਪਰੰਤੂ ਆਪਣੀ ਕਥਨੀ ਦੇ ਅਨੁਰੂਪ ਆਪਣਾ ਆਚਰਨ ਬਿਲਕੁਲ ਨਹੀਂ ਰੱਖਦੇ ਸਨ। ਗੁਰੂ ਅਰਜਨ ਦੇਵ ਜੀ ਅਜਿਹੇ ਪੰਡਤਾਂ ਨੂੰ ਹੀ ਸੰਬੋਧਨ ਕਰਦੇ ਹੋਏ ਗੁਰੂ ਗ੍ਰੰਥ ਸਾਹਿਬ ਵਿਚ ਇਹ ਕਹਿੰਦੇ ਹਨ ਕਿ ਹੇ ਪੰਡਿਤ, ਤੂੰ ਆਪਣੇ ਮਨ ਦੇ ਕ੍ਰੋਧੀ ਸੁਭਾਅ ਦਾ ਤਿਆਗ ਕਰ। ਗਿਆਨ ਨੂੰ ਵਿਚਾਰ ਕੇ ਖੁਦ ਵੀ ਉਸ ਤੋਂ ਸਹੀ ਦਿਸ਼ਾ ਨਿਰਦੇਸ਼ ਪ੍ਰਾਪਤ ਕਰ ਅਤੇ ਆਮ ਵਿਅਕਤੀਆਂ ਨੂੰ ਵੀ ਸਿੱਧਾ ਰਾਹ ਦਿਖਾ।[4]

ਕਥਨੀ ਅਤੇ ਕਰਨੀ ਦੇ ਅੰਤਰ ਵਾਲੇ ਅਤੇ ਕੇਵਲ ਵੇਦਾਂ ਦੀਆਂ ਕਥਾਵਾਂ ਨੂੰ ਰੱਟੇ ਮਾਰ ਕੇ ਲੋਕਾਂ ਨੂੰ ਸੁਣਾਈ ਜਾਣ ਵਾਲੇ ਪੰਡਿਤਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਪੂਰੀ ਤਰ੍ਹਾਂ ਲਲਕਾਰ ਕੇ ਸਚਾਈ ਦੇ ਰੂ-ਬ-ਰੂ ਕਰਦੇ ਹਨ :

*ਤੂੰ ਬ੍ਰਾਹਮਨੁ ਮੈ ਕਾਸੀਕ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ॥*
*ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥*[5]

ਵਿਦਵਾਨਾਂ ਦੇ ਵਿਦਵਤਾ ਦੇ ਵਿਪਰੀਤ ਸੁਭਾਅ ਨੂੰ ਵੇਖ ਕੇ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਅਜਿਹੇ ਫੋਕਟ ਵਿਦਵਾਨਾਂ ਨੂੰ ਫਿਟਕਾਰਿਆ ਗਿਆ ਹੈ ਉੱਥੇ ਨਾਲ ਹੀ

ਨਾਲ ਭਵਿੱਖ ਦੇ ਉਨ੍ਹਾਂ ਦੇ ਵਿਦਿਆਰਥੀਆਂ ਦੀ ਹਾਲਤ ਤੇ ਵੀ ਅਫ਼ਸੋਸ ਪ੍ਰਗਟ ਕੀਤਾ ਗਿਆ ਹੈ। 'ਆਸਾ ਰਾਗ' ਵਿਚ ਗੁਰੂ ਅਮਰਦਾਸ ਜੀ 'ਪਟੀ' ਰਚਨਾ ਵਿਚ ਉਸ ਸਮੇਂ ਦੇ ਅਧਿਆਪਕ ਅਤੇ ਵਿਦਿਆਰਥੀ ਦੀ ਅਧੋਗਤੀ ਨੂੰ ਸਮਝਾਉਣ ਵਿਚ ਕੋਈ ਕਸਰ ਨਹੀਂ ਛੱਡਦੇ ਅਤੇ ਕਹਿੰਦੇ ਹਨ ਕਿ ਹੇ ਪੰਡਤ ! ਤੂੰ ਆਪਣੇ ਮੱਥੇ ਤੇ ਲਿਖੇ ਹੋਏ ਲੇਖਾਂ ਨੂੰ ਚੰਗੀ ਤਰ੍ਹਾਂ ਪੜ੍ਹ ਅਤੇ ਦੂਜਿਆਂ ਨੂੰ ਝੂਠੇ ਮਾਰਗ ਦੀ ਸਿਖਲਾਈ ਨਾ ਦੇ ਕਿਉਂਕਿ ਤੂੰ ਅਗਿਆਨ ਦਾ ਫਾਹਾ ਆਪਣੇ ਗਲ ਤਾਂ ਪਾਇਆ ਹੀ ਹੋਇਆ ਹੈ ਪਰੰਤੂ ਨਾਲ ਹੀ ਨਾਲ ਤੂੰ ਆਪਣੇ ਅਗਿਆਨ ਦੀ ਰੱਸੀ ਆਪਣੇ ਵਿਦਿਆਰਥੀਆਂ ਦੇ ਗਲ ਵਿਚ ਵੀ ਪਾਈ ਜਾ ਰਿਹਾ ਹੈਂ।

ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵਰਾ ਨੋ ਨ ਸਿਖਾਲਿ ਬਿਖਿਆ।।
ਪਹਿਲਾ ਫਾਹਾ ਪਇਆ ਪਾਧੇ ਪਿਛੋ ਦੇ ਗਲਿ ਚਾਟੜਿਆ।।[6]

ਵਿਦਵਾਨ ਆਗੂ ਹੀ ਜਦੋਂ ਮਾਇਆ, ਵਿੱਦਿਆ ਦੇ ਹੰਕਾਰ ਵਿਚ ਅੰਨ੍ਹੇ ਬੋਲੇ ਹੋ ਜਾਣ, ਧਰਮ ਕਰਮ ਨੂੰ ਨਾ ਪਛਾਨਣ ਅਤੇ ਆਤਮਾ ਦੀ ਚੀਖ ਪੁਕਾਰ ਤੇ ਵੀ ਕੰਨ ਨਾ ਧਰਨ ਤਾਂ ਉਸ ਸਮਾਜ ਦੀ ਕੀ ਅਵਸਥਾ ਹੋ ਸਕਦੀ ਹੈ ਇਸ ਦਾ ਅੰਦਾਜ਼ਾ ਹੀ ਲਾਇਆ ਜਾ ਸਕਦਾ ਹੈ। ਅਜਿਹਾ ਨਹੀਂ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਪੰਡਤਾਂ, ਵਿਦਵਾਨਾਂ ਦੀ ਖੋਟ ਨੂੰ ਹੀ ਦਸਿਆ ਗਿਆ ਹੋਵੇ ਸਗੋਂ ਚੰਗੇ ਵਿਦਵਾਨ ਅਤੇ ਪੰਡਤ ਦੇ ਲੱਛਣ ਵੀ ਗਿਣਾਏ ਗਏ ਹਨ। ਗਉੜੀ ਸੁਖਮਨੀ ਦੀ ਨੌਵੀਂ ਅਸ਼ਟਪਟੀ ਵਿਚ ਮਨ ਨੂੰ ਪਰਬੋਧਣ ਵਾਲੇ, ਰਾਮ ਨਾਮ ਨੂੰ ਆਤਮਾ ਵਿਚ ਵਸਾਉਣ ਵਾਲੇ, ਰਾਮ ਨਾਮ ਦੇ ਸਾਰ ਰਸ ਨੂੰ ਪੀਣ ਵਾਲੇ, ਪ੍ਰਭੂ ਦੀ ਕਥਾ ਨੂੰ ਹਿਰਦੇ ਵਿਚ ਵਸਾਉਣ ਵਾਲੇ, ਵੇਦਾਂ ਪੁਰਾਣਾਂ, ਸਿਮਰਤੀਆਂ ਦੇ ਮੂਲ ਭਾਵ ਨੂੰ ਬੁੱਝਣ ਵਾਲੇ ਅਤੇ ਚਾਰੇ ਵਰਣਾਂ ਨੂੰ ਸਾਂਝਾ ਉਪਦੇਸ਼ ਦੇਣ ਵਾਲੇ ਵਿਅਕਤੀ ਨੂੰ ਪੰਡਤ ਮੰਨਿਆ ਹੈ ਉੱਥੇ ਇਹ ਵੀ ਕਿਹਾ ਗਿਆ ਹੈ ਕਿ ਅਜਿਹੇ ਪੰਡਤ ਦੇ ਉਪਦੇਸ਼ ਸਦਕਾ ਸਾਰਾ ਸੰਸਾਰ ਨਵਾਂ ਜੀਵਨ ਪ੍ਰਾਪਤ ਕਰਦਾ ਹੈ ਅਤੇ ਅਜਿਹੇ ਪੰਡਤ ਨੂੰ ਫਿਰ ਆਵਾਗਉਣ ਵਿਚ ਨਹੀਂ ਪੈਣਾ ਪੈਂਦਾ। ਉਹ ਇਕ ਹੀ ਸੂਖਮ ਤੱਤ ਤੋਂ ਸਾਰੀ ਸਥੂਲ ਸ੍ਰਿਸ਼ਟੀ ਨੂੰ ਬਣਿਆ ਹੋਇਆ ਜਾਣ ਕੇ ਸਾਰਿਆਂ ਵਿਚ ਉਸ ਇਕ ਹੀ ਸੂਖਮ ਤੱਤ ਨੂੰ ਵੇਖਦਾ ਹੈ ਅਤੇ ਅਜਿਹੇ ਪੰਡਤ ਨੂੰ ਸਦਾ ਪ੍ਰਣਾਮ ਕਰਨਾ ਬਣਦਾ ਹੈ।

ਮਾਨਸਿਕ ਵਿਦਿਆ ਦੇਣ ਵਾਲੇ ਪੰਡਤ ਦਾ ਆਚਾਰ ਵਿਹਾਰ ਗੁਰੂ ਗ੍ਰੰਥ ਸਾਹਿਬ ਵਿਚ ਵਿਸਤ੍ਰਿਤ ਰੂਪ ਵਿਚ ਚਿਤਰਿਆ ਗਿਆ ਹੈ। ਦੂਸਰਾ ਮੁੱਖ ਵਿਅਕਤੀ ਬ੍ਰਾਹਮਣ ਹੈ ਜਿਹੜਾ ਮੱਧ ਯੁਗ ਵਿਚ ਕਰਮਕਾਂਡਾਂ ਅਤੇ ਸੰਸਕਾਰਾਂ ਨੂੰ ਕਰਨ ਕਰਾਉਣ ਵਾਲਾ ਮੰਨਿਆ ਜਾਂਦਾ ਸੀ। ਆਪਣੇ ਅਸਲੀ ਆਦਰਸ਼ ਤੋਂ ਭਟਕਿਆ ਹੋਇਆ ਬ੍ਰਾਹਮਣ ਜਿਸ ਦੀ ਆਤਮਾ ਟਿਕਾਉ 'ਚ ਨਹੀਂ ਹੈ, ਪਰਮਾਤਮਾ ਦੇ ਨਾਮ ਤੋਂ ਵਾਂਝਿਆ ਹੋਇਆ ਹੈ ਕੇਵਲ ਚੰਗੇ ਉਪਦੇਸ਼ ਦੇਣ ਤਕ ਹੀ ਸੀਮਿਤ ਹੈ ਅਤੇ ਉਹ ਆਪ ਖੁਦ ਉਨ੍ਹਾਂ ਉਪਦੇਸ਼ਾਂ ਦੀ ਪਾਲਣਾ ਨਹੀਂ ਕਰਦਾ। ਇਕ ਪਾਸੇ ਦਾਨ ਲਈ

ਜਾਂਦਾ ਹੈ ਦੂਸਰੇ ਪਾਸੇ ਮੁਕਰੀ ਜਾਂਦਾ ਹੈ। ਪਰਮਾਤਮਾ ਦੇ ਨਾਮ ਤੋਂ ਸੱਖਣਾ ਬ੍ਰਾਹਮਣ ਜਿਸ ਦੇ ਕਰਮ ਬ੍ਰਾਹਮਣਾਂ ਵਾਲੇ ਨਹੀਂ ਉਹ ਕੇਵਲ ਵਿਖਾਵੇ ਦਾ ਹੀ ਬ੍ਰਾਹਮਣ ਹੈ। ਗੁਰੂ ਅਰਜਨ ਦੇਵ ਆਪਣੀ ਬਾਣੀ ਵਿਚ ਕਹਿੰਦੇ ਹਨ :

ਦਾਨੁ ਦੇਇ ਕਰਿ ਪੂਜਾ ਕਰਨਾ ।।
ਲੈਤ ਦੇਤ ਉਨ ਮੂਕਰਿ ਪਰਨਾ ।।
ਜਿਤੁ ਦਰਿ ਤੁਮ ਹੈ ਬ੍ਰਾਹਮਣ ਜਾਣਾ ।।
ਤਿਤੁ ਦਰਿ ਤੂੰ ਹੀ ਹੈ ਪਛੁਤਾਣਾ ।।[7]

ਭਗਤ ਕਬੀਰ ਜੀ ਵੀ ਉਸ ਸਮੇਂ ਦੇ ਬ੍ਰਾਹਮਣ ਵਰਗ ਦੀ ਮਾਨਸਿਕ ਅਵਸਥਾ ਦਾ ਵਰਨਨ ਕਰਦੇ ਕਹਿੰਦੇ ਹਨ ਕਿ ਬ੍ਰਾਹਮਣ ਕੇਵਲ ਵੇਦਾਂ ਨੂੰ ਸਭ ਕੁਝ ਦਾ ਆਧਾਰ ਮੰਨਦਾ ਸੀ। ਠੀਕ ਹੈ, ਵੇਦ ਗਿਆਨ ਦਾ ਸੋਮਾ ਹਨ ਪਰ ਭਗਤ ਕਬੀਰ ਜੀ ਬ੍ਰਾਹਮਣ ਨੂੰ ਇਸ ਦੇ ਅਸਲ ਨੂੰ ਸਮਝਣ ਲਈ ਚੇਤੰਨ ਕਰਦੇ ਹਨ ਕਿ ਹੇ ਬ੍ਰਾਹਮਣ ! ਤੂੰ ਵੇਦ ਗ੍ਰੰਥਾਂ ਦੇ ਅਸਲੀ ਸੋਮੇ ਹਰੀ ਨੂੰ ਕਿਉਂ ਨਹੀਂ ਸਿਮਰਦਾ, ਤੂੰ ਦੁਨਿਆਵੀ ਕਰਮਕਾਂਡਾਂ ਚੌਦਸ, ਅਮਾਵਸ, ਪੁੰਨਿਆਂ, ਥਿਤਾਂ ਆਦਿ ਮੌਕਿਆਂ ਤੇ ਲੋੜਵੰਦਾਂ ਤੋਂ ਵੀ ਦਾਨ ਲੈਣ 'ਚ ਸੰਕੋਚ ਨਹੀ ਕਰਦਾ। ਭਗਤ ਕਬੀਰ ਜੀ ਇਨ੍ਹਾਂ ਸਾਰੀਆਂ ਝੂਠੀਆਂ ਕਿਰਿਆਵਾਂ ਨੂੰ ਨਾ ਕਰਨ ਲਈ ਸੁਚੇਤ ਕਰਦੇ ਹੋਏ ਪ੍ਰਭੂ-ਸਿਮਰਨ ਲਈ ਪ੍ਰੇਰਿਤ ਕਰਦੇ ਹਨ।[8]

ਇਸੀ ਤਰ੍ਹਾਂ ਗੁਰੂ ਅਰਜਨ ਦੇਵ ਜੀ ਵੀ ਬ੍ਰਾਹਮਣਾਂ ਦੇ ਖੋਖਲੇ ਕਰਮ ਕਾਂਡਾਂ ਨੂੰ ਵਿਅੰਗਮਈ ਸ਼ਬਦਾਂ ਨਾਲ ਸੰਬੋਧਨ ਕਰਦੇ ਕਹਿੰਦੇ ਹਨ ਕਿ ਹੇ ਬ੍ਰਾਹਮਣ ! ਮੈਨੂੰ ਤਾਂ ਉਹ ਇਕ ਹਰੀ ਹੀ ਲੱਖਾਂ ਵਰਗਾ ਹੈ ਜਿਸ ਦੇ ਦਰ ਤੇ ਕਿਤਨੇ ਹੀ ਬ੍ਰਾਹਮਣ ਰੂਪੀ ਮੰਗਤੇ ਖੜ੍ਹੇ ਹਨ, ਤੇਰਾ ਬ੍ਰਾਹਮਣਾਂ ਵਾਲਾ ਜੀਵਨ ਵਿਅਰਥ ਚਲਾ ਜਾਏਗਾ ਜੇ ਤੂੰ ਸਿਰਜਣਹਾਰ ਨੂੰ ਹੀ ਵਿਸਾਰ ਦਿੱਤਾ।

ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ ।।
ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ ।।[9]

ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਬ੍ਰਾਹਮਣਾਂ ਦੇ ਖੋਖਲੇ ਕਰਮਕਾਂਡਾਂ ਨੂੰ ਬਿਆਨਿਆ ਗਿਆ ਹੈ ਉੱਥੇ ਅਸਲੀ ਬ੍ਰਾਹਮਣ ਦਾ ਰੂਪ ਵੀ ਉਜਾਗਰ ਕਰਦੇ ਹੋਏ ਗੁਰੂ ਅਮਰਦਾਸ ਜੀ ਬਾਣੀ ਚ ਫੁਰਮਾਉਂਦੇ ਹਨ ਕਿ ਬ੍ਰਾਹਮਣ ਉਹ ਹੈ ਜੋ ਬ੍ਰਹਮ ਨੂੰ ਪਛਾਣਦਾ ਹੈ ਅਤੇ ਹਰੀ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। ਉਹ ਸਾਰੇ ਜੀਵਾਂ ਦੇ ਹਿਰਦਿਆਂ ਵਿਚ ਪ੍ਰਭੂ ਦਾ ਵਾਸਾ ਅਨੁਭਵ ਕਰਦਾ ਹੈ ਪਰ ਅਜਿਹਾ ਸਭ ਕੁਝ ਕੋਈ ਵਿਰਲਾ ਹੀ ਜਾਣ ਸਕਦਾ ਹੈ। ਲੋੜ ਹੈ ਕਰਮ ਕਾਂਡਾਂ ਨੂੰ ਛੱਡ ਕੇ ਗੁਰੂ ਅਨੁਸਾਰੀ ਬਣਨ ਦੀ[10] ਭਗਤ ਕਬੀਰ ਜੀ ਵੀ ਇਸ ਗਲ ਦੀ ਪੁਸ਼ਟੀ ਕਰਦੇ ਹੋਏ ਕਹਿੰਦੇ ਹਨ ਕਿ ਭਗਤੀ ਮਾਰਗ ਵਿਚ ਜਾਤ-ਵਿਤਕਰੇ ਲਈ ਕੋਈ ਥਾਂ ਨਹੀ ਹੈ।

ਬ੍ਰਾਹਮਣ ਉਹ ਹੈ ਜੋ ਬ੍ਰਹਮ ਦਾ ਭੇਤ ਜਾਣ ਲੈਂਦਾ ਹੈ ਅਤੇ ਉਸ ਦੇ ਗੁਣਾਂ ਨੂੰ ਪਾ ਲੈਂਦਾ ਹੈ।

ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤ ਹੈ ਹਮਾਰੈ ॥[11]

ਸਲੋਕ ਵਾਰਾਂ ਤੇ ਵਧੀਕ ਵਿਚ ਵੀ ਗੁਰੂ ਨਾਨਕ ਦੇਵ ਜੀ ਬ੍ਰਾਹਮਣ ਦਾ ਅਸਲੀ ਰੂਪ ਬਿਆਨਦੇ ਹੋਏ ਦਸਦੇ ਹਨ ਕਿ ਬ੍ਰਾਹਮਣ ਉਹ ਹੈ ਜਿਸ ਵਿਚ ਜਪ, ਤਪ, ਸੰਜਮ, ਸੀਲ, ਸੰਤੋਖ ਆਦਿ ਗੁਣ ਹੋਣ। ਅਜਿਹਾ ਗੁਣਾਂ ਵਾਲਾ ਬ੍ਰਾਹਮਣ ਹੰਕਾਰ ਤੋਂ ਮੁਕਤ ਹੁੰਦਾ ਹੈ ਤੇ ਪੂਜਣ ਯੋਗ ਹੁੰਦਾ ਹੈ।[12]

ਅੱਜ ਵੀ ਅਤੇ ਮੱਧਯੁਗ ਵਿਚ ਵਿਸ਼ੇਸ਼ ਕਰਕੇ ਜਦੋਂ ਚਾਰੇ ਪਾਸੇ ਆਪਾ-ਧਾਪੀ ਅਤੇ ਦੁਬਿਧਾ ਦਾ ਪਾਸਾਰਾ ਸੀ। ਬ੍ਰਾਹਮਣ ਕੋਲੋਂ ਅਧਿਆਤਮ ਅਤੇ ਧਰਮ ਦਾ ਗਿਆਨਵਾਨ ਹੋਣ ਕਰਕੇ ਇਹ ਆਸ ਕੀਤੀ ਜਾਂਦੀ ਸੀ ਕਿ ਉਹ ਲੋਕਾਂ ਵਿਚ ਪਏ ਨਿਰਾਰੱਥਕ ਅੰਧਵਿਸ਼ਵਾਸਾਂ, ਭਰਮਾਂ ਭੁਲੇਖਿਆਂ ਨੂੰ ਦੂਰ ਕਰਦਾ ਹੈ ਪਰੰਤੂ ਬ੍ਰਾਹਮਣ ਨੇ ਲੋਕਾਂ ਨੂੰ ਕਰਮਕਾਂਡਾਂ ਵਿਚ ਉਲਝਾ ਕੇ ਕੁਝ ਵੀ ਸਮਝਣ ਜੋਗਾ ਨਾ ਰਹਿਣ ਦਿਤਾ। ਜੋਤਿਸ਼ ਦੀ ਬਹੁਤੀ ਸ਼ਬਦਵਾਲੀ ਅਨਿਸਚਿਤਤਾ ਵਾਲੀ ਹੁੰਦੀ ਹੈ ਅਤੇ ਉਸ ਦੀਆਂ ਧਾਰਨਾਵਾਂ ਅਤੇ ਟਿੱਪਣੀਆਂ ਸਾਰੇ ਪਾਸੇ ਹੀ ਸਹੀ ਲਗਣ ਵਾਲੀਆਂ ਹੁੰਦੀਆਂ ਹਨ। ਗ੍ਰਹਾਂ ਆਦਿ ਦੇ ਜੀਵਨ ਤੇ ਪ੍ਰਭਾਵ ਨੂੰ ਮਸਿਆ, ਪੁੰਨਿਆਂ ਨੂੰ, ਸੰਗਰਾਦਾਂ ਨੂੰ ਅਜਿਹੇ ਤਰੀਕੇ ਨਾਲ ਬਿਆਨ ਕਰਨ ਦਾ ਬ੍ਰਾਹਮਣ ਵਰਗ ਵੱਲੋਂ ਸੈਕੜੇਂ ਸਾਲਾਂ ਤੋਂ ਰਿਵਾਜ ਪਾ ਦਿੱਤਾ ਗਿਆ ਸੀ ਤੇ ਉਹ ਸੰਸਕਾਰ ਵਿਅਕਤੀ ਵਿਚੋਂ ਮਨਫ਼ੀ ਕਰਨੇ ਬੜੇ ਮੁਸ਼ਕਿਲ ਸਨ। ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੇ ਇਨ੍ਹਾਂ ਵਹਿਮਾਂ, ਭਰਮਾਂ, ਅੰਧਵਿਸ਼ਵਾਸਾਂ ਨੂੰ ਜੜੋਂ ਮੂਲੋਂ ਨਕਾਰ ਕੇ ਇਕ ਸਿੱਧਾ ਅਤੇ ਸਪਸ਼ਟ ਜੀਵਨ ਢੰਗ ਪ੍ਰਚਾਰਿਤ ਕੀਤਾ ਜਿਸ ਵਿਚ ਸਾਰੀਆਂ ਸ਼ਕਤੀਆਂ ਪਰਮਾਤਮਾ ਦੀ ਸ਼ਕਤੀ ਤੋਂ ਹੇਠਾਂ ਹੀ ਮੰਨੀਆਂ ਗਈਆਂ ਹਨ। ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਨ ਤੇ ਇਹ ਸਪਸ਼ਟ ਹੁੰਦਾ ਹੈ ਕਿ ਕੋਈ ਵੀ ਮਹੀਨਾ, ਕੋਈ ਵੀ ਦਿਨ, ਕੋਈ ਵੀ ਮਹੂਰਤ ਮਾੜਾ ਜਾਂ ਚੰਗਾ ਨਹੀਂ ਹੁੰਦਾ। ਚੰਗਾ ਕੇਵਲ ਉਹ ਹੀ ਸਮਾਂ ਹੈ ਜਿਸ ਵਿਚ ਪ੍ਰਭੂ ਦੀ ਯਾਦ ਮਨ ਵਿਚ ਬਣੀ ਰਹਿੰਦੀ ਹੈ ਅਤੇ ਮਨ ਚੜ੍ਹਦੀਕਲਾ ਵਿਚ ਰਹਿੰਦਾ ਹੈ। ਬਾਰਹਮਾਹ ਵਿਚ ਗੁਰੂ ਅਰਜਨ ਦੇਵ ਜੀ ਸਪਸ਼ਟ ਕਰਦੇ ਹਨ ਕਿ:

ਮਾਹ ਦਿਵਸ ਮੂਰਤ ਭਲੇ
ਜਿਸ ਕਉ ਨਦਰਿ ਕਰੇ ॥
ਨਾਨਕੁ ਮੰਗੈ ਦਰਸ਼ ਦਾਨੁ
ਕਿਰਪਾ ਕਰਹੁ ਹਰੇ ॥[13]

ਗੁਰੂ ਨਾਨਕ ਦੇਵ ਜੀ ਵੀ ਆਪਣੀ ਬਾਣੀ ਵਿਚ ਬ੍ਰਾਹਮਣ ਦੁਆਰਾ ਪ੍ਰਚਾਰਿਤ ਕਲਯੁਗ ਦੇ ਮਿਥਕ ਦੀ ਪੂਰੀ ਘੋਖ ਪੜਚੋਲ ਕਰਦੇ ਹਨ ਅਤੇ ਦੱਸਦੇ ਹਨ ਕਿ

ਕਲਯੁਗ ਦਾ ਡਰਾਵਾ ਇਹ ਸਿਰਫ਼ ਬ੍ਰਾਹਮਣ ਦਾ ਹੀ ਪੈਦਾ ਕੀਤਾ ਹੋਇਆ ਹੈ। ਗੁਰੂ ਨਾਨਕ ਦੇਵ ਜੀ ਰਾਗ ਰਾਮਕਲੀ ਵਿਚ ਜਿੱਥੇ ਕਲਯੁਗ ਦਾ ਖ਼ੁਲਾਸਾ ਕਰਦੇ ਹਨ ਉੱਥੇ ਨਾਲ ਹੀ ਨਾਲ ਕਈ ਮਹੱਤਵਪੂਰਨ ਪ੍ਰਸ਼ਨ ਵੀ ਪੈਦਾ ਕਰਦੇ ਹਨ। ਉਹ ਕਹਿੰਦੇ ਹਨ ਕਿ ਸਾਰੇ ਸਮਿਆਂ ਵਿਚ ਓਹੀ ਚੰਦਰਮਾ, ਓਹੀ ਤਾਰੇ ਓਹੀ ਸੂਰਜ ਚਮਕਦਾ ਰਹਿੰਦਾ ਹੈ। ਸਾਰੇ ਸਮਿਆਂ ਵਿਚ ਧਰਤੀ ਓਹੋ ਹੀ ਬਣੀ ਰਹਿੰਦੀ ਹੈ ਅਤੇ ਪਵਨ ਇਕੋ ਤਰੀਕੇ ਨਾਲ ਹੀ ਚਲਦੀ ਰਹਿੰਦੀ ਹੈ। ਫਿਰ ਇਨ੍ਹਾਂ ਜੁਗਾਂ ਦੀ ਹੋਂਦ ਵੱਖ ਵੱਖ ਕਿਵੇਂ ਹੋ ਗਈ। ਹੇ ਪ੍ਰਾਣੀ ! ਤੂੰ ਜੀਵਨ ਦੀਆਂ ਬੇਲੋੜੀਆਂ ਲਾਲਸਾਵਾਂ ਨੂੰ ਦੂਰ ਕਰ ਦੇ ਕਿਉਂਕਿ ਲਾਲਸਾਵਾਂ ਵਾਲਾ ਵਿਅਕਤੀ ਸ਼ਕਤੀਸ਼ਾਲੀ ਬਣ ਕੇ ਜਦੋਂ ਦੂਸਰੇ ਤੇ ਜੋਰ ਜ਼ੁਲਮ ਕਰਦਾ ਹੈ ਤਾਂ ਉਸ ਦਾ ਇਹ ਵਿਹਾਰ ਕਲਯੁਗੀ ਲਛਣਾਂ ਵਾਲਾ ਹੋ ਨਿਬੜਦਾ ਹੈ। ਉਂਜ ਕਲਯੁਗ ਨੂੰ ਕਿਸੇ ਦੇਸ਼ ਵਿਚ ਆ ਕੇ ਬੈਠਾ ਜਾਂ ਕਿਸੇ ਖਾਸ ਤੀਰਥ ਲਾਗੇ ਬੈਠਾ ਵੀ ਨਹੀਂ ਦੇਖਿਆ ਗਿਆ। ਹਾਂ ਦਾਨੀ ਅਤੇ ਤਿਆਗੀ ਵਿਅਕਤੀ ਦੇ ਕੋਲ ਕਲਯੁਗ ਨਹੀਂ ਹੁੰਦਾ ਅਤੇ ਨਾ ਹੀ ਕਲਯੁਗ ਕਿਤੇ ਮਹਿਲ ਉਸਾਰ ਕੇ ਬੈਠਾ ਦੇਖਿਆ ਗਿਆ ਹੈ। ਕਾਲਚੱਕਰ ਵਿਚ ਫਸਿਆ ਹੋਇਆ ਸਤ ਦੇ ਮਾਰਗ ਤੇ ਚੱਲਣ ਵਾਲਾ ਵੀ ਕੁਝ ਸਮੇਂ ਲਈ ਕਮਜ਼ੋਰ ਦਿਖਾਈ ਦਿੰਦਾ ਹੈ ਅਤੇ ਤਪ ਕਰਨ ਵਾਲਿਆਂ ਦੇ ਘਰ ਵਿਚ ਵੀ ਜਦੋਂ ਅਸਲੀ ਤਪ ਨਹੀਂ ਹੁੰਦਾ ਅਤੇ ਬਦਨਾਮ ਤਥਾ ਭੈੜੇ ਵਿਅਕਤੀ ਪ੍ਰਭੂ ਦੇ ਨਾਮ ਦਾ ਪਰਦਾ ਪਾ ਕੇ ਜਦੋਂ ਲੁੱਟ ਖਸੁੱਟ ਕਰਦੇ ਹਨ ਤਾਂ ਦਰਅਸਲ ਉਹ ਕੁਲਯੁਗ ਦੇ ਲੱਛਣ ਹੀ ਲੋਕਾਂ ਸਾਮ੍ਹਣੇ ਪੇਸ਼ ਕਰ ਰਹੇ ਹੁੰਦੇ ਹਨ। ਰਾਮਕਲੀ ਰਾਗ ਦੇ ਇਸੇ ਸ਼ਬਦ ਵਿਚ ਅਗੇ ਜਾ ਕੇ ਗੁਰੂ ਨਾਨਕ ਦੇਵ ਸਪਸ਼ਟ ਕਰਦੇ ਹਨ ਕਿ ਬ੍ਰਾਹਮਣ ਜਿਹੜਾ ਜਨੇਊ ਪਵਾਉਂਦਾ ਹੈ, ਸੰਜਮ ਵਾਲੇ ਜੀਵਨ ਦਾ ਉਪਦੇਸ਼ ਦਿੰਦਾ ਹੈ ਉਹ ਵਿਅਰਥ ਹੈ। ਬ੍ਰਾਹਮਣ ਦੁਆਰਾ ਕੀਤੇ ਜਾ ਰਹੇ ਕਰਮਕਾਡਾਂ ਨੂੰ ਜਿਸ ਵਿਚ ਨਹਾਉਣਾ, ਤਿਲਕ ਲਗਾਉਣਾ, ਪੋਥੀ, ਪੰਡਤ, ਪੁਰਾਣ ਆਦਿ ਨੂੰ ਦਿਖਾਵੇ ਵਾਸਤੇ ਕੇਵਲ ਪੜ੍ਹਨਾ, ਜੀਵਨ ਨੂੰ ਉਚੇਰਾ ਨਹੀਂ ਬਣਾ ਸਕਦਾ :

> ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ
> ਜਤ ਵਿਣੁ ਕਾਹੇ ਜਨੇਊ ॥
> ਨਾਵਹੁ ਧੋਵਹੁ ਤਿਲਕੁ ਚੜਾਵਹੁ
> ਸੁਚ ਵਿਣੁ ਸੋਚ ਨ ਹੋਈ ॥[14]

ਅਜਿਹੇ ਪਖੰਡਾਂ ਕਾਰਨ ਹੀ ਭਾਰਤ ਦੇਸ ਸੈਂਕੜੇ ਸਾਲਾਂ ਤਕ ਗ਼ੁਲਾਮ ਰਿਹਾ ਅਤੇ ਲੋਕਾਂ ਨੂੰ ਅਜਿਹੇ ਕਲਯੁਗੀ ਸਮੇਂ ਵਿਚ ਆਪਣੇ ਧਰਮ ਗ੍ਰੰਥਾਂ ਨੂੰ ਛੱਡ ਕੇ ਕਤੇਬ ਅਤੇ ਕੁਰਾਨ ਪਰਵਾਨ ਕਰਨਾ ਪਿਆ। ਹੋਰ ਤਾਂ ਹੋਰ ਸਵਾਰਥੀ ਬ੍ਰਾਹਮਣ ਨੇ ਪ੍ਰਭੂ ਦਾ ਨਾਂ ਹੀ ਰਹਿਮਾਨ ਸਵੀਕਾਰ ਕਰ ਲਿਆ ਅਰਥਾਤ ਬ੍ਰਾਹਮਣ ਦੀ ਦਿੱਤੀ ਹੋਈ ਵਿੱਦਿਆ, ਕਰਮਕਾਂਡ ਅਤੇ ਹੋਰ ਭਰਮ ਭੁਲੇਖੇ ਅੰਤ ਨੂੰ ਵਿਅਕਤੀਆਂ ਦੇ

ਜੀਵਨ ਨੂੰ ਗੁਲਾਮੀ ਵੱਲ ਲਿਜਾਣ ਵਾਲੇ ਹੀ ਸਾਬਤ ਹੋਏ। ਇਸ ਲਈ ਗੁਰਬਾਣੀ ਕਲਯੁਗ ਨੂੰ ਨਾ ਤਾਂ ਕੋਈ ਵਿਅਕਤੀ ਵਿਸ਼ੇਸ਼ ਮੰਨਦੀ ਹੈ ਅਤੇ ਨਾ ਹੀ ਕੋਈ ਸਮਾਂ ਵਿਸ਼ੇਸ਼ ਮੰਨਦੀ ਹੈ। ਬਾਅਦ ਵਿਚ ਗੁਰੂ ਅਰਜਨ ਦੇਵ ਨੇ ਤਾਂ ਹੋਰ ਵੀ ਸਪਸ਼ਟ ਰੂਪ ਵਿਚ ਯੁਗਾਂ ਦੀ ਚੰਗੇ ਮਾੜੇ ਹੋਣ ਦੀ ਮਿਥ ਨੂੰ ਮੂਲੋਂ ਹੀ ਨਕਾਰਿਆ ਹੈ ਅਤੇ ਕਿਹਾ ਕਿ ਪਰੰਪਰਾ ਵਿਚ ਹਜ਼ਾਰਾਂ ਸਾਲਾਂ ਤੋਂ ਸਭ ਤੋਂ ਵਧੀਆ ਸਤਿਯੁਗ ਨੂੰ, ਉਸ ਤੋਂ ਮਾੜਾ ਤ੍ਰੇਤਾ ਨੂੰ, ਉਸ ਤੋਂ ਮਾੜਾ ਦੁਆਪਰ ਨੂੰ ਅਤੇ ਸਭ ਤੋਂ ਮਾੜਾ ਕਲਯੁਗ ਨੂੰ ਮੰਨਿਆ ਜਾਂਦਾ ਹੈ ਪਰੰਤੂ ਕਲਯੁਗ ਸਭ ਤੋਂ ਉੱਤਮ ਹੈ ਅਤੇ ਇਸ ਦਾ ਠੋਸ ਕਾਰਨ ਸਾਮ੍ਹਣੇ ਹੈ। ਪਰੰਪਰਾਵਾਦੀ ਆਪਣੇ ਧਰਮ ਗ੍ਰੰਥਾਂ ਦੇ ਅਧਾਰ ਤੇ ਇਹ ਮੰਨਦੇ ਅਤੇ ਮਨਾਉਂਦੇ ਰਹੇ ਹਨ ਕਿ ਸਤਿਯੁਗ ਵਿਚ ਇਕ ਵਿਅਕਤੀ ਦੇ ਕੀਤੇ ਹੋਏ ਪਾਪ ਦਾ ਫਲ ਸਾਰੇ ਦੇਸ਼ ਨੂੰ ਭੁਗਤਣਾ ਪੈਂਦਾ ਸੀ, ਤ੍ਰੇਤਾ ਵਿਚ ਇਕ ਵਿਅਕਤੀ ਦੇ ਕੀਤੇ ਹੋਏ ਪਾਪ ਦਾ ਫਲ ਸਾਰੇ ਨਗਰ ਨੂੰ ਭੋਗਣਾ ਪੈਂਦਾ ਸੀ, ਦੁਆਪਰ ਵਿਚ ਇਹ ਫਲ ਸਾਰੇ ਪਰਿਵਾਰ ਨੂੰ ਭੋਗਣਾ ਪੈਂਦਾ ਹੈ ਅਤੇ ਕਲਯੁਗ ਵਿਚ ਤਾਂ ਪਾਪ ਹੀ ਪਾਪ ਚਾਰੇ ਪਾਸੇ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਅਸਲ ਵਿਚ ਕਲਯੁਗ ਸਭ ਤੋਂ ਉੱਤਮ ਹੈ ਕਿਉਂਕਿ ਇਸ ਦੇ ਵਿਚ ਕਿਸੇ ਇਕ ਦੇ ਕੀਤੇ ਹੋਏ ਪਾਪ ਦਾ ਫਲ ਕੋਈ ਦੂਸਰਾ ਨਹੀਂ ਭੋਗਦਾ, ਸਗੋਂ ਪਾਪ ਕਰਨ ਵਾਲਾ ਇਕ ਪਾਸੇ ਪਾਪ ਕਰਦਾ ਹੈ ਅਤੇ ਉੱਧਰ ਨਾਲ ਹੀ ਨਾਲ ਉਸ ਨੂੰ ਉਸਦਾ ਫਲ ਵੀ ਮਿਲ ਜਾਂਦਾ ਹੈ।

ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ।।
ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ।।[15]

ਗੁਰੂ ਗੋਬਿੰਦ ਸਿੰਘ ਜੀ ਵੀ ਬ੍ਰਾਹਮਣ ਵਰਗ ਨੂੰ ਪਰਮਾਰਥ ਦੇ ਨਾਮ ਤੇ ਅਜਿਹੇ ਪਾਪ ਕਰਨ ਵਾਲੇ ਮੰਨਦੇ ਹਨ ਕਿ ਉਨ੍ਹਾਂ ਪਾਪਾਂ ਨੂੰ ਵੇਖ ਕੇ ਖੁਦ ਪਾਪ ਵੀ ਸ਼ਰਮਿੰਦੇ ਹੋ ਉਠਦੇ ਹਨ :

*ਪਾਪ ਕਰੌ ਪਰਮਾਰਥ ਕੈ*
*ਜਿਨ ਪਾਪਨ ਤੇ ਅਤਿ ਪਾਪ ਲਜਾਹੀ ।।*[16]

(ਅ) ਯੋਗੀਆਂ ਦੀ ਭੂਮਿਕਾ ਅਤੇ ਵਰਤਾਰਾ : ਗੁਰੂ ਨਾਨਕ ਸਾਹਿਬ ਦੇ ਸਮੇਂ ਸਮੁੱਚੇ ਭਾਰਤ ਵਿਚ ਤਿੰਨ ਕਿਸਮ ਦੇ ਵਿਅਕਤੀਆਂ ਦਾ ਪ੍ਰਭਾਵ ਸੀ। ਇਕ ਉਹ ਜਿਹੜੇ ਇਥੋਂ ਦੇ ਹੀ ਵਸਨੀਕ ਸਨ ਤੇ ਜਿਨ੍ਹਾਂ ਨੂੰ ਬ੍ਰਾਹਮਣ ਵਰਗ ਦੇ ਨਾਂ ਨਾਲ ਜਾਣਿਆ ਜਾਂਦਾ ਸੀ ਅਤੇ ਇਹ ਵਰਗ ਭਾਰਤ ਦੇ ਸਮਾਜ ਦਾ ਯੁਗਾਂ ਤੋਂ ਮਾਰਗ ਦਰਸ਼ਕ ਬਣਿਆ ਹੋਇਆ ਸੀ। ਦੂਸਰੀ ਕਿਸਮ ਦੇ ਲੋਕ ਉਹ ਸਨ ਜਿਹੜੇ ਭਾਰਤ ਵਿਚ ਹਮਲਾਵਰ ਦੇ ਤੌਰ ਤੇ ਆਏ ਅਤੇ ਜਿਹੜੇ ਉਨ੍ਹਾਂ ਨਾਲ ਮੌਲਵੀ, ਕਾਜ਼ੀ ਲੋਕ ਆਏ ਇਨ੍ਹਾਂ ਨੇ ਆਪਣੇ ਕਾਇਦੇ ਕਾਨੂੰਨ ਲਾਗੂ ਕੀਤੇ। ਤੀਸਰੇ ਕਿਸਮ ਦੇ ਲੋਕ ਯੋਗੀ ਸਨ ਜਿਹੜੇ ਨਾ ਤਾਂ ਸੰਘਰਸ਼ ਵਿਚ ਹਿੱਸਾ ਲੈਂਦੇ ਸਨ ਤੇ ਨਾ ਹੀ ਬਾਹਰੋਂ ਆਏ ਲੋਕਾਂ ਦੀ ਗੱਲ ਮੰਨਣ ਨੂੰ ਤਿਆਰ ਸਨ। ਇਨ੍ਹਾਂ ਨੇ ਇਸ ਸੰਘਰਸ਼

ਚੋਂ ਬਚ ਨਿਕਲਣ ਲਈ ਸੰਸਾਰ ਹੀ ਛੱਡ ਦੇਣ ਦਾ ਸੋਚ ਲਿਆ ਤੇ ਜੰਗਲਾਂ, ਗੁਫ਼ਾਵਾਂ ਵਿਚ ਚਲੇ ਜਾਣ ਦਾ ਫੈਸਲਾ ਲੈ ਲਿਆ ਕਿਉਂਕਿ ਇਹ ਕਿਸੇ ਵੀ ਸੰਘਰਸ਼ ਵਿਚ ਪੈਣ ਨੂੰ ਤਿਆਰ ਨਹੀਂ ਸਨ। ਅਸਲ ਵਿਚ ਇਹ ਤਿੰਨੋਂ ਕਿਸਮ ਦੇ ਲੋਕ ਧਰਮ ਦੇ ਮੂਲ ਤੱਤ ਤੋਂ ਦੂਰ ਹੋ ਕੇ ਬਾਂਹਰਲੇ ਕਰਮਕਾਂਡ ਵਿਚ ਗ੍ਰਸਤ ਹੋ ਚੁੱਕੇ ਸਨ।

ਭਾਰਤਵਰਸ਼ ਵਿਚ ਪ੍ਰਾਚੀਨ ਕਾਲ ਤੋਂ ਹੀ ਮੁਕਤੀ ਪ੍ਰਾਪਤੀ ਲਈ ਦੋ ਤਰੀਕੇ ਅਪਣਾਏ ਗਏ ਹਨ। ਮੁਕਤੀ ਲਈ ਇਕ ਸਾਧਨ ਗਿਆਨ ਅਥਵਾ ਬੌਧਿਕ ਪਰਪੱਕਤਾ ਦਾ ਮੰਨਿਆ ਗਿਆ ਹੈ। ਇਸ ਵਿਚ ਸੰਨਿਆਸ, ਵੈਰਾਗ ਅਤੇ ਕਰਮ ਦਾ ਤਿਆਗ ਆਦਿ ਦਾ ਸਮਾਵੇਸ਼ ਕੀਤਾ ਜਾਂਦਾ ਹੈ। ਸ਼ੰਕਰਾਚਾਰਯ ਤਾਂ ਇੱਥੋਂ ਤਕ ਕਹਿੰਦੇ ਹਨ ਕਿ ਕਰਮ ਅਤੇ ਗਿਆਨ ਦਾ ਆਪਸ ਵਿਚ ਮੇਲ ਇਸ ਪ੍ਰਕਾਰ ਹੈ ਜਿਵੇਂ ਪ੍ਰਕਾਸ਼ ਤੇ ਹਨੇਰੇ ਦਾ। ਗਿਆਨਵਾਨ ਹੋ ਜਾਣ ਤੋਂ ਬਾਅਦ ਕਰਮ ਦਾ ਕੋਈ ਮਹੱਤਵ ਨਹੀਂ ਰਹਿ ਜਾਂਦਾ। ਗਿਆਨੀ ਵਾਸਤੇ ਕਰਮ ਉਚਿਤ ਨਹੀਂ ਹੈ ਕਿਉਂਕਿ ਇਸ ਨਾਲ ਮੁੜ ਸੰਸਕਾਰ ਪੈਦਾ ਹੋਣਗੇ ਜਿਹੜੇ ਵਿਅਕਤੀ ਨੂੰ ਫਿਰ ਬੰਧਨਾਂ ਵਿਚ ਪਾ ਦੇਣਗੇ।

ਮੁਕਤੀ ਲਈ ਦੂਸਰਾ ਸਾਧਨ ਪਰਵਿਰਤੀ ਮਾਰਗ ਦਾ ਹੈ। ਕਿਰਿਆ ਦਾ ਹੈ। ਇਸ ਮਾਰਗ ਦਾ ਗੀਤਾ ਵਿਚ ਵੀ ਜ਼ਿਕਰ ਹੈ। ਸੰਸਾਰ ਵਿਚ ਰਹਿੰਦੇ ਹੋਏ ਕਰਮ ਕਰਦੇ ਹੋਏ ਨਿਸ਼ਕਰਮ ਹੋਣ ਦੀ ਸਥਿਤੀ ਨੂੰ ਪਰਵਿਰਤੀ ਮਾਰਗ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਸਾਧਨ ਦੇ ਅੰਤਰਗਤ ਵਿਅਕਤੀ ਨੇ ਸੰਸਾਰ ਦਾ ਹੋ ਕੇ ਰਹਿਣਾ ਹੁੰਦਾ ਹੈ ਪਰ ਸੰਸਾਰਿਕਤਾ ਨਾਲ ਸੰਬੰਧਿਤ ਵਾਸਨਾਵਾਂ ਦੇ ਵੱਸ ਵਿਚ ਨਹੀਂ ਆਉਣਾ ਹੁੰਦਾ। ਮੱਧਯੁਗ ਵਿਚ ਯੋਗੀ ਲੋਕ-ਸ਼ਰਧਾ ਅਤੇ ਵਿਸ਼ਵਾਸ ਦਾ ਕੇਂਦਰ ਸਨ। ਯੋਗੀਆਂ ਦਾ ਜੀਵਨ ਨਵਿਰਤੀ ਮਾਰਗ ਸੀ ਜਿਸਦੇ ਅੰਤਰਗਤ ਵੈਰਾਗੀ ਹੋ ਜਾਣਾ, ਨੰਗੇ ਹੀ ਜੰਗਲਾਂ ਵਿਚ ਬੈਠ ਕੇ ਭਗਤੀ ਕਰਨਾ, ਕੰਨਾਂ ਵਿਚ ਮੁੰਦਰਾਂ ਪਾਉਣੀਆਂ, ਪਿੰਡੇ ਤੇ ਭਭੂਤ (ਸੁਆਹ) ਮਲ ਲੈਣਾ ਅਤੇ ਭਿਖਿਆ ਮੰਗਣਾ ਆਦਿ ਸੀ। ਹੋ ਸਕਦਾ ਹੈ ਕਿ ਇਹ ਸਭ ਕੁਝ ਕਰਨ ਦਾ ਕਾਰਨ ਆਪਣੇ ਆਪ ਨੂੰ ਲੋਕਾਂ ਤੋਂ ਵਚਿੱਤਰ ਤੇ ਵਿਲੱਖਣ ਦਰਸਾਉਣਾ ਸੀ। ਯੋਗੀਆਂ ਨੇ ਵਿਲੱਖਣਤਾ ਕਾਇਮ ਕਰਨ ਲਈ ਜਿੱਥੇ ਪਹਿਰਾਵੇ ਪੱਖੋਂ ਜਾਂ ਜੀਵਨ ਜਾਚ ਪੱਖੋਂ ਆਪਣੇ ਆਪ ਨੂੰ ਵਖਰਾਇਆ ਸੀ ਉੱਥੇ ਸਾਧਨਾ, ਤਿਆਗ ਜਾਂ ਸਰੀਰਕ ਤਪਸਿਆ ਪੱਖੋਂ ਵੀ ਅਜਿਹਾ ਮਾਰਗ ਹੀ ਅਪਣਾਇਆ ਹੋਇਆ ਸੀ। ਯੋਗੀਆਂ ਕੋਲ ਵੈਰਾਗੀ ਜੀਵਨ ਧਾਰਨ ਕਰਨਾ, ਕੰਦ ਮੂਲ ਖਾਂਦੇ ਭ੍ਰਮਣ ਕਰਨਾ, ਹੱਥ ਵਿਚ ਕਰਮੰਡਲ ਫੜ ਕੇ ਮੰਗਣਾ, ਕੰਨਾਂ ਵਿਚ ਮੁੰਦਰਾਂ ਪਾ ਕੇ ਰਖਣਾ ਆਦਿ ਵੱਖਰਾ ਪਹਿਰਾਵਾ ਵਿਖਾ ਕੇ ਆਪਣੇ ਆਪ ਨੂੰ ਲੋਕਾਂ ਵਿਚ ਵਧੀਆ ਕਹਾਉਣ ਤੋ ਬਿਨਾਂ ਹੋਰ ਕੁਝ ਨਹੀਂ ਰਹਿ ਗਿਆ ਸੀ। ਆਮ ਜਨਤਾ ਤੇ ਇਹਨਾਂ ਨੇ ਆਪਣਾ ਭੈਅ-ਭਰਪੂਰ ਪ੍ਰਭਾਵ ਪਾਇਆ ਹੋਇਆ

ਸੀ। ਗੁਰੂ ਸਾਹਿਬ ਨੇ ਆਮ ਲੋਕਾਂ ਅੰਦਰ ਯੋਗੀਆਂ ਦੇ ਦਸੇ ਰਾਹ ਨੂੰ ਅਪਣਾਕੇ ਉਸ ਦੇ ਮਾਰੂ ਪ੍ਰਭਾਵ ਤੋਂ ਬਚਣ ਲਈ ਅਜਿਹੀ ਚੇਤਨਤਾ ਪ੍ਰਦਾਨ ਕੀਤੀ ਕਿ ਯੋਗੀਆਂ ਦੇ ਸਿਧਾਂਤਕ ਅਤੇ ਵਿਹਾਰਕ ਪੱਖ ਦੀ ਕਮਜ਼ੋਰੀ ਆਮ ਲੋਕਾਂ ਵਿਚ ਉਜਾਗਰ ਹੋਣ ਲੱਗ ਪਈ। ਯੋਗੀਆਂ ਦੀ ਸਭ ਤੋ ਵੱਧ ਕਰੋਪੀ ਦਾ ਸ਼ਿਕਾਰ ਇਸਤਰੀ ਵਰਗ ਨੂੰ ਹੋਣਾ ਪਿਆ ਸੀ ਕਿਉਂਕਿ ਯੋਗੀ ਇਸਤਰੀ ਨੂੰ ਅਧਿਆਤਮ ਦੇ ਰਾਹ ਵਿਚ ਸਭ ਤੋ ਵੱਡੀ ਰੁਕਾਵਟ ਜਾਣ ਕੇ ਤ੍ਰਿਸਕਾਰਦੇ ਸਨ। ਯੋਗੀ ਘਰ ਸੰਸਾਰ ਨੂੰ ਤਿਆਗਣ ਦੀ ਗੱਲ ਜਰੂਰ ਕਰਦੇ ਸਨ ਪਰ ਉਹਨਾਂ ਦੇ ਇਸ ਪ੍ਰਕਾਰ ਦੇ ਤਿਆਗ ਦਾ ਕੋਈ ਵਿਸ਼ੇਸ਼ ਸਿੱਟਾ ਨਾ ਨਿਕਲਿਆ ਕਿਉਕਿ ਉਹ ਇਕ ਪਾਸੇ ਤਾਂ ਸੰਸਾਰ ਨੂੰ ਛੱਡਣ ਦੀ ਗੱਲ ਕਰਦੇ ਸਨ ਪਰ ਨਾਲ ਹੀ ਨਾਲ ਆਪਣੇ ਸਾਰੇ ਕਾਰਾਂ ਵਿਹਾਰਾਂ ਲਈ ਸੰਸਾਰੀਆਂ ਉੱਤੇ ਹੀ ਨਿਰਭਰ ਕਰਦੇ ਸਨ ਇਸ ਲਈ ਉਹ ਸੰਸਾਰ ਤੋ ਵੱਖਰੇ ਹੋ ਕੇ ਵੀ ਵੱਖਰੇ ਨ ਰਹਿ ਸਕੇ। ਯੋਗ ਦੇ ਕੁਝ ਕੁ ਪ੍ਰਸਿੱਧ ਪ੍ਰਚਲਿਤ ਰੂਪਾਂ ਦਾ ਵਰਨਨ ਹੇਠ ਲਿਖੇ ਅਨੁਸਾਰ ਹੈ।

### ਯੋਗਮਤ ਦਾ ਸੰਖੇਪ ਵਰਨਨ

ਯੋਗ, ਡਿਕਸ਼ਨਰੀ ਅਨੁਸਾਰ ਯੋਗ ਮਨੁੱਖ ਦੀ ਉਹ ਅਵਸਥਾ ਹੈ ਜਿਸ ਵਿਚ ਮਨੁੱਖ ਨੂੰ ਆਪਣੀ ਕਥਨੀ ਤੇ ਕਰਨੀ ਦੀ ਆਪਣੇ ਅਸਲੀ ਜਾਂ ਮੂਲ ਨਾਲ ਇਕਸੁਰਤਾ ਪ੍ਰਾਪਤ ਹੁੰਦੀ ਹੈ।[17]

ਐਨਸਾਈਕਲੋਪੀਡੀਆ ਬਰੇਟੈਨਿਕਾ ਅਨੁਸਾਰ ਗਿਆਨ ਇੰਦਰੀਆਂ ਨੂੰ ਬਾਹਰਲੀ ਦੁਨੀਆਂ ਤੋਂ ਹਟਾ ਕੇ ਅੰਦਰੂਨੀ ਦੁਨੀਆਂ ਵੱਲ ਲਗਾਉਣ ਦਾ ਨਾਂ 'ਯੋਗ'ਹੈ।[18]

ਡਾ. ਰਾਮ ਨਾਰਾਯਣ ਪਾਂਡੇ ਅਨੁਸਾਰ ਆਤਮਾ-ਪਰਮਾਤਮਾ ਨੂੰ ਮਿਲਾਉਣ ਵਾਲਾ, ਸੰਸਾਰ ਸਾਗਰ ਤੋ ਪਾਰ ਕਰਾਉਣ ਵਾਲਾ ਕੋਈ ਵੀ ਉਪਾਇ ਜਾਂ ਮਾਰਗ ਯੋਗ ਅਖਵਾਉਦਾ ਹੈ। ਜਿਵੇਂ ਭਗਤੀ ਯੋਗ, ਗਿਆਨ ਯੋਗ, ਕਰਮ ਯੋਗ ਆਦਿ।[19]

ਪਤੰਜਲੀ ਅਨੁਸਾਰ 'ਯੋਗਚਿਤਵਰਿਤਿਨਿਰੋਧ' ਅਰਥਾਤ ਚਿਤਬਿਰਤੀਆਂ ਨੂੰ ਰੋਕਣ ਦਾ ਨਾਂ ਹੀ ਯੋਗ ਹੈ।[20]

ਵਿਆਕਰਨ-ਸ਼ਾਸਤਰੀਆਂ ਅਨੁਸਾਰ 'ਯੋਗ' ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ ਜੋ ਕਿ 'ਯੁਜ' ਧਾਤੂ ਤੋ ਬਣਿਆ ਹੈ ਜਿਸਦਾ ਅਰਥ ਜੁੜਨਾ, ਬੰਨ੍ਹਣਾ, ਨਿਯੰਤਰਨ ਕਰਨਾ ਆਦਿ ਹੈ।

ਭਾਰਤੀ ਦਰਸ਼ਨ ਵਿਚ ਯੋਗ ਦਾ ਅਰਥ ਉਹ ਪ੍ਰਣਾਲੀ ਹੈ ਜਿਸ ਨਾਲ ਆਤਮਾ ਤੇ ਪਰਮਾਤਮਾ ਦਾ ਪਰਸਪਰ ਸੰਬੰਧ ਜੁੜਦਾ ਹੈ।

ਡਾ. ਰਾਧਾ ਕ੍ਰਿਸ਼ਨਨ ਅਨੁਸਾਰ ਪਤੰਜਲੀ ਦੇ ਯੋਗਦਰਸ਼ਨ ਵਿਚ ਯੋਗ ਤੋਂ ਭਾਵ ਜੁੜਨਾ ਨਹੀ ਬਲਕਿ ਕੇਵਲ ਮਾਤਰ ਪ੍ਰਯਤਨ ਹੈ। ਦੋ ਬਾਹਰੀ ਵਸਤਾਂ ਦਾ ਸੰਜੋਗ ਵੀ ਯੋਗ ਅਖਵਾਉਂਦਾ ਹੈ। ਸਾਰੇ ਵਿਚਾਰਾਂ ਨੂੰ ਇਕਾਗਰ ਕਰਨਾ ਜਾਂ

ਰੋਕਣਾ ਵੀ ਯੋਗ ਹੈ।[21]

ਪ੍ਰਾਚੀਨ ਭਾਰਤੀ ਸਾਹਿਤ ਵਿਚ ਅਤੇ ਵਿਸ਼ੇਸ਼ ਕਰਕੇ ਵੇਦਾਂ ਵਿਚ ਮੁਨੀਆਂ ਸੰਨਿਆਸੀਆਂ ਦਾ ਜ਼ਿਕਰ ਹੈ। ਇਸ ਮਹਾਨ ਗ੍ਰੰਥ ਵਿਚ ਦੀਖਿਆ ਦੇਣ ਦੀਆਂ ਵਿਧੀਆਂ ਦਾ ਵੀ ਜ਼ਿਕਰ ਹੈ ਅਤੇ ਤਪਾਂ ਦੇ ਸੰਕਲਪ ਨੇ ਕਾਫ਼ੀ ਥਾਂ ਘੇਰਿਆ ਹੈ। ਅਥਰਵੇਦ ਤਾਂ ਤਥਾਂ ਰਾਹੀਂ, ਪਰਾਭੌਤਿਕ ਅਤੇ ਪਰਾਪ੍ਰਕ੍ਰਿਤਿਕ ਸ਼ਕਤੀਆਂ ਦੀ ਪ੍ਰਾਪਤੀ ਦੀ ਗੱਲ ਕਰਦਾ ਹੈ । ਤਪ ਨੂੰ ਯੋਗ ਦਾ ਵਿਸ਼ੇਸ਼ ਅਧਾਰ ਮੰਨਿਆ ਗਿਆ ਹੈ ਅਤੇ ਉਪਨਿਸ਼ਦਾਂ ਅਤੇ ਬੋਧਗ੍ਰੰਥ ਵਿਚ ਵੀ ਕਠਿਨ ਤਪੱਸਿਆਵਾਂ ਦਾ ਜ਼ਿਕਰ ਹੈ। ਰਾਮਾਇਣ, ਮਹਾਂਭਾਰਤ ਵਿਚ ਵੀ ਜਿੱਥੇ ਰਿਸ਼ੀਆਂ ਦੇ ਵੱਖਰੇ ਵੱਖਰੇ ਦੂਰ ਦੁਰਾਡੇ ਸਥਿਤ ਆਸ਼ਰਮਾਂ ਦਾ ਵਰਨਨ ਹੈ ਉੱਥੇ ਨਾਲ ਹੀ ਨਾਲ ਇਹ ਵੀ ਦਸਿਆ ਗਿਆ ਹੈ ਕਿ ਇਹ ਰਿਸ਼ੀ ਕਠਿਨ ਤਪੱਸਿਆਵਾਂ ਵਿਚ ਲੀਨ ਰਹਿੰਦੇ ਸਨ। ਦਰਅਸਲ ਪ੍ਰਾਚੀਨ ਯੁਗ ਅਤੇ ਮੱਧਯੁਗ ਵਿਚ ਤਾਂ ਸਰੀਰ ਨੂੰ ਕੋਹਣਾ ਹੀ ਯੋਗ ਮੰਨਿਆ ਜਾਣ ਲਗ ਪਿਆ ਸੀ ਪਰੰਤੂ ਇਹ ਧਾਰਨਾਵਾਂ ਗ਼ਲਤ ਸਨ ਕਿਉਂਕਿ ਸਰੀਰ ਨੂੰ ਕਾਬੂ ਕਰਨ ਅਤੇ ਕੋਹਣ ਵਿਚ ਬਹੁਤ ਫਰਕ ਹੈ। ਸੁਖਾਂ ਤੋਂ ਦੂਰ ਰਹਿਣਾ ਵੱਖਰੀ ਗੱਲ ਹੈ ਅਤੇ ਦੂਰ ਰਹਿਣ ਲਈ ਆਪਣੇ ਆਪ ਨੂੰ ਸੂਲੀ ਤੇ ਟੰਗਣਾ ਬਿਲਕੁਲ ਹੀ ਵੱਖਰੀ ਧਾਰਨਾ ਹੈ ਅਤੇ ਇਹ ਦੋਵੇਂ ਧਾਰਨਾਵਾਂ ਬਰਾਬਰ ਨਹੀਂ ਹਨ।ਯੋਗ ਦਾ ਮੁੱਖ ਉਦੇਸ਼ ਰਜੋ, ਤਮੋ ਸਤੋ ਗੁਣ ਦੇ ਪ੍ਰਭਾਵ ਨੂੰ ਸਮਾਪਤ ਕਰਕੇ ਜੀਵ ਨੂੰ ਬਿਰਤੀਆਂ ਦੇ ਜਾਲ ਵਿਚੋਂ ਕੱਢ ਕੇ ਉਸ ਦੇ ਮੂਲ ਕਾਰਨ-ਚਿੱਤ ਵੱਲ ਲੈ ਜਾਣਾ ਹੈ। ਯੋਗ ਦਰਅਸਲ ਇਕ ਪ੍ਰਕਾਰ ਦੀ ਮੋੜਵੀਂ ਕਿਰਿਆ ਹੈ, ਜਿਸ ਵਿਚ ਚਿਤ ਬਿਰਤੀਆਂ ਤੇ ਪ੍ਰਾਣਾਂ ਨੂੰ ਪਹਿਲਾਂ ਵੱਸ ਵਿਚ ਕੀਤਾ ਜਾਂਦਾ ਹੈ। ਜਦੋਂ ਇਨ੍ਹਾਂ ਵਿਚ ਸਥਿਰਤਾ ਆ ਜਾਂਦੀ ਹੈ ਤਾਂ ਅੰਦਰ ਹੀ ਪਰਮਾਤਮਾ ਸਾਖਿਆਤ ਹੋ ਜਾਂਦਾ ਹੈ। ਯੋਗੀ ਇਹ ਮੰਨਦੇ ਹਨ ਕਿ ਇਸ ਮੋੜਵੀਂ ਕਿਰਿਆ ਲਈ ਸੁਡੌਲ ਅਤੇ ਸੁਅਸਥ ਸਰੀਰ ਦੀ ਲੋੜ ਹੈ ਇਸੇ ਲਈ ਜਦੋ ਅਸੀ ਯੋਗ ਨਾਲ ਸੰਬੰਧਿਤ ਗ੍ਰੰਥ ਵੇਖਦੇ ਹਾਂ ਤਾਂ ਸਾਨੂੰ ਪਤਾ ਲਗਦਾ ਹੈ ਕਿ ਯੋਗੀਆਂ ਨੇ ਸੁਅਸਥ ਜਾਂ ਸੁਡੌਲ ਸਰੀਰ ਦਾ ਕਿਤਨਾ ਡੂੰਘਾ ਅਤੇ ਵਿਸਤਰਿਤ ਅਧਿਐਨ ਕੀਤਾ ਹੋਇਆ ਸੀ। ਨਾੜੀ ਸ਼ੁੱਧਤਾ ਲਈ ਅਨੇਕਾਂ ਕ੍ਰਿਆਵਾਂ ਦੇ ਵਰਨਨ ਮਿਲਦੇ ਹਨ।

ਯੋਗੀ ਇਹ ਮੰਨਦੇ ਹਨ ਕਿ ਖੋਪੜੀ ਦੇ ਉਪਰਲੇ ਹਿੱਸੇ ਵਿਚ ਚੰਦਰਮਾ ਹੈ ਤੇ ਇਸਦੇ ਨਿਚਲੇ ਹਿੱਸੇ ਵਿਚ ਸੂਰਜ ਹੈ। ਚੰਦਰਮਾ ਵਿਚੋਂ ਅਮਰ ਕਰ ਦੇਣ ਵਾਲਾ ਅੰਮ੍ਰਿਤ ਟਪਕਦਾ ਰਹਿੰਦਾ ਹੈ ਪਰ ਉਹ ਜੀਭ ਉੱਤੇ ਆਉਣ ਤੋਂ ਪਹਿਲਾਂ ਹੀ ਸੂਰਜ ਦੁਆਰਾ ਸੁਕ ਜਾਂਦਾ ਹੈ। ਡਾ. ਜੋਧ ਸਿੰਘ ਆਪਣੀ ਪੁਸਤਕ 'ਸਿੱਖ ਸਿਧਾਂਤ ਸਰੂਪ ਤੇ ਸਮਰੱਥਾ' ਵਿਚ ਲਿਖਦੇ ਹਨ ਕਿ ਯੋਗੀ ਖੇਚਰੀ ਮੁਦ੍ਰਾ ਰਾਹੀਂ ਜੀਭ ਨੂੰ ਲੰਮਿਆਂ ਕਰਕੇ ਉਸ ਬਿੰਦੂ ਤੱਕ ਲੈ ਜਾਣ ਦਾ ਉਪਰਾਲਾ ਕਰਦੇ ਹਨ ਜਿਥੋਂ ਇਹ ਅੰਮ੍ਰਿਤ ਡਿਗਦਾ ਵਿਸ਼ਵਾਸ਼ ਕਰਦੇ ਹਨ। ਜੀਭ ਨੂੰ ਉਸ ਬਿੰਦੂ ਤਕ ਪਹੁੰਚਾਣ ਲਈ ਰੋਜ਼ਾਨਾ

ਜੀਭ ਨੂੰ ਨੀਚੇ ਵੱਲੋ ਥੋੜ੍ਹਾ-ਥੋੜ੍ਹਾ ਕੱਟ ਕੇ ਖਿੱਚ ਕੇ ਲੰਮਾ ਕਰਨ ਦੀ ਕਿਰਿਆ ਲਗਭਗ 6 ਮਹੀਨੇ ਤਕ ਕਰਦੇ ਰਹਿੰਦੇ ਹਨ। ਜਦੋਂ ਇਸ ਕਿਰਿਆ ਰਾਹੀਂ ਜੀਭ ਦੋਹਾਂ ਭਰਵੱਟਿਆਂ ਦੇ ਵਿਚਕਾਰਲੇ ਬਿੰਦੂ ਤਕ ਲੰਮੀ ਹੋ ਜਾਂਦੀ ਹੈ ਤਾਂ ਫਿਰ ਯੋਗੀ ਜੀਭ ਨੂੰ ਉਲਟਾ ਕੇ ਤਾਲੂ ਦੇ ਧੁਰ ਅੰਦਰ ਉਪਰ ਅੰਮ੍ਰਿਤ ਦੁਆਰ ਤੇ ਲਾਉਂਦੇ ਹਨ। ਯੋਗੀਆਂ ਦਾ ਵਿਸ਼ਵਾਸ ਹੈ ਕਿ ਇਸ ਤਰ੍ਹਾਂ ਅੰਮ੍ਰਿਤ ਪਾਨ ਕਰਕੇ ਜੀਵ ਅਮਰ ਹੋ ਜਾਂਦਾ ਹੈ।[22]

ਨਾੜੀ ਸ਼ੁਧੀ ਨਾਲ ਸੰਬੰਧਿਤ ਕ੍ਰਿਆਵਾਂ ਦੇ ਅੰਤਰਗਤ ਕਈ ਕਿਸਮ ਦੀਆਂ ਸੁਣੀਆਂ ਜਾਣ ਵਾਲੀਆਂ ਧੁਨੀਆਂ ਦੇ ਜ਼ਿਕਰ 'ਯੋਗ' ਗ੍ਰੰਥਾਂ ਵਿਚ ਹੋਏ ਹਨ। ਕੁੰਡਲਨੀ ਜਾਗ੍ਰਿਤ ਹੋਣ ਦੇ ਨਾਲ ਪਹਿਲਾਂ ਹਥੌੜੇ ਦੀ, ਫਿਰ ਨਗਾਰੇ ਦੀ, ਫਿਰ ਸਮੁੰਦਰ ਦੀ, ਫਿਰ ਘੰਟੀਆਂ ਦੀ, ਫਿਰ ਸੰਖ ਪੂਰਨ ਦੀ ਫਿਰ ਚਿੜੀਆਂ ਦੀ, ਭੰਵਰੇ ਅਤੇ ਬਾਅਦ ਵਿਚ ਬੰਸਰੀ ਦੀਆਂ ਧੁਨੀਆਂ ਸੁਣਨ ਦੀ ਗੱਲ ਕੀਤੀ ਗਈ ਹੈ। ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਸਾਰੀਆਂ ਕਿਰਿਆਵਾਂ ਨੂੰ ਧਿਆਨ ਵਿਚ ਰਖਦਿਆਂ ਹੋਇਆ ਕੁੰਡਲਨੀ ਨੂੰ ਜਾਗ੍ਰਿਤ ਕਰਨਾ ਵੀ ਯੋਗੀਆਂ ਦਾ ਵਿਸ਼ੇਸ਼ ਉਦੇਸ਼ ਸੀ ਅਤੇ ਪ੍ਰਾਣਾਯਾਮ ਆਦਿ ਉਸ ਵਿਚ ਵਿਸ਼ੇਸ਼ ਰੂਪ ਵਿਚ ਸਹਾਇਕ ਹੁੰਦੇ ਸਨ। ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਵੀ ਯੋਗ ਦਾ ਉਦੇਸ਼ ਮੰਨਿਆ ਜਾ ਸਕਦਾ ਹੈ।

ਵੱਖ ਵੱਖ ਧਾਰਮਿਕ ਸੰਪਰਦਾਵਾਂ ਵਿਚ ਵੱਖ ਵੱਖ ਵਿਧੀਆਂ ਨਾਲ ਯੋਗ ਦੇ ਸਰੂਪ ਨਿਸ਼ਚਿਤ ਕੀਤੇ ਗਏ ਹਨ। ਯੋਗ ਦਾ ਪ੍ਰਮੁੱਖ ਗਿਆਤਾ ਪਤੰਜਲੀ ਰਿਸ਼ੀ ਹੈ। ਪਤੰਜਲਿ ਨੇ ਯੋਗ ਦੀਆਂ ਵੱਖਰੀਆਂ-ਵੱਖਰੀਆਂ ਖਿਲਰੀਆਂ ਹੋਈਆਂ ਪਰਿਭਾਸ਼ਾਵਾਂ ਦੀ ਪੁਣ-ਛਾਣ ਕਰਕੇ ਇਕ ਪ੍ਰਮਾਣਿਕ ਯੋਗ-ਸ਼ਾਸਤਰ ਦੀ ਰਚਨਾ ਕੀਤੀ ਜਿਸਨੂੰ 'ਪਾਤੰਜਲ ਯੋਗ ਸੂਤ੍ਰ' ਕਿਹਾ ਜਾਂਦਾ ਹੈ। ਯੋਗ ਦੇ ਸਿਧਾਂਤ ਚਾਰ ਪ੍ਰਕਾਰ ਦੇ ਮੰਨੇ ਗਏ ਹਨ :

(1) ਮੰਤ੍ਰ ਯੋਗ
(2) ਹਠ ਯੋਗ
(3) ਲਯ ਯੋਗ
(4) ਰਾਜ ਯੋਗ

(1) ਮੰਤ੍ਰ ਯੋਗ : ਮੰਤ੍ਰ ਯੋਗ ਦਾ ਸਿਧਾਂਤ ਇਹ ਹੈ ਕਿ ਪਰਮਾਤਮਾ ਤੋਂ ਭਾਵ (ਵਿਚਾਰ) ਦੀ ਉਤਪੱਤੀ ਹੋਈ ਅਤੇ ਉਸ ਦੇ ਵਿਚਾਰ ਤੋਂ ਹੀ ਨਾਮ-ਰੂਪ ਵਾਲੇ ਇਸ ਸੰਸਾਰ ਦੀ ਸ੍ਰਿਸ਼ਟੀ ਹੋਈ। ਇਸ ਲਈ ਜਿਸ ਕ੍ਰਮ ਵਿਚ ਇਹ ਸੰਸਾਰ ਹੋਂਦ ਵਿਚ ਆਇਆ ਹੈ, ਜੇ ਕਰ ਉਸ ਕ੍ਰਮ ਨੂੰ ਉਲਟਾ ਦਿੱਤਾ ਜਾਵੇ ਤਾਂ ਨਿਸ਼ਚਿਤ ਰੂਪ ਵਿਚ ਮੂਲ ਸ੍ਰੋਤ ਵਿਚ ਵਾਪਸ ਪ੍ਰਵੇਸ਼ ਕੀਤਾ ਜਾ ਸਕਦਾ ਹੈ। ਜਿਵੇਂ ਪਰਮਾਤਮਾ ਨੇ ਪਹਿਲਾਂ ਇਕ ਭਾਵ ਦੀ ਉਤਪੱਤੀ ਕੀਤੀ ਅਤੇ ਫਿਰ ਨਾਮ ਰੂਪਾਤਮਕ ਸੰਸਾਰ ਦੀ ਉਤਪੱਤੀ ਕੀਤੀ ਜਿਹੜਾ ਕਿ ਜੀਵ ਦੇ ਸਾਰੇ ਬੰਧਨਾ ਦਾ ਕਾਰਨ ਹੈ। ਮੁਕਤੀ ਪ੍ਰਾਪਤੀ ਲਈ

ਵਿਅਕਤੀ ਨੂੰ ਪਹਿਲਾਂ ਨਾਮ ਵਿਚ ਲੀਨ ਹੋਣਾ ਪਵੇਗਾ ਅਤੇ ਨਾਮ ਦੇ ਰਾਹੀਂ ਹੀ ਉਸ ਪਰਮਾਤਮਾ ਭਾਵ ਵਿਚ ਅਤੇ ਅੰਤ ਵਿਚ ਉਹ ਪਰਮਾਤਮਾ ਵਿਚ ਲੀਨ ਹੋ ਸਕੇਗਾ।

ਸਾਰੀ ਸ੍ਰਿਸ਼ਟੀ ਕਿਉਂਕਿ ਨਾਮ ਰੂਪਾਤਮਕ ਹੈ ਇਸ ਲਈ ਭਗਤ ਵਿਅਕਤੀ ਨਾਮ ਰੂਪ ਦਾ ਆਸਰਾ ਲੈ ਕੇ ਹੀ ਸੰਸਾਰ ਦੀ ਸੰਸਾਰਕਿਤਾ ਦੇ ਬੰਧਨਾਂ ਤੋਂ ਉੱਪਰ ਉੱਠ ਸਕਦਾ ਹੈ। ਇਹ ਸਪਸ਼ਟ ਹੈ ਕਿ ਜਿਵੇਂ ਧਰਤੀ ਤੇ ਡਿੱਗਾ ਹੋਇਆ ਵਿਅਕਤੀ ਧਰਤੀ ਦਾ ਆਸਰਾ ਲੈ ਕੇ ਹੀ ਦੁਬਾਰਾ ਖਲੋ ਸਕਦਾ ਹੈ ਅਤੇ ਪਾਣੀ ਵਿਚ ਡੁੱਬ ਰਿਹਾ ਵਿਅਕਤੀ ਪਾਣੀ ਦੇ ਸਹਾਰੇ ਨਾਲ ਹੀ ਬਾਹਰ ਆ ਸਕਦਾ ਹੈ ਇਸੇ ਤਰ੍ਹਾਂ ਸੰਸਾਰ ਦੇ ਵੱਖ-ਵੱਖ ਕਾਰ ਵਿਹਾਰ ਜਿਨ੍ਹਾਂ ਦੇ ਬੜੇ ਹੀ ਆਕਰਸ਼ਕ ਨਾਂ ਹਨ ਉਹ ਵਿਅਕਤੀ ਨੂੰ ਬੰਧਨ ਵਿਚ ਪਾਈ ਰਖਦੇ ਹਨ ਅਤੇ ਜੀਵ ਆਤਮਾ ਵੀ ਅਗਿਆਨੀ ਬਣੀ ਰਹਿੰਦੀ ਹੈ। ਇਸ ਲਈ ਨਾਮ ਸ਼ਬਦ ਅਤੇ ਭਾਵ ਰੂਪ ਆਪਣੀ-ਆਪਣੀ ਪ੍ਰਕਿਰਤੀ (ਸੁਭਾਅ) ਦੇ ਅਨੁਸਾਰ ਅਤੇ ਆਪਣੀ ਇਛਾ ਸ਼ਕਤੀ ਦੇ ਅਨੁਸਾਰ ਧਾਰਨ ਕਰਨਾ ਹੀ ਮੰਤਰ ਯੋਗ ਹੈ। ਇਸ ਯੋਗ ਦੀ ਪ੍ਰਸਿੱਧੀ ਅਤੇ ਇਸ ਦੇ ਪ੍ਰਤੀ ਭਗਤੀ ਦਾ ਬਹੁਤ ਮਹੱਤਵ ਮੰਨਿਆ ਗਿਆ ਹੈ। ਹਿੰਦੂਆਂ ਦੀ ਮੂਰਤੀ ਪੂਜਾ ਅਤੇ 'ਪੀਠ-ਵਿਗਿਆਨ' (Scriptural science) ਮੰਤਰ ਯੋਗ ਰਾਹੀਂ ਹੀ ਕਾਰਜਸ਼ੀਲ ਕੀਤੇ ਜਾਂਦੇ ਹਨ।

(2) ਹਠ ਯੋਗ : ਜਿਵੇਂ ਕਿ ਮੰਤ੍ਰ ਯੋਗ ਵਿਚ ਨਾਮ ਅਤੇ ਰੂਪ ਨੂੰ ਆਧਾਰ ਬਣਾਉਣਾ ਅਵਸ਼ਕ ਸਮਝਿਆ ਜਾਂਦਾ ਹੈ, ਹਠ ਯੋਗ ਵਿਚ ਸਥੂਲ ਸਰੀਰ ਨੂੰ ਕਾਬੂ ਹੇਠ ਲਿਆ ਕੇ ਸਰੀਰ ਦੇ ਵੱਖਰੇ-ਵੱਖਰੇ ਸਿਸਟਮਾਂ (ਤੰਤਰ) ਰਾਹੀਂ ਮਨ ਦੀਆਂ ਵਾਸ਼ਨਾਂਵਾਂ ਨੂੰ ਕਾਬੂ ਹੇਠ ਲਿਆਇਆ ਜਾਂਦਾ ਹੈ। ਸਥੂਲ ਸਰੀਰ ਦੀ ਰਚਨਾ ਨੂੰ ਪਿਛਲੇ ਜਨਮ ਦੇ ਸੂਖਮ ਸ਼ਰੀਰ ਦੇ ਸੰਸਕਾਰਾਂ ਦਾ ਹੀ ਪਰਿਣਾਮ ਮੰਨਿਆ ਜਾਂਦਾ ਹੈ ਅਤੇ ਇਹ ਵੀ ਮੰਨਿਆ ਜਾਂਦਾ ਹੈ ਕਿ ਵਰਤਮਾਨ ਸਥੂਲ ਸਰੀਰ ਪਿਛਲੇ ਜਨਮ ਦੇ ਸੂਖਮ ਸਰੀਰ ਕਾਰਨ ਹੀ ਦੁੱਖ-ਸੁੱਖ ਦਾ ਅਨੁਭਵ ਕਰਦਾ ਹੈ। ਇਸ ਪ੍ਰਕਾਰ ਉਹ ਕਿਹੜਾ ਕਾਰਨ ਹੈ ਜਿਹੜਾ ਇਸ ਸਥੂਲ ਸਰੀਰ ਰਾਹੀਂ ਸੂਖਮ ਸਰੀਰ ਤਕ ਪੁਜਣ ਜਾਂ ਉਸ ਨੂੰ ਕਾਬੂ ਵਿਚ ਕਰਨ ਲਈ ਰਾਹ ਵਿਚ ਰੁਕਾਵਟ ਬਣਦਾ ਹੈ। ਹਠ ਯੋਗ ਵਿਚ ਇਸੇ ਲਈ ਸਥੂਲ ਸਰੀਰ ਤੇ ਅਧਾਰਿਤ ਕਈ ਸਰੀਰਕ ਕਸਤਰਾਂ/ਅਭਿਆਸ ਦੀ ਖੋਜ ਕੀਤੀ ਗਈ ਹੈ ਜਿਸ ਰਾਹੀਂ ਸਾਧਕ ਪਹਿਲੀਂ ਅਵਸਥਾ ਵਿਚ ਸਰੀਰਕ ਕਸਰਤ ਰਾਹੀਂ ਆਪਣੇ ਸਰੀਰ ਉੱਤੇ ਕੰਟਰੋਲ ਸਥਾਪਿਤ ਕਰਦਾ ਹੈ। ਨਤੀਜੇ ਵਜੋਂ ਉਹ ਇਸ ਸਰੀਰ ਦੇ ਅਭਿਆਸਾਂ ਰਾਹੀਂ ਪ੍ਰਾਪਤ ਕੀਤੀ ਹੋਈ ਸਾਰੀ ਸ਼ਕਤੀ ਨੂੰ ਅੰਤਰਮੁਖੀ ਕਰਦਾ ਹੈ ਤਾਂ ਕਿ ਉਹ ਉਸ ਸੂਖਮ ਸਰੀਰ ਉੱਤੇ ਕਾਬੂ ਪਾ ਸਕੇ। ਇਸ ਪ੍ਰਕਾਰ ਉਹ ਹਿਰਦੇ ਦੀਆਂ ਵਾਸ਼ਨਾਵਾਂ ਉੱਤੇ ਕਾਬੂ ਪਾਂਦਾ ਹੈ ਅਤੇ ਪਰਮਤਤ ਪਰਮਾਤਮਾ ਦਾ ਸਾਖਿਆਤਕਾਰ ਕਰਦਾ ਹੈ। ਯੋਗ ਦੇ ਇਸ ਸਿਸਟਮ ਨੂੰ ਹਠ ਯੋਗ ਕਹਿੰਦੇ ਹਨ ਜਿਨ੍ਹਾਂ ਦੇ ਮੁੱਖ ਰੂਪ ਵਿਚ ਇਹ ਅੰਗ ਹਨ : ਖਫ਼ਕਰਮ (ਧੌਤੀ,

ਨੇਤ੍ਰੀ, ਤ੍ਰਾਟਕ, ਨਿਉਲੀ, ਵਸਤੀ ਅਤੇ ਕਪਾਲਭਾਤੀ), ਆਸਨ ਮੁਦ੍ਰਾ, ਪ੍ਰਤਯਾਹਾਰ, ਪ੍ਰਾਣਾਯਾਮ, ਧਿਆਨ ਅਤੇ ਸਮਾਧੀ।

(3) ਲਯ ਯੋਗ : ਸ਼ਾਂਖ ਸ਼ਾਸਤਰ ਇਹ ਮੰਨਦਾ ਹੈ ਕਿ ਇਹ ਸਾਰੀ ਸ੍ਰਿਸ਼ਟੀ ਰਚਨਾ, ਪ੍ਰਕਿਰਤੀ ਅਤੇ ਪੁਰਸ਼ ਦੇ ਅਨੁਪੂਰਕ (Supplementary) ਯਤਨਾਂ ਸਦਕਾ ਹੀ ਹੋਂਦ ਵਿਚ ਆਈ ਹੈ ਅਤੇ ਇਸ ਲਈ ਇਹ ਸੰਸਾਰ ਅਤੇ ਇਸ ਦੀ ਹਰ ਇਕਾਈ ਸੁਭਾਅ ਵਿਚ ਇਕ ਦੂਜੇ ਦੀ ਤਰ੍ਹਾਂ ਹੀ ਹਨ। ਇਸ ਲਈ ਰਿਸ਼ੀ, ਦੇਵਤੇ, ਪਿਤਰ, ਗ੍ਰਹਿ, ਤਾਰੇ, ਪ੍ਰਕਿਰਤੀ, ਪੁਰਸ਼ ਸਾਰੇ ਹੀ ਬ੍ਰਹਿਮੰਡ ਅਤੇ ਇਸ ਪਿੰਡ (ਸਰੀਰ) ਵਿਚ ਵਿਦਮਾਨ ਹਨ। ਇਸ ਦਾ ਅਰਥ ਇਹ ਵੀ ਹੈ ਕਿ ਇਸ ਸੰਪੂਰਨ ਬ੍ਰਹਿਮੰਡ ਨੂੰ ਸਮਝਣ ਲਈ ਉਸਦੇ ਇਕ ਛੋਟੇ ਜਿਹੇ ਹਿੱਸੇ (ਸਰੀਰ) ਨੂੰ ਸਮਝ ਲੈਣਾ ਹੀ ਕਾਫ਼ੀ ਹੈ। ਯੋਗੀ ਇਹ ਮੰਨਦੇ ਹਨ ਕਿ ਕੁਸ਼ਲ ਗੁਰੂ ਦੀ ਨਿਗਰਾਨੀ ਹੇਠ ਅਭਿਆਸ ਕਰਕੇ ਸੰਸਾਰ ਦੇ ਕਿਸੇ ਛੋਟੇ ਹਿੱਸੇ ਬਾਰੇ ਪੂਰੀ ਤਰ੍ਹਾਂ ਜਾਣ ਲੈਣ ਨਾਲ ਪ੍ਰਕਿਰਤੀ ਅਤੇ ਪੁਰਸ਼ ਦੇ ਮੇਲ ਨੂੰ ਅਨੁਭਵ ਕੀਤਾ ਜਾ ਸਕਦਾ ਹੈ ਅਤੇ ਇਸੇ ਅਨੁਭਵ ਨੂੰ ਹੀ ਲਯਯੋਗ ਕਹਿੰਦੇ ਹਨ। ਪੁਰਸ਼ ਨੂੰ ਹਜ਼ਾਰਾਂ ਪੰਖੜੀਆਂ ਵਾਲੇ ਕਮਲ ਵਿਚ ਵਿਅਕਤੀ ਦੇ ਸਿਰ ਦੇ ਉੱਪਰਲੇ ਹਿੱਸੇ ਵਿਚ ਰਹਿਣ ਵਾਲਾ ਮੰਨਿਆ ਗਿਆ ਹੈ ਅਤੇ ਇਹ ਵੀ ਮੰਨਿਆ ਗਿਆ ਹੈ ਕਿ ਮਹਾਂਸ਼ਕਤੀ ਕੁੰਡਲਨੀ ਸਭ ਤੋਂ ਹੇਠਲੇ ਚੱਕਰ (ਮੂਲਾਧਾਰ ਚੱਕਰ) ਵਿਚ ਘੂਕ ਸੁੱਤੀ ਪਈ ਹੈ। ਯੋਗ ਅਭਿਆਸ ਰਾਹੀਂ ਇਸ ਕੁੰਡਲਨੀ ਨੂੰ ਜਗਾਏ ਜਾਣ ਦੀ ਗੱਲ ਯੋਗ ਗ੍ਰੰਥਾਂ ਵਿਚ ਕਹੀ ਗਈ ਹੈ ਅਤੇ ਇਹ ਮੰਨਿਆ ਜਾਂਦਾ ਹੈ ਕਿ ਜਾਗ੍ਰਤ ਹੋਈ ਕੁੰਡਲਨੀ ਨੂੰ ਖੋਪੜੀ ਵਿਚ ਸਥਿਤ ਪੁਰਸ਼ ਤੱਕ ਲਿਜਾਇਆ ਜਾਂਦਾ ਹੈ ਅਤੇ ਉੱਥੇ ਪਹੁੰਚਣ ਤੋਂ ਬਾਅਦ ਯੋਗੀ ਨੂੰ ਇਕ ਵਿਸ਼ੇਸ਼ ਅਨੰਦ ਦੀ ਅਨੁਭੂਤੀ ਹੁੰਦੀ ਮੰਨੀ ਜਾਂਦੀ ਹੈ। ਇਸ ਯੋਗ ਨੂੰ ਲਯਯੋਗ ਕਹਿੰਦੇ ਹਨ। ਯੋਗੀ ਸੁਖਮਨਾ ਨਾੜੀ ਦੇ ਹੇਠਲੇ ਪਾਸੇ ਤੋਂ ਲੈ ਕੇ ਖੋਪੜੀ ਦੇ ਧੁਰ ਉੱਪਰ ਤਕ ਅਜਿਹੇ 6 ਮਹੱਤਵਪੂਰਨ ਅਸਥਾਨਾਂ ਨੂੰ ਮੰਨਦੇ ਹਨ ਜਿਨ੍ਹਾਂ ਨੂੰ ਵੱਖਰੇ ਵੱਖਰੇ ਚਕਰਾਂ ਦਾ ਨਾਮ ਦਿੱਤਾ ਗਿਆ ਹੈ ਅਤੇ ਇਹ ਵੀ ਮੰਨਦੇ ਹਨ ਕਿ ਇਨ੍ਹਾਂ ਵਿਸ਼ੇਸ਼ ਸਥਾਨਾਂ ਜਾਂ ਚਕਰਾਂ ਉੱਤੇ ਧਿਆਨ ਕੇਂਦਰਿਤ ਕਰਦੇ ਹੋਏ ਇਸ ਕੁਦਰਤੀ ਸ਼ਕਤੀ ਨੂੰ ਸਹਸਰਾਰ ਤੱਕ ਲਿਜਾਇਆ ਜਾਣਾ ਹੁੰਦਾ ਹੈ। ਸ਼ਿਵ ਅਤੇ ਸ਼ਕਤੀ ਅਰਥਾਤ ਪੁਰਸ਼ ਅਤੇ ਪ੍ਰਕਿਰਤੀ ਦੇ ਮੇਲ ਨੂੰ ਅਨੁਭਵ ਕਰਨਾ ਹੀ ਮੁਕਤੀ ਹੈ।

(4) ਰਾਜ ਯੋਗ : ਵਿਅਕਤੀ ਦਾ ਅੰਤਹਕਰਨ (ਅੰਤਰ ਆਤਮਾ) ਹੀ ਸ੍ਰਿਸ਼ਟੀ ਦੀ ਰਚਨਾ, ਉਸਦੀ ਹੋਂਦ ਅਤੇ ਉਸ ਦੀ ਮੁੜ ਲੀਨਤਾ ਦਾ ਇਕੋ ਇਕ ਕਾਰਨ ਹੁੰਦਾ ਹੈ। ਇਸੇ ਲਈ ਜਿਹੜੀ ਸਾਧਨਾ ਅੰਤਹਕਰਨ ਦੇ ਰਾਹੀਂ ਸਿਰੇ ਚੜ੍ਹਾਈ ਜਾਂਦੀ ਹੈ ਉਸ ਨੂੰ ਰਾਜ ਯੋਗ ਕਿਹਾ ਜਾਂਦਾ ਹੈ। ਮਨ, ਬੁੱਧੀ, ਚਿਤ ਤੇ ਅਹੰਕਾਰ ਅੰਤਹਕਰਨ ਦੇ ਚਾਰ ਭਾਗ ਹਨ। ਆਤਮਾ ਇਨ੍ਹਾਂ ਨੂੰ ਦੇਖਣ ਵਾਲੀ (ਦ੍ਰਿਸ਼ਟਾ) ਹੈ ਅਤੇ ਇਹ ਅੰਤਹਕਰਨ ਅਤੇ ਦ੍ਰਿਸ਼ਟਮਾਨ ਸ੍ਰਿਸਟੀ ਕਾਰਨ ਅਤੇ

ਕਾਰਜ ਰੂਪ ਵਿਚ ਆਪਸ ਵਿਚ ਜੁੜੇ ਹੋਏ ਹਨ। ਮਨ, ਬੁੱਧ, ਚਿਤ ਅਤੇ ਅਹੰਕਾਰ ਹੀ ਸਾਰੇ ਸੰਸਾਰਿਕ ਪਰਪੰਚਾਂ ਦੇ ਸੰਕਲਪ ਤੇ ਵਿਕਲਪ ਪੈਦਾ ਕਰਦੇ ਹਨ ਜਿਸ ਵਿਚ ਆਤਮਾ ਉਲਝ ਕੇ ਇਹ ਮਹਿਸੂਸ ਕਰਨ ਲਗ ਪੈਂਦੀ ਹੈ ਕਿ ਉਹ ਹੀ ਇਨ੍ਹਾਂ ਸੰਕਲਪਾਂ, ਵਿਕਲਪਾਂ ਨੂੰ ਸਿਰੇ ਚਾੜ੍ਹਨ ਵਾਲੀ ਕਰਤਾ ਰੂਪ ਹੈ। ਇਹੋ ਹੀ ਲਗਾਉ ਉਸ ਦੇ ਸੁੱਖਾਂ ਦੁੱਖਾਂ ਦਾ ਕਾਰਨ ਬਣਦਾ ਹੈ। ਦਰਅਸਲ ਇਨ੍ਹਾਂ ਸੰਕਲਪਾਂ, ਵਿਕਲਪਾਂ ਨੂੰ ਅਤੇ ਆਤਮਾ ਨੂੰ ਉਸਦੇ ਸ਼ੁੱਧ ਰੂਪ ਵਿਚ ਅਨੁਭਵ ਕਰਨ ਦਾ ਨਾਮ ਹੀ ਰਾਜ ਯੋਗ ਹੈ ਜਿਸ ਵਿਚ ਬਿਬੇਕ ਬੁੱਧ ਇਕ ਮੁੱਖ ਸ਼ਕਤੀ ਦੇ ਵਜੋਂ ਕਾਰਜਸ਼ੀਲ ਹੁੰਦੀ ਹੈ। ਰਾਜ ਯੋਗ ਦੇ ਧਿਆਂਨ ਵਿਚ ਬ੍ਰਹਮ ਧਿਆਨ ਅਤੇ ਇਸ ਦੀ ਸਮਾਧੀ ਨੂੰ ਨਿਰਵਿਕਲਪ ਸਮਾਧੀ ਕਿਹਾ ਜਾਂਦਾ ਹੈ। ਰਾਜਯੋਗ ਵਿਚ ਲੀਨ ਵਿਅਕਤੀ ਨੂੰ ਜੀਵਨ ਮੁਕਤ ਕਿਹਾ ਜਾਂਦਾ ਹੈ। ਮੰਤ੍ਰਯੋਗ ਦੀ ਮਹਾਂਭਾਵ ਸਮਾਧੀ, ਹਠ ਯੋਗ ਦੀ ਮਹਾਂਬੋਧ ਸਮਾਧੀ, ਲਯ ਯੋਗ ਦੀ ਮਹਾਂਲਯ ਸਮਾਧੀ ਤੋਂ ਬਾਅਦ ਪ੍ਰਾਪਤ ਹੋਏ ਗਿਆਨ ਦੇ ਆਧਾਰ ਤੇ ਯੋਗੀ ਰਾਜ ਯੋਗ ਦੇ ਮਾਰਗ ਤੇ ਅੱਗੇ ਵੱਧਦਾ ਹੈ। ਰਾਜਯੋਗ ਦੀਆਂ ਕਿਰਿਆਵਾਂ ਸਾਰੇ ਯੋਗਾਂ ਨਾਲੋਂ ਵਧੀਆ ਅਤੇ ਸਾਰੀਆਂ ਕ੍ਰਿਆਵਾਂ ਦਾ ਸਿੱਖਰ ਮੰਨੀਆਂ ਜਾਂਦੀਆਂ ਹਨ ਅਤੇ ਇਸੇ ਲਈ ਇਸ ਨੂੰ ਰਾਜਯੋਗ ਕਿਹਾ ਜਾਂਦਾ ਹੈ।

### ਯੋਗੀਆਂ ਦੀਆਂ ਧਾਰਮਿਕ ਅਤੇ ਸਮਾਜਿਕ ਸੰਪਰਦਾਵਾਂ

500 ਸਾਲ ਪਹਿਲਾਂ ਸਿੱਖ ਧਰਮ ਦੇ ਉਦਭਵ ਅਤੇ ਵਿਕਾਸ ਦੇ ਸਮੇਂ ਭਾਰਤ ਵਿਚ ਧਰਮ ਦੇ ਨਾਂ ਤੇ ਅਨੇਕਾਂ ਹੀ ਸੰਪਰਦਾਵਾਂ ਪ੍ਰਚਲਿਤ ਸਨ, ਜਿਨ੍ਹਾਂ ਵਿਚ ਵੈਸ਼ਨਵ, ਸ਼ੈਵ ਅਤੇ ਸ਼ਾਕਤ ਪ੍ਰਮੁੱਖ ਸੰਪਰਦਾਵਾਂ ਸਨ, ਜਿਹੜੀਆਂ ਅਗੋਂ ਹੋਰ ਅਨੇਕਾਂ ਹੀ ਸ਼ਾਖਾਵਾਂ ਵਿੱਚ ਵੰਡੀਆਂ ਹੋਈਆਂ ਸਨ। ਸ਼ੈਵ ਅਤੇ ਸ਼ਾਕਤ ਸੰਪਰਦਾਵਾਂ ਨਾਲ ਸੰਬੰਧਿਤ ਸਾਧਕਾਂ ਨੂੰ ਯੋਗੀ ਨਾਂ ਨਾਲ ਜਾਣਿਆ ਜਾਂਦਾ ਸੀ, ਜਿਨ੍ਹਾਂ ਵਿੱਚੋ ਸਾਧਨਾਂ ਅਤੇ ਸਥਾਨ-ਭੇਦ ਦੇ ਅਨੁਸਾਰ ਵਖਰੇਵਾਂ ਸੀ।

ਡਾ. ਹਜ਼ਾਰੀ ਪ੍ਰਸਾਦ ਦਿਵੇਦੀ ਨੇ ਆਪਣੀ ਪੁਸਤਕ 'ਨਾਥ ਸੰਪਰਦਾਇ' ਵਿਚ ਅਤੇ ਪਰਸ਼ੂਰਾਮ ਚਤੁਰਵੇਦੀ ਨੇ, 'ਉੱਤਰੀ ਭਾਰਤ ਕੀ ਸੰਤ ਪਰਪੰਰਾ' ਪੁਸਤਕ ਵਿਚ ਯੋਗੀਆਂ ਦੀਆਂ ਵੱਖ-ਵੱਖ ਸੰਪਰਦਾਵਾਂ ਦੇ ਨਾਂ ਅਤੇ ਉਹਨਾਂ ਦੇ ਕਾਰਜ ਖੇਤਰਾਂ ਦੇ ਨਾਂ ਵੀ ਦਿੱਤੇ ਹਨ। ਇਨ੍ਹਾਂ ਦੋਹਾਂ ਦੀਆਂ ਨਾਂ-ਸੂਚੀਆਂ (ਲਿਸਟਾਂ) ਵਿਚ ਬਹੁਤੇ ਨਾਂ ਦੋਹਾਂ ਵਿਚ ਹੀ ਮਿਲਦੇ ਹਨ ਪਰੰਤੂ ਇਕ ਗੱਲ ਸਪਸ਼ਟ ਹੈ ਕਿ ਇਨ੍ਹਾਂ ਦੋਹਾਂ ਦਾ ਸ੍ਰੋਤ ਜਾਰਜ ਵੈਸਟਨ ਬ੍ਰਿਗਸ ਦੀ ਪੁਸਤਕ 'ਗੋਰਖ ਨਾਥ ਐਂਡ ਕਨਫਟਾ ਯੋਗੀਜ਼' ਹੀ ਹੈ। ਬ੍ਰਿਗਸ ਨੇ ਵੱਖਰੀਆਂ ਵੱਖਰੀਆਂ ਯੋਗੀ ਸੰਪਰਦਾਵਾਂ ਦੇ ਚਾਰਟ ਵੀ ਆਪਣੀ ਰਚਨਾ ਵਿਚ ਦਿੱਤੇ ਹਨ ਅਤੇ ਦਸਿਆ ਹੈ ਕਿ ਪਹਿਲਾਂ ਸ਼ਿਵ ਦੇ 18 ਪੰਥ ਤੇ ਗੋਰਖਨਾਥ ਦੇ 12 ਪੰਥ ਸਨ। ਇਨ੍ਹਾਂ ਦੋਹਾਂ ਪੰਥਾਂ ਦਾ ਆਪਸ ਵਿਚ ਵਿਰੋਧ ਚਲਦਾ ਰਹਿੰਦਾ ਸੀ ਅਤੇ ਪਰਿਣਾਮ ਵਜੋਂ ਸ਼ਿਵ ਦੇ 18 ਚੋਂ 12 ਤੇ ਗੋਰਖ ਦੀਆਂ 12 ਚੋਂ 6 ਸੰਪਰਦਾਵਾਂ ਸਮਾਪਤ ਹੋ ਗਈਆਂ। ਦੋਹਾਂ ਸਮੂਹਾਂ ਚੋਂ ਬਚੇ 12 ਪੰਥ ਇਹ

ਨਾਂ ਕੰਨਫਟੇ ਯੋਗੀਆਂ ਦੀਆਂ ਸੰਪਰਦਾਵਾਂ ਦੇ ਤੌਰ ਤੇ ਜਾਣੇ ਜਾਣ ਲਗ ਪਏ ਅਤੇ ਇਨ੍ਹਾਂ ਨੂੰ ਸਮੁੱਚੇ ਤੌਰ ਤੇ ਗੋਰਖਨਾਥੀ ਵੀ ਕਿਹਾ ਜਾਣ ਲਗ ਪਿਆ। ਬ੍ਰਿਗਸ ਦੀ ਪੁਸਤਕ 'ਗੋਰਖਨਾਥ ਐਂਡ ਕਨਫਟਾ ਯੋਗੀਜ਼', ਪਰਸ਼ੂਰਾਮ ਚਤੁਰਵੇਦੀ ਦੀ ਪੁਸਤਕ 'ਉਤਰੀ ਭਾਰਤ ਕੀ ਸੰਤ ਪਰੰਪਰਾ' ਅਤੇ ਹਜ਼ਾਰੀ ਪ੍ਰਸਾਦ ਦਿਵੇਦੀ ਦੀ ਪੁਸਤਕ 'ਨਾਥ ਸਿਧੋਂ ਕੀ ਬਾਣੀਆਂ' ਵਿਚ ਮੁੱਖ ਤੌਰ ਤੇ ਯੋਗੀਆਂ ਦੇ ਪੰਥ ਤੇ ਉਪ-ਪੰਥ ਹੇਠ ਲਿਖੇ ਅਨੁਸਾਰ ਹਨ :

(1) ਸਤਨਾਥੀ ਪੰਥ : ਇਹ ਪੰਥ ਜਾਂ ਸੰਪਰਦਾ ਲਗਭਗ ਸੰਪਰਦਾਵਾਂ ਦੀਆਂ ਸਾਰੀਆਂ ਸੂਚੀਆਂ ਵਿਚ ਮੌਜੂਦ ਹੈ। ਪੁਰੀ ਵਿਖੇ ਇਨ੍ਹਾਂ ਦੀ ਮੁੱਖ ਗੱਦੀ ਹੈ ਅਤੇ ਇਨ੍ਹਾਂ ਦੀਆਂ ਹੋਰ ਸੰਸਥਾਵਾਂ ਵਰਤਮਾਨ ਹਰਿਆਣਾ, ਪਹੇਵਾ ਅਤੇ ਕਰਨਾਲ ਵਿਚ ਹਨ। ਬ੍ਰਿਗਸ ਦੇ ਅਨੁਸਾਰ ਟਾਕੀਆਂ ਵਾਲੀ ਟੋਪੀ, ਕੋਟ ਅਤੇ ਗੁਦੜੀ (Quilt) ਇਸ ਸੰਪਰਦਾ ਦੀਆਂ ਮੁੱਖ ਨਿਸ਼ਾਨੀਆਂ ਹਨ। ਇਸੇ ਪਰੰਪਰਾਂ ਚੋਂ ਧਰਮਨਾਥੀ ਅਤੇ ਗਰੀਬਨਾਥੀ ਪੈਦਾ ਹੋਏ ਜਿਹੜੇ ਗੁਜਰਾਤ ਦੇ ਕੱਛ ਪ੍ਰਦੇਸ ਤਕ ਪਹੁੰਚੇ।

(2) ਰਾਮਨਾਥੀ : ਇਨ੍ਹਾਂ ਨੂੰ ਕਦੀ ਕਦੀ ਗ਼ਲਤੀ ਨਾਲ ਰਾਮਚੰਦਰ ਨਾਲ ਵੀ ਸੰਬੰਧਿਤ ਕੀਤਾ ਜਾਂਦਾ ਸੀ। ਯੋਗੀਆਂ ਦੀ ਇਹ ਸੰਪਰਦਾ ਸ਼ਿਵ ਦੇ ਯੋਗੀਆਂ ਜਿਨ੍ਹਾਂ ਨੂੰ ਗੋਪਾਲ ਵੀ ਕਿਹਾ ਜਾਂਦਾ ਸੀ, ਨਾਲ ਸੰਬੰਧਿਤ ਮੰਨੀ ਜਾਂਦੀ ਹੈ। ਇਹ ਆਪਣਾ ਸੰਬੰਧ ਸੰਤੋਖਨਾਥ ਨਾਲ ਜੋੜਦੇ ਹਨ। ਜਿਸਨੇ ਆਪਣੀ ਕੋਈ ਵੱਖਰੀ ਸੰਪਰਦਾ ਨਹੀਂ ਚਲਾਈ ਸੀ। ਇਨ੍ਹਾਂ ਦੀ ਮੁੱਖ ਗੱਦੀ ਦਿੱਲੀ ਵਿਖੇ ਹੈ ਅਤੇ ਦਾਸ ਗੋਪਾਲਨਾਥੀ ਜੋਧਪੁਰ ਵਿਖੇ ਰਹਿੰਦੇ ਮੰਨੇ ਜਾਂਦੇ ਹਨ।

(3) ਧਰਮਨਾਥੀ : ਇਹ ਸੰਪਰਦਾ ਆਪਣਾ ਸਰੋਤ ਰਾਜਾ ਧਰਮ ਨੂੰ ਮੰਨਦੀ ਹੈ ਜਿਹੜਾ ਕਿ ਸਤਨਾਥ ਦੀ ਪਰੰਪਰਾ ਵਿਚ ਯੋਗੀ ਬਣ ਗਿਆ ਸੀ। ਇਨ੍ਹਾਂ ਦਾ ਮੁੱਖ ਸਥਾਨ ਗੋਦਾਵਰੀ ਦੇ ਕੰਢੇ ਤੇ ਹੈ ਅਤੇ ਕੱਛ ਦੇ ਧਨੇਸਰ ਸਥਾਨ ਤੇ ਇਨ੍ਹਾਂ ਦੇ ਮਹੱਤਵਪੂਰਨ ਅਤੇ ਪ੍ਰਸਿੱਧ ਮਠ ਹਨ। ਧਰਮਨਾਥ ਨੂੰ ਮਛੰਦਰਨਾਥ ਦਾ ਚੇਲਾ ਵੀ ਕਿਹਾ ਜਾਂਦਾ ਹੈ ਅਤੇ ਇਸਨੂੰ ਪ੍ਰਮੁੱਖ 9 ਨਾਥਾਂ ਵਿਚ ਵੀ ਗਿਣਿਆ ਜਾਂਦਾ ਹੈ।

(4) ਲਕਸ਼ਮਣ ਨਾਥੀ : ਗੋਰਖ ਟਿੱਲੇ ਤੇ ਗੋਰਖਨਾਥ ਤੋਂ ਬਾਅਦ ਲਕਸ਼ਮਣ ਨਾਥ ਗੱਦੀ ਤੇ ਬੈਠਾ ਸੀ; ਇਸ ਸੰਪਰਦਾ ਦੇ ਦੋ ਭਾਗ ਹਨ : ਨਟੇਸਰੀ ਅਤੇ ਦਰਿਆ। ਇਨ੍ਹਾਂ ਦੋਹਾਂ 'ਚ ਇਸ ਤੱਥ ਦਾ ਵੀ ਵਖਰੇਵਾਂ ਹੈ ਕਿ ਨਟੇਸਰੀ ਸੰਪਰਦਾ ਵਾਲੇ ਯੋਗੀ ਟਿੱਲੇ ਤੇ ਨਿਵਾਸ ਕਰਦੇ ਹਨ ਜਦ ਕਿ ਦਰਿਆ ਪੰਥੀ ਯੋਗੀ ਮੈਦਾਨਾਂ ਵਿਚ ਰਹਿੰਦੇ ਹਨ। ਦਰਿਆ ਪੰਥ ਨੂੰ ਇਕ ਵੱਖਰਾ ਪੰਥ ਵੀ ਮੰਨਿਆ ਜਾਂਦਾ ਹੈ। ਨਟੇਸਰੀ ਪੰਥ ਦੇ ਯੋਗੀ ਅੰਮ੍ਰਿਤਸਰ ਵਿਖੇ ਵੀ ਰਹਿੰਦੇ ਦੱਸੇ ਜਾਂਦੇ ਹਨ। ਇਸੇ ਤਰ੍ਹਾਂ ਇਸੇ ਪੰਥ ਦੀ ਹੋਰ ਸ਼ਾਖਾ ਬਾਲਗੋਦਾਂਈ ਨਾਂ ਨਾਲ ਹੁਸ਼ਿਆਰਪੁਰ ਵਿਖੇ ਵੀ ਹੈ। ਬ੍ਰਿਗਸ ਅਨੁਸਾਰ ਪੰਜਾਬ ਦਾ ਲੋਕਧਾਰਾਈ ਪਾਤਰ ਰਾਂਝਾ ਯੋਗੀਆਂ ਦੇ ਨਟੇਸਰੀ ਪੰਥ ਨਾਲ ਸੰਬੰਧਿਤ ਸੀ।

(5) ਦਰਿਆ ਨਾਥੀ : ਇਸ ਸੰਪਰਦਾ ਦੇ ਯੋਗੀ ਸਾਰੇ ਉੱਤਰ ਭਾਰਤ ਅਤੇ ਪੰਜਾਬ ਵਿਚ ਹਨ। ਸਿੰਧ ਪ੍ਰਾਂਤ ਦੇ ਗਜ਼ੇਟੀਅਰ ਅਨੁਸਾਰ ਇਹ ਸਿੰਧ ਵਿਚ ਵੀ ਹਨ। ਸਿੰਧ ਦਰਿਆ ਤੋਂ ਪਰਲੇ ਪਾਰ ਕੋਹਾਟ ਅਤੇ ਕੋਇਟਾ ਵਿਚ ਵੀ ਇਹਨਾਂ ਦੀਆਂ ਸੰਸਥਾਵਾਂ ਹਨ। ਇਹਨਾਂ ਦੀ ਮੁੱਖ ਗੱਦੀ ਸਿੰਧ ਵਿਚ ਉਦਰੋਲਾਲ ਵਿਖੇ ਹੈ ਜਿੱਥੇ ਇਕ ਛੋਟੇ ਬੱਚੇ ਦਾ ਮਕਬਰਾ ਹੈ। ਜਿਸ ਬਾਰੇ ਇਹ ਪ੍ਰਸਿੱਧ ਹੈ ਕਿ ਇਸ ਬੱਚੇ ਨੇ ਆਪਣੇ ਆਪ ਨੂੰ ਇਕ ਸਵਾਰ ਸਿਪਾਹੀ ਦੇ ਰੂਪ ਵਿਚ ਪਰਵਰਤਿਤ ਕਰ ਲਿਆ ਸੀ ਅਤੇ ਮੁਸਲਿਮ ਮੁਹੰਮਦ ਯੂਸਫ਼ ਨੂੰ ਗੁੱਸੇ ਵਿਚ ਕੁਝ ਕਹਿਣ ਲਈ ਸਿੰਧ ਨਦੀ ਚੋਂ ਪ੍ਰਗਟ ਹੋਇਆ ਸੀ। ਇਸਨੂੰ ਉਦਰੋਲਾਲ, ਦੂਲਾਨ ਲਾਲ, ਅਮਰਲਾਲ, ਜਿੰਦਾ ਪੀਰ ਅਤੇ ਦਰਿਆ ਸ਼ਾਹ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸੇ ਨੂੰ ਹੀ ਉਦਰੋਲਾਲ ਵਿਖੇ ਸ਼ੇਖ ਤਾਹਿਰ ਅਤੇ ਸੱਖਰ ਵਿਖੇ ਖਵਾਜਾ ਖਿਦਰ ਨਾਂ ਨਾਲ ਜਾਣਿਆ ਜਾਂਦਾ ਹੈ। ਉਦਰੋਲਾਲ ਦੇ ਮੰਦਰ ਵਿਖੇ ਹਮੇਸ਼ਾ ਇਕ ਦੀਵਾ ਜਗਦਾ ਰਹਿੰਦਾ ਹੈ ਅਤੇ ਮਸਿਆ ਤੋਂ ਦੂਸਰੇ ਦਿਨ ਉਸ ਦੀ ਨਦੀ ਕਿਨਾਰੇ ਜਾਂ ਕਿਸੇ ਨਹਿਰ ਕਿਨਾਰੇ ਜਲ, ਚਾਵਲ, ਮਿਸਰੀ, ਮਸਾਲੇ ਫਲ ਅਤੇ ਜਗਦੇ ਦੀਵਿਆਂ ਨਾਲ ਪੂਜਾ ਕੀਤੀ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਇਹ ਪੀਰ ਧਰਤੀ ਵਿਚ ਹੀ ਅਲੋਪ ਹੋ ਗਿਆ ਸੀ। ਹਿੰਦੂ ਤੇ ਮੁਸਲਮਾਨ ਇਨ੍ਹਾਂ ਤੋਂ ਬਾਅਦ ਇਸ ਗੱਲ ਤੇ ਝਗੜਦੇ ਸਨ ਕਿ ਇਨ੍ਹਾਂ ਦਾ ਅੰਤਿਮ ਸੰਸਕਾਰ ਹਿੰਦੂ ਰੀਤ ਨਾਲ ਜਾਂ ਮੁਸਲਮਾਨੀ ਰੀਤ ਨਾਲ ਕੀਤਾ ਜਾਏ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਪੀਰ ਮੁੜ (ਦੁਬਾਰਾ) ਪ੍ਰਗਟ ਹੋਇਆ ਅਤੇ ਅੰਤਿਮ ਸੰਸਕਾਰ ਲਈ ਦੋਵੇਂ ਢੰਗ ਵਰਤਣ ਦੇ ਆਦੇਸ਼ ਦਿੱਤੇ। ਨਤੀਜੇ ਵਜੋਂ ਉਸ ਅਸਥਾਨ ਤੇ ਮੰਦਰ ਅਤੇ ਮਕਬਰਾ ਦੋਵੇਂ ਹੀ ਹਨ ਜਿੱਥੇ ਹਜ਼ਾਰਾਂ ਲੋਕ ਹਰ ਸਾਲ ਧਾਰਮਿਕ ਲੰਗਰ ਵਿਚ ਸ਼ਾਮਲ ਹੁੰਦੇ ਹਨ।

(6) ਗੰਗਾਨਾਥੀ : ਯੋਗੀਆਂ ਦੀ ਇਹ ਸੰਪਰਦਾਂ ਗੰਗਾਨਾਥ ਵਲੋਂ ਸ਼ੁਰੂ ਕੀਤੀ ਗਈ ਸੀ ਜਿਹੜਾ ਕਿ ਕਪਲਮੁਨੀ ਦਾ ਪੈਰੋਕਾਰ ਮੰਨਿਆ ਜਾਂਦਾ ਸੀ। ਕੁਝ ਲੋਕ ਕਾਇਆ ਨਾਥੀਆਂ ਨੂੰ ਇਨ੍ਹਾਂ ਵਿਚੋਂ ਹੀ ਨਿਕਲਿਆ ਹੋਇਆ ਮੰਨਦੇ ਹਨ।

(7) ਬੈਰਾਗ ਪੰਥੀ : ਗੋਰਖ ਪੰਥ ਦੇ ਵਿਚੋਂ ਨਿਕਲੀ ਇਸ ਸੰਪਰਦਾ ਦਾ ਮੋਢੀ ਭਰਥਰੀ ਮੰਨਿਆ ਜਾਂਦਾ ਹੈ ਜਿਸਨੂੰ ਜਲੰਧਰਨਾਥ ਨੇ ਯੋਗ ਮਾਰਗ ਵਿਚ ਦੀਖਿਆ ਦਿੱਤੀ ਸੀ। ਭਰਥਰੀ ਨੇ ਉਜੈਨ ਦਾ ਰਾਜ ਸਿੰਘਾਸਨ ਤਿਆਗ ਦਿੱਤਾ ਸੀ ਅਤੇ ਯੋਗੀ ਬਣ ਗਿਆ ਸੀ। ਇਕ ਪਰੰਪਰਾ ਅਨੁਸਾਰ ਉਹ ਰਾਜਾ ਭੋਜ ਦਾ ਪੁੱਤਰ ਸੀ ਹਾਲਾਂ ਕਿ ਉਸਨੂੰ ਜਲੰਧਰੀਪਾ ਜਾਂ ਜਲੰਧਰਨਾਥ ਨੇ ਦੀਖਿਆ ਦਿੱਤੀ ਸੀ ਪਰ ਇਸਨੂੰ ਗੋਰਖਨਾਥ ਦਾ ਹੀ ਚੇਲਾ ਮੰਨਿਆ ਜਾਂਦਾ ਸੀ। ਹਰਦੁਆਰ ਦੇ ਆਈ ਪੰਥ ਦੇ ਯੋਗੀ ਵੀ ਇਸ ਨੂੰ ਗੋਰਖਨਾਥ ਦਾ ਹੀ ਚੇਲਾ ਮੰਨਦੇ ਹਨ। ਕਪਲਾਨੀ ਦੇ ਯੋਗੀ ਇਸ ਦੇ ਮੁੱਖ ਸਹਿਯੋਗੀ ਸਨ ਜਿਹੜੇ ਜਲੰਧਰਨਾਥ ਦੀ ਪਰੰਪਰਾ ਵਿਚੋਂ ਨਿਕਲੇ ਸਨ। ਗੋਰਖਨਾਥੀਆਂ ਦੀ ਇਸ ਸੰਪਰਦਾ ਵਿਚੋਂ ਪ੍ਰੇਮ ਨਾਥ ਨਾਂ ਦਾ ਯੋਗੀ

ਵੀ ਮਹੱਤਵਪੂਰਨ ਹੈ ਅਤੇ ਸਮਝਿਆ ਜਾਂਦਾ ਹੈ ਕਿ ਉਸ ਨੇ ਇਕ ਸੰਪਰਦਾ ਚਲਾਈ ਸੀ। ਭਰਥਰੀ ਦਾ ਇਕ ਹੋਰ ਪ੍ਰਸਿੱਧ ਚੇਲਾ ਪੇਸ਼ਾਵਰ ਨਿਵਾਸੀ ਰਤਨਨਾਥ ਸੀ। ਫਰੰਟੀਅਰ (ਅਫ਼ਗਾਨਿਸਤਾਨ) ਦੇ ਇਲਾਕੇ ਦੇ ਅੱਗੋਂ ਅਤੇ ਪੇਸ਼ਾਵਰ ਵਿਚ ਰਤਨਨਾਥ ਦੀ ਪਰੰਪਰਾ ਦੇ ਯੋਗੀ ਮੁੰਦਰਾਂ ਧਾਰਨ ਨਹੀਂ ਕਰਦੇ। ਇਸ ਸੰਬੰਧ ਵਿਚ ਇਕ ਦੰਤ ਕਥਾ ਪ੍ਰਸਿੱਧ ਹੈ ਕਿ ਟਿੱਲੇ ਉੱਤੇ ਜਦੋਂ ਯੋਗੀਆਂ ਨੇ ਰਤਨਨਾਥ ਨੂੰ ਮੁੰਦਰਾਂ ਨਾ ਪਾਉਣ ਕਰਕੇ ਝਾੜਿਆ ਤਾਂ ਉਸਨੇ ਆਪਣਾ ਸੀਨਾ ਖੋਲ ਕੇ ਦਿਖਾ ਦਿੱਤਾ ਕਿ ਉਸਨੇ ਮੁੰਦਰਾਂ ਹਿਰਦੇ ਵਿਚ ਧਾਰਨ ਕੀਤੀਆਂ ਹੋਈਆਂ ਹਨ। ਇਸੇ ਤਰ੍ਹਾਂ ਇਕ ਵਾਰ ਉਸਨੂੰ ਸਜ਼ਾ ਦੇ ਤੌਰ ਤੇ ਮੁੰਦਰਾਂ ਤੋਂ ਵੰਚਿਤ ਕੀਤਾ ਗਿਆ ਪਰ ਉਸਨੇ ਆਪਣੇ ਮੂੰਹ ਵਿਚ ਉਨ੍ਹਾਂ ਮੁੰਦਰਾਵਾਂ ਦੇ ਦਰਸ਼ਨ ਕਰਾ ਦਿੱਤੇ। ਇਸ ਯੋਗੀ ਨੂੰ ਮੁਸਲਮਾਨ ਵੀ ਮੰਨਦੇ ਹਨ। ਆਪਣੇ ਸਰੀਰ ਦੇ ਮਲ ਤੋਂ ਇਕ ਬੱਚੇ ਦੀ ਰਚਨਾ ਕਰਕੇ ਵੀ ਰਤਨਨਾਥ ਪ੍ਰਸਿੱਧ ਹੈ ਅਤੇ ਇਸੇ ਬੱਚੇ ਨੂੰ ਹੀ ਬਾਅਦ ਵਿਚ ਕਾਇਆ ਨਾਥ ਅਤੇ ਕਯਾਮੂਦੀਨ ਵੀ ਕਿਹਾ ਜਾਣ ਲੱਗਾ। ਕਹਿੰਦੇ ਹਨ ਕਿ ਜਦੋਂ ਕਾਇਆ ਨਾਥ ਮਰ ਗਿਆ ਤਾਂ ਉਸ ਦਾ ਸਰੀਰ ਵੀ ਅਲੋਪ ਹੋ ਗਿਆ, ਕੇਵਲ ਕਪੜੇ ਹੀ ਬਚ ਗਏ। ਰਤਨਨਾਥ ਨਾਲ ਸੰਬੰਧਿਤ ਯੋਗੀਆਂ ਦਾ ਇਕ ਹੋਰ ਸਮੂਹ ਵੀ ਹੈ ਜਿਨ੍ਹਾਂ ਨੂੰ ਮੇਖਲਧਾਰੀ ਕਿਹਾ ਜਾਂਦਾ ਹੈ। ਅੰਬਾਲਾ ਵਿਚ ਇਹ ਤੜਾਗੀ ਧਾਰਨ ਕਰਦੇ ਹਨ, ਨਾਭਾ ਵਿਚ ਵੀ ਅਜਿਹੇ ਯੋਗੀ ਹਨ ਜਿਹੜੇ ਆਪਣੇ ਆਪ ਨੂੰ ਰਤਨਨਾਥ ਨਾਲ ਜੋੜਦੇ ਹਨ। ਪੂਣੀਆਂ ਗੋਤ ਦੇ ਜੱਟ ਬਰਾਦਰੀ ਨਾਲ ਸੰਬੰਧਿਤ ਲੋਕ ਬ੍ਰਿਗਸ ਅਨੁਸਾਰ ਇਸੇ ਰਤਨਨਾਥ ਨਾਲ ਆਪਣਾ ਨਾਮ ਜੋੜਦੇ ਹਨ। ਇਨ੍ਹਾਂ ਘਰਬਾਰੀ ਯੋਗੀਆਂ ਦਾ ਸੰਸਥਾਪਕ ਨਾਥ ਮਾਈਨਾਥ ਸੀ। ਜਦੋਂ ਉਹ ਯੋਗੀ ਬਣ ਗਿਆ ਤਾਂ ਜੱਟ ਬਰਾਦਰੀ ਦੇ ਲੋਕਾਂ ਨੇ ਉਸਨੂੰ ਇਕ ਮਦਾਰੀ ਯੋਗੀ ਦੀ ਲੜਕੀ ਨਾਲ ਵਿਆਹ ਕਰਨ ਲਈ ਮਜ਼ਬੂਰ ਕੀਤਾ। ਡੇਰਾ ਗਾਜ਼ੀ ਖਾਂ ਦੇ ਭਰਤ ਵੀ ਇਸੇ ਸੰਪਰਦਾ ਨਾਲ ਸੰਬੰਧਿਤ ਸਨ। ਰਤਨ ਨਾਥੀਆਂ ਨੂੰ ਦਰਿਆ ਨਾਥੀਆਂ ਵਿਚ ਵੀ ਗਿਣ ਲਿਆ ਜਾਂਦਾ ਹੈ। ਮੌਜੂਦਾ ਅਫ਼ਗਾਨਿਸਤਾਨ ਦੇ ਕਾਬਲ ਦੇ ਜਲਾਲਾਬਾਦ ਵਿਚ ਰਤਨਨਾਥ ਨਾਲ ਸੰਬੰਧਿਤ ਕਈ ਸਥਾਨ ਸਨ।

(8) ਰਾਵਲ ਜਾਂ ਨਾਗ ਨਾਥੀ : ਇਹ ਸ਼ਿਵ ਦੇ ਸਮੂਹ ਦੇ ਯੋਗੀਆਂ ਦਾ ਤੀਸਰਾ ਮੂਲ ਸਮੂਹ ਸੀ। ਰਾਵਲ ਮੁਸਲਮਾਨ ਯੋਗੀਆਂ ਵਿਚ ਸਭ ਤੋਂ ਵੱਧ ਮਹੱਤਵਪੂਰਨ ਸਨ ਅਤੇ ਬਹੁਤ ਵੱਡੇ ਘੁਮੱਕੜ ਸਨ। ਪੰਜਾਬ ਦੇ ਪੱਛਮੀ ਜ਼ਿਲਿਆਂ ਵਿਚ ਇਹ ਤੰਤਰ-ਮੰਤਰ ਨੂੰ ਜਾਣਨ ਵਾਲੇ ਅਤੇ ਦਵਾਦਾਰੂ ਕਰਨ ਵਾਲੇ ਦੇਸੀ ਹਕੀਮਾਂ ਦੇ ਰੂਪ ਵਿਚ ਜਾਣੇ ਜਾਂਦੇ ਸਨ। ਇਨ੍ਹਾਂ ਦੀਆਂ ਵੀ ਕੁਝ ਅੱਗੇ ਸ਼ਾਖਾਵਾਂ ਸਨ ਜਿਹੜੇ ਪੇਸ਼ਾਵਰ ਅਤੇ ਰੋਹਤਕ ਦੇ ਲਾਗੇ ਮੱਠਾਂ ਵਿਚ ਨਿਵਾਸ ਕਰਦੇ ਸਨ। ਰਾਵਲਪੰਥੀਆਂ ਦਾ ਮੁੱਖ ਸਥਾਨ ਰਾਵਲਪਿੰਡੀ (ਵਰਤਮਾਨ ਪਾਕਿਸਤਾਨ) ਵਿਚ ਸੀ ਅਤੇ ਇਨ੍ਹਾਂ ਦੇ ਮੈਂਬਰ ਹਜਰੋ ਅਤੇ ਅਫ਼ਗਾਨਿਸਤਾਨ ਵਿਚ ਪਾਏ ਜਾਂਦੇ ਸਨ।

(9) ਜਲੰਧਰ ਨਾਥੀ : ਇਹ ਯੋਗੀ ਗੋਰਖਨਾਥੀ ਯੋਗੀਆਂ ਦੇ ਪਾਉਨਾਥ ਪੰਥ ਨਾਲ ਸੰਬੰਧਿਤ ਵੀ ਮੰਨੇ ਜਾਂਦੇ ਸਨ ਪਰ ਇਕ ਪਰੰਪਰਾ ਅਨੁਸਾਰ ਜਲੰਧਰ ਨਾਥ ਯੋਗੀਆਂ ਦੀ ਇਕ ਬਹੁਤ ਹੀ ਮੁਢਲੀ ਸੰਪਰਦਾ ਨਾਲ ਸੰਬੰਧਿਤ ਸੀ ਅਤੇ ਨਾਥ ਪੰਥ ਦੇ ਸਮਾਨਾਂਤਰ ਇਸਨੇ ਕਈ 'ਪਾ ਪੰਥ' ਸਥਾਪਿਤ ਕੀਤੇ ਸਨ। ਤਿੱਬਤੀ ਭਾਸ਼ਾ ਵਿਚ 'ਪਾ' ਸ਼ਬਦ ਦਾ ਅਰਥ 'ਵਾਲਾ' ਮੰਨਿਆ ਜਾਂਦਾ ਹੈ ਅਤੇ ਇਸ ਸ਼ਬਦ ਰਾਹੀਂ ਹੀ ਪਤਾ ਲਗਦਾ ਹੈ ਕਿ ਕੰਨ ਫਟੇ ਯੋਗੀਆਂ ਵਿਚ ਤਿਬੱਤੀ ਪਰੰਪਰਾ ਦਾ ਕਿਤਨਾ ਪ੍ਰਭਾਵ ਸੀ। ਇਸੇ ਸੰਪਰਦਾ ਵਿਚ ਕਾਨੀਪਾ ਅਤੇ ਗੋਪੀਚੰਦ ਨੂੰ ਮੰਨਿਆ ਜਾਂਦਾ ਹੈ। ਜਲੰਧਰਨਾਥ ਨੂੰ ਕਿਧਰੇ ਕਿਧਰੇ ਔਘੜ ਵੀ ਮੰਨਿਆ ਜਾਂਦਾ ਹੈ ਜਦ ਕਿ ਗੋਰਖਨਾਥ ਅਤੇ ਮਛੰਦਰਨਾਥ ਕੰਨਫਟੇ ਯੋਗੀਆਂ ਦੇ ਮੋਢੀ ਸਨ।

ਜਲੰਧਰਨਾਥ ਦਾ ਖੇਤਰ ਬਿਹਾਰ ਅਤੇ ਬੰਗਾਲ ਹੈ ਜਦੋਂ ਕਿ ਗੋਰਖ, ਮਛੰਦਰ ਆਦਿ ਦਾ ਖੇਤਰ ਉੱਤਰ ਪ੍ਰਦੇਸ਼ ਅਤੇ ਪੰਜਾਬ ਮੰਨਿਆ ਜਾਂਦਾ ਹੈ। ਇਹ ਸੰਪਰਦਾ ਜੈਪੁਰ ਵਿਖੇ ਵੀ ਮੰਨੀ ਜਾਂਦੀ ਹੈ।

(10) ਆਈ ਪੰਥ : ਇਸ ਪੰਥ ਨੂੰ ਗੋਰਖਨਾਥੀ ਗਰੁਪ ਦੇ ਚੋਲੀ ਨਾਥ ਨਾਲ ਸੰਬੰਧਿਤ ਮੰਨਿਆ ਜਾਂਦਾ ਸੀ। ਬ੍ਰਿਗਸ ਅਨੁਸਾਰ ਹਰਦੁਆਰ ਦੇ ਆਈ ਪੰਥੀ ਆਪਣੇ ਆਪ ਨੂੰ ਪੀਰ ਪਾਰਸਨਾਥ ਦੇ ਪੈਰੋਕਾਰ ਮੰਨਦੇ ਸਨ ਅਤੇ ਆਈ ਦੇਵੀ ਦੀ ਪੂਜਾ ਦੇ ਕਾਰਨ ਹੀ ਉਹ ਪੀਰ ਪਾਰਸਨਾਥ ਦੀ ਪਰੰਪਰਾ ਤੋਂ ਆਪਣੇ ਆਪ ਨੂੰ ਵੱਖਰਾ ਸਮਝਦੇ ਸਨ। ਇਹ ਸਾਰੇ ਆਪਣਾ ਮੂਲ ਸਰੋਤ ਗੋਰਖਨਾਥ ਦੀ ਇਕ ਇਸਤਰੀ ਪੈਰੋਕਾਰ (ਚੇਲੀ) ਬਿਮਲਾ ਦੇਵੀ ਨਾਲ ਸੰਬੰਧਿਤ ਮੰਨਦੇ ਸਨ। ਆਈ ਦਾ ਅਰਥ ਮਾਈ (ਮਾਂ ਦੇਵੀ) ਹੈ ਇਹ ਯੋਗੀ ਆਪਣੇ ਨਾਮ ਨਾਲ ਨਾਥ ਦੀ ਬਜਾਏ ਆਈ ਲਾਉਂਦੇ ਸਨ। ਪਰੰਤੂ ਇਹਨਾਂ ਦੀਆਂ ਪੰਜ ਪੁਸ਼ਤਾਂ ਤੋਂ ਬਾਅਦ ਇਨ੍ਹਾਂ ਨੇ ਆਪਣੇ ਨਾਂ ਨਾਲ ਨਾਥ ਲਫ਼ਜ਼ ਲਾਉਣਾ ਸ਼ੁਰੂ ਕਰ ਦਿੱਤਾ। ਨਰਮਾਈ ਜੀ ਇਸ ਸੰਪਰਦਾ ਦਾ ਪ੍ਰਸਿੱਧ ਯੋਗੀ ਸੀ ਜਿਹੜਾ ਗੋਰਖਨਾਥ ਤੋਂ ਵੀ ਕਈ ਪੁਸ਼ਤਾ ਬਾਅਦ ਵਿਦਮਾਨ ਸੀ ਅਤੇ ਉਸ ਤੋਂ ਬਾਅਦ ਮਸਤਨਾਥ ਨਾਂ ਦੇ ਆਈ ਪੰਥੀ ਯੋਗੀ ਤੋਂ ਇਸ ਸੰਪਰਦਾ ਨਾਲ ਨਾਥ ਸ਼ਬਦ ਜੁੜ ਗਿਆ। ਇਸ ਪੰਥ ਦਾ ਮੁੱਖ ਸਥਾਨ ਰੋਹਤਕ ਦੇ ਬੋਹਰ ਅਸਥਾਨ ਵਿਖੇ ਹੈ ਜਿਸ ਨੂੰ ਨਰਮਾਈ ਜੀ ਨੇ ਸਥਾਪਿਤ ਕੀਤਾ ਸੀ। ਇਸ ਅਸਥਾਨ ਤੇ ਕੋਈ ਵੀ ਮੂਰਤੀ ਸਥਾਪਤ ਨਹੀਂ ਕੀਤੀ ਗਈ ਸੀ। ਹਰਦੁਆਰ ਵਿਖੇ ਵੀ ਆਈ ਪੰਥੀਆਂ ਦੀ ਇਕ ਬਹੁਤ ਹੀ ਮਹੱਤਵਪੂਰਨ ਅਤੇ ਵੱਡੀ ਸੰਸਥਾ ਹੈ। ਹਜ਼ਾਰੀ ਪ੍ਰਸਾਦ ਦਿਵੇਦੀ ਤੇ ਪਰਸ਼ੂਰਾਮ ਚਤੁਰਵੇਦੀ ਇਸ ਸੰਪਰਦਾ ਦਾ ਸਥਾਨ ਦਿਨਾਜ਼ਪੁਰ ਬੰਗਾਲ ਵਿਖੇ ਮੰਨਦੇ ਹਨ।[23]

(11) ਕਪਲਾਨੀ : ਇਹ ਸੰਪਰਦਾ ਗੋਰਖਨਾਥੀਆਂ ਦੀ ਪ੍ਰਾਚੀਨ ਸਿਲਸਿਲੇ ਦੀ ਚਾਂਦ ਨਾਥੀ ਉਪ ਸੰਪਰਦਾ ਵਿਚੋਂ ਮੰਨੀ ਜਾਂਦੀ ਹੈ। ਇਸ ਸੰਪਰਦਾ ਦੇ ਯੋਗੀ ਆਪਣਾ ਆਰੰਭ ਗੋਰਖਨਾਥ ਦੇ ਕਪਲਮੁਨੀ ਨਾਮ ਦੇ ਚੇਲੇ ਤੋਂ ਮੰਨਦੇ ਹਨ। ਇਸ ਪੰਥ

ਨੂੰ ਕਪਿਲ ਜਾ "ਕਪਿਲਦੇਓ ਕੇ" ਕਿਹਾ ਜਾਂਦਾ ਸੀ। ਇਸ ਉਪਸੰਪਰਦਾ ਨਾਲ ਸੰਬੰਧਿਤ ਇਕ ਗਰੁੱਪ ਨੂੰ ਨੀਮ ਨਾਥੀ, ਕਪਲਾਨੀ ਜਾਂ ਖਿਸਕਾਈ ਵੀ ਕਿਹਾ ਜਾਂਦਾ ਸੀ। ਇਸ ਪੰਥ ਦਾ ਮੁੱਖ ਸਥਾਨ ਗੰਗਾਸਾਗਰ ਵਿਖੇ ਹੈ। ਬ੍ਰਿਗਸ ਦੀ ਇਹ ਸੂਚਨਾ ਉਚਿਤ ਪ੍ਰਤੀਤ ਨਹੀਂ ਹੁੰਦੀ ਕਿਉਂਕਿ ਗੰਗਾਸਾਗਰ ਵਿਖੇ ਹਿੰਦੂ ਪਰੰਪਰਾ ਅਨੁਸਾਰ ਉਸ ਕਪਿਲਮੁਨੀ ਦਾ ਸਥਾਨ ਮੰਨਿਆ ਜਾਂਦਾ ਹੈ ਜਿਹੜਾ ਸਾਂਖ ਸ਼ਾਸਤਰ ਦਾ ਪਹਿਲਾ ਰਚਨਹਾਰ ਕਿਹਾ ਜਾਂਦਾ ਹੈ ਅਤੇ ਜਿਹੜਾ ਗੋਰਖਨਾਥ ਤੋਂ ਕਈ ਸਦੀਆਂ ਪਹਿਲਾਂ ਵਿਦਮਾਨ ਰਿਹਾ ਹੋਵੇਗਾ ਕਿਉਂਕਿ ਸਾਂਖ ਅਤੇ ਯੋਗ ਇਕ ਦੂਜੇ ਨਾਲ ਅੰਤਰ ਸੰਬੰਧਿਤ ਹਨ ਇਸ ਲਈ ਹੋ ਸਕਦਾ ਹੈ ਕਿ ਕਪਲਾਨੀ ਨਾਮਕ ਯੋਗੀਆਂ ਦੀ ਸੰਪਰਦਾ ਸਭ ਤੋਂ ਪ੍ਰਾਚੀਨ ਹੋਵੇ।

(12) ਧਜਪੰਥ : ਗੋਰਖਨਾਥੀਆਂ ਦੀ ਪ੍ਰਾਚੀਨ ਪਰੰਪਰਾ ਵਿਚੋਂ ਇਹ ਸੰਪਰਦਾ ਛੇਵੇਂ ਨੰਬਰ ਤੇ ਹੈ ਅਤੇ ਇਹ ਮਹਾਂਵੀਰ ਹਨੂਮਾਨ ਨਾਲ ਸੰਬੰਧਿਤ ਮੰਨੀ ਜਾਂਦੀ ਹੈ। ਇਸ ਸੰਪਰਦਾ ਨੂੰ ਵੀ ਯੋਗੀਆਂ ਦੀਆਂ 12 ਸੰਪਰਦਾਵਾਂ ਵਿਚੋਂ ਇਕ ਮੰਨਿਆ ਜਾਂਦਾ ਹੈ। ਇਨ੍ਹਾਂ ਬਾਰੇ ਇਹ ਵੀ ਪ੍ਰਸਿੱਧ ਹੈ ਕਿ ਇਹ ਹਮੇਸ਼ਾਂ ਇਕ ਝੰਡਾ ਨਾਲ ਲੈ ਕੇ ਚਲਦੇ ਸਨ ਅਤੇ ਇਨ੍ਹਾਂ ਵਿਚ ਕੁਝ ਪਿਸ਼ੌਰ ਅਤੇ ਅੰਬਾਲਾ ਵਿਖੇ ਰਹਿੰਦੇ ਸਨ। ਪਰੰਤੂ ਇਹ ਕਥਨ ਗੋਰਖਟਿੱਲੇ ਦੇ ਯੋਗੀ ਸਹੀ ਨਹੀਂ ਮੰਨਦੇ। ਇਹ ਵੀ ਕਿਹਾ ਜਾਂਦਾ ਹੈ ਕਿ ਇਹ ਸ੍ਰੀ ਲੰਕਾ ਵਿਚ ਵੀ ਮਿਲਦੇ ਹਨ। ਪਰਸ਼ੂਰਾਮ ਚਤੁਰਵੇਦੀ ਅਨੁਸਾਰ ਵਰਤਮਾਨ ਸਮੇਂ ਵਿਚ ਵੀ ਇਸ ਸੰਪਰਦਾ ਦਾ ਕੇਂਦਰ ਅੰਬਾਲਾ ਵਿਚ ਮੌਜੂਦ ਹੈ।

(ੲ) ਯੋਗੀਆਂ ਦੀਆਂ ਧਾਰਮਿਕ ਸਾਧਨਾਵਾਂ : ਇਸ ਵਿਚ ਤਾਂ ਕੋਈ ਸੰਦੇਹ ਹੀ ਨਹੀਂ ਕਿ ਯੋਗੀ ਅਵਸ਼ਕ ਰੂਪ ਵਿਚ ਸ਼ਿਵ ਦੇ ਉਪਾਸਕ ਹਨ ਅਤੇ ਉਸੇ ਨੂੰ ਹੀ ਉਹ ਆਦਿ ਗੁਰੂ ਜਾਂ ਨਾਥ ਮੰਨਦੇ ਹਨ। ਸ਼ਿਵ ਨਾਲ ਅਤੇ ਯੋਗ ਮਾਰਗ ਨਾਲ ਸੰਬੰਧਿਤ ਯੋਗੀਆਂ ਦੇ ਸਥਾਨ ਭਾਰਤ ਦੇ ਚਾਰੇ ਦਿਸ਼ਾਵਾਂ ਵੱਲ ਖਿਲਰੇ ਪਏ ਹਨ। ਉਂਜ ਤਾਂ ਯੋਗੀ ਅਲਾਹਬਾਦ, ਅਯੋਧਿਆ ਆਦਿ ਹੋਰ ਹਿੰਦੂ ਤੀਰਥ ਸਥਾਨਾਂ ਤੇ ਵੀ ਤੀਰਥ ਯਾਤਰਾ ਕਰਦੇ ਹਨ ਪਰੰਤੂ ਇਨ੍ਹਾਂ ਦੇ ਮੁੱਖ ਸਥਾਨ ਨੇਪਾਲ, ਅਸਾਮ, ਗੜਵਾਲ, ਕਮਾਉਂ ਦੀਆਂ ਪਹਾੜੀਆਂ, ਪੰਜਾਬ, ਜੰਮੂ-ਕਸ਼ਮੀਰ, ਮੌਜੂਦਾ ਪੱਛਮੀ ਪਾਕਿਸਤਾਨ ਦੇ ਉੱਤਰੀ ਅਤੇ ਦੱਖਣੀ ਭਾਗਾਂ ਵਿਚ ਸਥਿਤ ਹਨ। ਕਠਮੰਡੂ ਵਿਚ ਗੋਰਖਨਾਥ ਅਤੇ ਮਛੰਦਰਨਾਥ ਨਾਲ ਸੰਬੰਧਿਤ ਅਨੇਕਾਂ ਸਥਾਨ ਹਨ। ਬਾਗਮਤੀ ਜਿਹੜਾ ਕਿ ਪਾਟਨ (ਕਠਮੰਡੂ) ਤੋਂ ਪੰਜ ਕਿਲੋਮੀਟਰ ਤੇ ਹੈ ਉੱਥੇ ਮਛੰਦਰਨਾਥ ਦਾ ਮੰਦਰ ਹੈ ਜਿੱਥੇ ਸਾਰੇ ਗੋਰਖਨਾਥੀ ਰਹਿੰਦੇ ਹਨ। ਸ੍ਰੀਨਗਰ, ਗੜਵਾਲ ਵਿਚ ਵੀ ਗੋਰਖਨਾਥ ਨਾਲ ਸੰਬੰਧਿਤ ਇਕ ਸਥਾਨ ਹੈ। ਹਰਦੁਆਰ ਵਿਖੇ ਵੀ ਗੋਰਖਨਾਥੀਆਂ ਦੇ ਅਤੇ ਖਾਸਤੌਰ ਤੇ ਕੰਨਪਾਟੇ ਯੋਗੀਆਂ ਦੇ ਅਨੇਕਾਂ ਸਥਾਨ ਹਨ ਅਤੇ ਇੱਥੇ ਕਾਫੀ ਸੰਖਿਆ ਵਿਚ ਆਈ ਪੰਥ ਵਾਲੇ ਯੋਗੀ ਨਿਵਾਸ ਕਰਦੇ ਹਨ ਜਿਨ੍ਹਾਂ ਦਾ ਜ਼ਿਕਰ

ਗੁਰੂ ਨਾਨਕ ਦੇਵ ਜੀ ਨੇ ਜਪੁਜੀ ਵਿਚ ਕੀਤਾ ਹੈ। ਬਨਾਰਸ ਵਿਚ ਵੀ ਤਿੰਨ ਅਸਥਾਨ ਅਜਿਹੇ ਹਨ ਜਿਹੜੇ ਗੋਰਖਨਾਥੀ ਯੋਗੀਆਂ ਨਾਲ ਸੰਬੰਧਿਤ ਹਨ : ਲਾਠਭੈਰਉ, ਕਾਲਭੈਰਉ ਅਤੇ ਗੋਰਖਨਾਥ ਦਾ ਟਿੱਲਾ। ਯੂ.ਪੀ. ਵਿਚ ਵੀ ਗੋਰਖਪੁਰ ਨਾਮ ਦਾ ਸ਼ਹਿਰ ਗੋਰਖਨਾਥ ਦੇ ਨਾਂ ਤੇ ਹੀ ਜਾਣਿਆ ਜਾਂਦਾ ਹੈ ਜਿੱਥੇ ਯੋਗੀਆਂ ਦੇ ਅਨੇਕਾਂ ਹੀ ਸਥਾਨ ਹਨ। ਇਸੇ ਤਰ੍ਹਾਂ ਪੇਸ਼ਾਵਰ ਦੇ ਨੇੜੇ ਗੋਰਖਹਟੜੀ ਸਥਾਨ ਹੈ ਅਤੇ ਸਿਆਲਕੋਟ ਵੀ ਗੋਰਖਨਾਥ ਦੇ ਚੇਲੇ ਪੂਰਨ ਭਗਤ ਦੇ ਕਾਰਨ ਮਸ਼ਹੂਰ ਹੈ। ਅੰਮ੍ਰਿਤਸਰ ਵਿਖੇ ਵੀ ਦੁਰਗਿਆਨਾ ਇਲਾਕੇ ਵਿਚ ਭੈਰਉ ਦਾ ਮੰਦਰ ਸਥਿਤ ਹੈ ਅਤੇ ਇਸ ਤੋਂ ਇਲਾਵਾ ਸ਼ਿਵ ਦਾ ਮੰਦਰ ਵੀ ਇੱਥੇ ਹੈ। ਗੋਰਖਟਿੱਲਾ ਜਿਹਲਮ ਦੇ ਉੱਤਰ ਪੱਛਮ ਵਿਚ ਜਿਹਲਮ ਤੋਂ ਲਗਭਗ 40 ਕਿਲੋਮੀਟਰ ਦੂਰ ਸਰਗੋਧੇ ਦੇ ਇਲਾਕੇ ਵਿਚ ਸਥਿਤ ਹੈ ਜਿੱਥੇ ਯੋਗੀ ਭਰਥਰੀ ਦਾ ਸਥਾਨ ਹੈ। ਭਾਰਤ ਦੇ ਧੁਰ ਪੂਰਬ ਵਿਚ ਕਾਮਾਖਿਆ ਵਿਖੇ ਇਕ ਬਹੁਤ ਹੀ ਵੱਡੀ ਸ਼ਕਤੀ ਪੀਠ ਹੈ ਜਿੱਥੇ ਯੋਗੀ ਵਾਮਾਚਾਰ ਭੈਰਵੀ ਚਕਰ ਆਦਿ ਰਾਹੀਂ ਯੋਗਸਾਧਨਾ ਦਾ ਅਭਿਆਸ ਕਰਦੇ ਸਨ। ਇਸੇ ਤਰ੍ਹਾਂ ਹੀ ਗੁਜਰਾਤ ਵਿਚ ਧਿਨੋਧਰ ਵੀ ਇਕ ਪ੍ਰਸਿੱਧ ਸਥਾਨ ਹੈ ਜਿਹੜਾ ਕੱਛ ਅਤੇ ਭੁਜ ਇਲਾਕੇ ਵਿਚ ਸਥਿਤ ਹੈ ਇਸੇ ਤਰ੍ਹਾਂ ਹੀ ਭਾਰਤ ਭਰ ਵਿਚ ਹੋਰ ਵੀ ਅਨੇਕਾਂ ਸਥਾਨ ਹਨ ਜਿਹੜੇ ਯੋਗੀਆਂ ਦੇ ਤੀਰਥ ਸਥਾਨਾਂ ਵਜੋਂ ਜਾਣੇ ਜਾਂਦੇ ਹਨ।

ਬੋਧੀ ਸਾਧਨਾਵਾਂ ਦੇ ਨਾਲ ਯੋਗੀਆਂ ਦੇ ਸੰਬੰਧਾਂ ਦਾ ਜ਼ਿਕਰ ਕਈ ਰੂਪਾਂ ਵਿਚ ਪ੍ਰਾਪਤ ਹੁੰਦਾ ਹੈ। ਬ੍ਰਿਗਸ ਦੇ ਅਨੁਸਾਰ ਬੰਗਾਲ ਦੀ ਇਕ ਪਰੰਪਰਾ ਦੇ ਅਨੁਸਾਰ ਗੋਰਖਨਾਥ ਮੂਲ ਰੂਪ ਵਿਚ ਬੋਧੀ ਸੀ ਜਿਸਨੂੰ ਰਮਣਵਜਰ ਨਾਮ ਨਾਲ ਜਾਣਿਆ ਜਾਂਦਾ ਸੀ ਤੇ ਜਿਹੜਾ ਯੋਗੀਆਂ ਦੀ ਵਜਰਯਾਨ ਸ਼ਾਖਾ ਨਾਲ ਸੰਬੰਧਿਤ ਮੰਨਿਆ ਜਾਂਦਾ ਸੀ।[24] ਉਸ ਨੇ ਸ਼ੈਵ ਮਤ ਵਿਚ ਦੀਖਿਆ ਲਈ ਅਤੇ ਬਾਅਦ ਵਿਚ ਸ਼ੈਵਮਤ ਦਾ ਪੈਰੋਕਾਰ ਅਤੇ ਪ੍ਰਚਾਰਕ ਬਣ ਗਿਆ। ਨੇਪਾਲ ਵਿਚ ਮਛੰਦਰ ਨਾਥ ਨੂੰ ਅਵਲੋਕਿਤੇਸ਼ਵਰ ਦੇ ਰੂਪ ਵਿਚ ਜਾਣਿਆ ਜਾਂਦਾ ਹੈ ਅਤੇ ਉੱਥੇ ਸਲਾਨਾ ਉਸਤਵ ਇਕ ਪ੍ਰਾਚੀਨ ਬੋਧੀ ਮੂਰਤੀ ਦੇ ਚਾਰ ਚੁਫੇਰੇ ਹੀ ਮਨਾਇਆ ਜਾਂਦਾ ਹੈ। ਇਸੇ ਤਰ੍ਹਾਂ ਹੀ ਯੋਗੀਆਂ ਦੇ ਜੈਨ ਧਰਮ ਨਾਲ ਸੰਬੰਧ ਵੀ ਪ੍ਰਾਪਤ ਹੁੰਦੇ ਹਨ ਅਤੇ ਨੇਮੀਨਾਥ ਅਤੇ ਪਾਰਸਨਾਥ ਆਦਿ ਜੈਨੀ ਸਾਧੂ ਸਨ ਜਿਨ੍ਹਾਂ ਨੂੰ ਮਛੰਦਰਨਾਥ ਦੇ ਪੁਤਰਾਂ ਵਜੋਂ ਵੀ ਜਾਣਿਆ ਜਾਂਦਾ ਹੈ। ਇਸਲਾਮ ਨਾਲ ਵੀ ਯੋਗੀਆਂ ਦੇ ਸੰਬੰਧ ਦੇ ਜ਼ਿਕਰ ਮਿਲਦੇ ਹਨ ਅਤੇ ਹਿੰਗਲਾਜ (ਬਲੋਚਸਤਾਨ) ਤੇ ਦੇਵੀ ਪਾਟਨ (ਉਤਰੀ-ਪੂਰਬੀ) ਵਰਗੇ ਸ਼ਥਾਨ ਇਹ ਦਸਦੇ ਹਨ ਕਿ ਯੋਗੀਆਂ ਨੇ ਮੁਸਲਿਮ ਮਜ਼ਾਰਾਂ ਉੱਤੇ ਵੀ ਆਪਣੇ ਡੇਰੇ ਬਣਾਏ ਹੋਏ ਸਨ। ਫਿਰ ਵੀ ਯੋਗੀਆਂ ਦਾ ਮੁੱਖ ਇਸ਼ਟ ਸ਼ਿਵ ਹੀ ਹੈ।

## ਸ਼ਿਵ

ਯੋਗੀ ਸ਼ਿਵ ਨੂੰ ਹੀ ਸਭ ਤੋਂ ਵੱਡਾ ਸੰਨਿਆਸੀ ਅਤੇ ਯੋਗ ਯੋਗੇਸ਼ਵਰ ਮੰਨਦੇ ਹਨ। ਯੋਗ ਪਰੰਪਰਾ ਵਿਚ ਇਹ ਵੀ ਮੰਨਿਆ ਜਾਂਦਾ ਹੈ ਕਿ ਸ਼ਿਵ ਨੇ ਹੀ ਪਾਰਬਤੀ

ਨੂੰ ਯੋਗ ਦੇ ਸਿਧਾਂਤਾਂ ਦਾ ਗੁਹਝ ਗਿਆਨ ਦਿੱਤਾ ਜਿਸਨੂੰ ਮੱਛੀ ਰੂਪ ਵਿਚ ਨੇੜੇ ਪਹੁੰਚੇ ਹੋਏ ਮਛੰਦਰਨਾਥ ਨੇ ਧਿਆਨ ਨਾਲ ਸੁਣ ਲਿਆ ਅਤੇ ਇਹ ਗਿਆਨ ਉਸ ਦੇ ਚੇਲੇ ਗੋਰਖਨਾਥ ਤੱਕ ਪਹੁੰਚ ਗਿਆ। ਰਿਗਵੇਦ ਜਾਂ ਅਥਰਵਵੇਦ ਵਿਚ ਵੀ ਸ਼ਿਵ ਦਾ ਕਿਸੇ ਦੇਵਤੇ ਦੇ ਰੂਪ ਵਿਚ ਨਾਂ ਨਹੀਂ ਆਉਂਦਾ। ਸ਼ਿਵ ਦਾ ਅਰਥ ਪਵਿੱਤਰ ਮੰਨਿਆ ਗਿਆ ਹੈ ਅਤੇ ਰਿਗਵੇਦ ਦੇ ਅਨੁਸਾਰ ਇਸਨੂੰ ਰੁਦਰ ਨਾਂ ਦੇ ਦੇਵਤੇ ਬਾਰੇ ਦੱਸਣ ਲਈ ਵਰਤਿਆ ਗਿਆ ਹੈ। ਇਕ ਦੇਵਤੇ ਦੇ ਰੂਪ ਵਿਚ ਸ਼ਿਵ 200 ਬੀ.ਸੀ. ਤੋਂ ਪਹਿਲਾਂ ਵਿਖਾਈ ਨਹੀਂ ਦਿੰਦਾ। ਵੈਦਿਕ ਦੇਵਤਾ ਸਮੂਹ ਵਿਚ ਰੁਦਰ ਇਕ ਅਨਾਰਯ ਵਾਂਗ ਚਿਤਰਿਤ ਹੋਇਆ ਹੈ ਪਰ ਉਸ ਦੇ ਕੁਝ ਲੱਛਣ ਅਜਿਹੇ ਹਨ ਜਿਹੜੇ ਬੜੇ ਦਿਲਚਸਪ ਹਨ। ਉਸਨੂੰ ਵੈਦ ਦੇ ਤੌਰ ਤੇ, ਤੂਫ਼ਾਨ ਲਿਆਉਣ ਵਾਲੇ ਵਜੋਂ ਅਤੇ ਭਿਆਨਕ ਕੰਮ ਕਰਨ ਵਾਲੇ ਦੇ ਤੌਰ ਤੇ ਦਿਖਾਇਆ ਗਿਆ ਹੈ। ਬ੍ਰਿਗਸ ਦੇ ਅਨੁਸਾਰ ਰਿਗਵੇਦ ਵਿਚ ਉਹ ਬੁੱਧੀਮਾਨ, ਦਾਤਾ, ਪਸ਼ੂਆਂ, ਮਨੁੱਖਾਂ ਅਤੇ ਬੱਚਿਆਂ ਨੂੰ ਠੀਕ ਕਰਨ ਵਾਲਾ ਦਿਖਾਇਆ ਗਿਆ ਹੈ। ਇੱਥੇ ਹੀ ਉਸਨੂੰ ਨਿਰੋਗਤਾ ਦੇਣ ਵਾਲਾ ਅਤੇ ਸੁਖ ਸਮ੍ਰਿਧੀ ਦੇਣ ਵਾਲਾ ਮੰਨਿਆ ਗਿਆ ਹੈ। ਉਸਦਾ ਰੰਗ ਲਾਲ ਹੈ ਅਤੇ ਉਸਨੂੰ ਸ਼ਕਤੀਸ਼ਾਲੀ, ਕਰੋਧਵਾਨ ਅਤੇ ਚਲਾਕ ਦੇ ਤੌਰ ਤੇ ਦਿਖਾਇਆ ਗਿਆ ਹੈ। ਉਸਨੂੰ ਬਦਲਾ ਲੈਣ ਵਾਲਾ ਵੀ ਦਸਿਆ ਗਿਆ ਹੈ। ਉਸਦੇ ਸਿਰ ਉੱਤੇ ਜਟਾਵਾਂ ਹਨ ਅਤੇ ਉਸਨੂੰ ਇਕ ਸੰਨਿਆਸੀ ਦੇ ਰੂਪ ਵਿਚ ਵੀ ਦਿਖਾਇਆ ਗਿਆ ਹੈ। ਉਹ ਭਿਆਨਕ, ਪਵਿੱਤਰ ਕਰਨ ਵਾਲਾ, ਮੀਂਹ ਵਰਸਾਉਣ ਵਾਲਾ, ਤੂਫਾਨ ਦੇ ਦੇਵਤਿਆਂ ਦਾ ਪਿਤਾ, ਅਸਮਾਨੀ ਬਿਜਲੀ ਦਾ ਸ਼ਸਤਰ ਚਲਾਉਣ ਵਾਲਾ ਅਤੇ ਤੀਰ ਕਮਾਨ ਵਰਤਣ ਵਾਲਾ ਦੱਸਿਆ ਗਿਆ ਹੈ। ਉਸਨੂੰ ਸਦਾ ਨੌਜਵਾਨ, ਰਥ ਤੇ ਸਵਾਰ, ਨਾਸ ਕਰਨ ਵਾਲਾ ਅਤੇ ਦੁਸ਼ਟਾਂ ਨੂੰ ਮਾਰਨ ਵਾਲਾ ਦੇਵਤਾ ਵੀ ਮੰਨਿਆ ਗਿਆ ਹੈ।

ਯਜੁਰਵੇਦ ਵਿਚ ਰੁਦਰ ਨੂੰ ਪਹਿਲਾਂ ਈਸ਼ਵਰ ਅਤੇ ਮਹਾਂਦੇਵ ਅਤੇ ਬਾਅਦ ਵਿਚ ਸ਼ੰਕਰ ਅਤੇ ਸ਼ਿਵ ਦੇ ਨਾਮ ਨਾਲ ਵੀ ਜਾਣਿਆ ਗਿਆ ਹੈ। ਅਥਰਵਵੇਦ ਵਿੱਚ ਅਤੇ ਬ੍ਰਾਹਮਣ ਗ੍ਰੰਥਾਂ ਵਿਚ ਰੁਦਰ ਨੂੰ ਪਸੂਆਂ ਦੇ ਸੁਆਮੀ ਦੇ ਤੌਰ ਤੇ ਪਸੂਪਤੀ ਨਾਂ ਦੇ ਨਾਲ ਵੀ ਜਾਣਿਆ ਗਿਆ ਹੈ। ਅਥਰਵਵੇਦ ਵਿਚ ਵੀ ਉਸਦੇ ਨਾਲ ਬਹੁਤ ਹੀ ਭਿਆਨਕ ਅਤੇ ਚੌੜੇ ਮੂੰਹ ਵਾਲੇ ਭੌਂਕਦੇ ਹੋਏ ਕੁੱਤੇ ਵੀ ਦਰਸਾਏ ਗਏ ਹਨ।[25] ਜਿਹੜੇ ਕਿ ਆਪਣੇ ਸ਼ਿਕਾਰ ਨੂੰ ਬਿਨਾਂ ਚੱਬਿਆਂ ਹੀ ਖਾ ਜਾਂਦੇ ਹਨ। ਉਪਨਿਸ਼ਦਾਂ ਵਿਚ ਇਸਨੂੰ ਸਾਰੇ ਸੰਸਾਰ ਵਿਚ ਰਮਿਆ ਹੋਇਆ ਦੱਸਿਆ ਗਿਆ ਹੈ ਅਤੇ ਨਾਲ ਹੀ ਨਾਲ ਇਹ ਇਕ ਸਿਰਜਣਕਰਤਾ ਅਤੇ ਰਿਸ਼ੀ ਦੇ ਰੂਪ ਵਿਚ ਵੀ ਜਾਣਿਆ ਗਿਆ ਹੈ। ਇਹ ਤਪਦਿਕ ਅਤੇ ਵਿਸ਼ ਦੇਣ ਵਾਲਾ ਮੰਨਿਆ ਗਿਆ ਹੈ ਅਤੇ ਨਾਲ ਹੀ ਨਾਲ ਇਸਨੂੰ ਨਾਸ਼ਕ (ਨਾਸ਼ ਕਰਨ ਵਾਲਾ) ਅਸਮਾਨੀ ਬਿਜਲੀ ਦੇ ਤੌਰ ਤੇ ਜਾਣਿਆ ਗਿਆ ਹੈ।[26]

ਰਾਮਾਇਣ ਵਰਗੇ ਮਹਾਂਕਾਵਿ ਵਿਚ ਰੁਦਰ ਨੂੰ ਮਹਾਂਦੇਵ ਅਤੇ ਸ਼ਿਵ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇੱਥੇ ਇਹ ਕਾਮਦੇਵ ਨੂੰ ਸਰਾਪ ਦਿੰਦਾ ਹੈ, ਹਿਮਵਾਤ ਤੋਂ ਉਮਾ (ਪਾਰਬਤੀ ਦਾ ਨਾਮ) ਨੂੰ ਪਤਨੀ ਦੇ ਤੌਰ ਤੇ ਪਰਾਪਤ ਕਰਦਾ ਹੈ ਅਤੇ ਨਾਲ ਹੀ ਨਾਲ ਪਤਨੀ ਨਾਲ ਕੀਤੀ ਹੋਈ ਇਸਦੀ ਕਾਮ ਕ੍ਰੀੜਾ ਦਾ ਵੀ ਵਰਨਨ ਪਾਇਆ ਜਾਂਦਾ ਹੈ। ਇਨ੍ਹਾਂ ਗ੍ਰੰਥਾਂ ਵਿਚ ਇਹ ਦਸਿਆ ਗਿਆ ਹੈ ਕਿ ਸਵਰਗ ਤੋਂ ਡਿਗਦੀ ਹੋਈ ਗੰਗਾ ਨੂੰ ਸ਼ਿਵ ਆਪਣੀਆਂ ਜਟਾਵਾਂ ਵਿਚ ਧਾਰਨ ਕਰਦਾ ਹੈ। ਇਨ੍ਹਾਂ ਮਹਾਂਕਾਵਿ ਗ੍ਰੰਥਾਂ ਵਿਚ ਰੁਦਰ ਨੂੰ ਮਹਾਂਦੇਵ ਜਾਂ ਸ਼ਿਵ ਦੇ ਤੌਰ ਤੇ ਜਾਣਿਆ ਜਾਂਦਾ ਹੈ ਅਤੇ ਉਸਦੀ ਪ੍ਰਸਿੱਧੀ ਬ੍ਰਹਮਾ ਅਤੇ ਵਿਸ਼ਨੂੰ ਦੀ ਤਰ੍ਹਾਂ ਹੋ ਜਾਂਦੀ ਹੈ ਅਤੇ ਮਹਾਂਭਾਰਤ ਦੇ ਵਨਪਰਵ ਵਿਚ ਕ੍ਰਿਸ਼ਨ ਨੂੰ ਵੀ ਸ਼ਿਵ ਦੀ ਪੂਜਾ ਕਰਦੇ ਹੋਏ ਵਿਖਾਇਆ ਗਿਆ ਹੈ।[(27)] ਮਹਾਂਭਾਰਤ ਦੇ ਅਨੁਸ਼ਾਸਨ ਪਰਵ ਵਿਚ ਵੀ ਸ਼ਿਵ ਨੂੰ ਮਹਾਂਦੇਵ ਦੇ ਤੌਰ ਤੇ ਜਾਣਿਆ ਜਾਂਦਾ ਹੈ ਅਤੇ ਇਸ ਦੇ ਪੁਰਾਣੇ ਭਿਆਨਕ ਚਰਿੱਤਰ ਉੱਤੇ ਬਲ ਦਿੱਤਾ ਜਾਂਦਾ ਹੈ। ਉਸਦੇ ਕਮਾਨ ਦੀ ਡੋਰ ਦੀ ਟੰਕਾਰ ਸੁਣਦੇ ਹੀ ਦੇਵਤੇ ਵੀ ਭੈ ਭੀਤ ਹੋ ਜਾਂਦੇ ਹਨ। ਮਹਾਂਭਾਰਤ ਵਿਚ ਵੀ ਇਹ ਦਸਿਆ ਗਿਆ ਹੈ ਕਿ ਰੁਦਰ ਅਰਥਾਤ ਸ਼ਿਵ ਅਸੁਰਾਂ ਦੇ ਤਿੰਨ ਸ਼ਹਿਰਾਂ ਨੂੰ ਆਪਣੇ ਇਕ ਤੀਰ ਨਾਲ ਹੀ ਸਾੜ ਕੇ ਸੁਆਹ ਕਰ ਦਿੰਦਾ ਹੈ। ਕਰਣ ਪਰਵ ਵਿਚ ਇਹ ਤਿੰਨ ਨਗਰ (ਤ੍ਰਿਪੁਰਾ) ਇਸ ਤਰ੍ਹਾਂ ਦਸੇ ਗਏ ਹਨ - ਸਵਰਗ ਵਿਚ ਸੋਨੇ ਦਾ ਨਗਰ, ਵਾਯੂਮੰਡਲ ਵਿਚ ਚਾਂਦੀ ਦਾ ਨਗਰ ਅਤੇ ਧਰਤੀ ਉੱਤੇ ਕਾਲੇ ਲੋਹੇ ਦਾ ਨਗਰ।[28] ਇਹ ਮਾਸ ਖਾਂਦਾ ਹੈ ਅਤੇ ਖੂਨ ਅਤੇ ਮਿੱਝ ਦਾ ਸੇਵਨ ਕਰਦਾ ਹੈ। ਇਸਨੂੰ ਸ਼ਮਸ਼ਾਨਾਂ ਵਿਚ ਘੁੰਮਦਾ ਮੰਨਿਆ ਜਾਂਦਾ ਹੈ ਅਤੇ ਉੱਥੇ ਇਹ ਬਹੁਤ ਹੀ ਭਿਆਨਕ ਕਿਸਮ ਦੇ ਕਰਮਕਾਂਡ ਪੂਰੇ ਕਰਦਾ ਹੈ। ਰਾਜੇ ਇਸ ਦੇ ਸਾਮ੍ਹਣੇ ਮਨੁੱਖਾਂ ਦੀ ਬਲੀ ਵੀ ਦਿੰਦੇ ਹਨ। ਇਹ ਭੂਤਾਂ ਦਾ ਮੁੱਖੀ ਮੰਨਿਆ ਜਾਂਦਾ ਹੈ ਅਤੇ ਭੂਤ ਤੇ ਪਿਸ਼ਾਚ ਇਸ ਦੀ ਸੇਵਾ ਕਰਦੇ ਹਨ। ਇਸ ਨੂੰ ਭੈਰਵ ਵੀ ਕਿਹਾ ਜਾਂਦਾ ਹੈ।

ਹੋਰ ਵੀ ਕਈ ਇਕ ਪ੍ਰਮਾਣ ਮਿਲਦੇ ਹਨ ਕਿ ਰਾਮਾਇਣ, ਮਹਾਂਭਾਰਤ ਆਦਿ ਦੇ ਮੁੜ ਲਿਖੇ ਜਾਣ ਤਕ ਵੀ ਸ਼ਿਵ ਨੂੰ ਪੂਰੀ ਤਰ੍ਹਾਂ ਦੂਸਰੇ ਦੇਵਤਿਆਂ ਦੇ ਬਰਾਬਰ ਨਹੀਂ ਮੰਨਿਆ ਜਾਂਦਾ ਸੀ। ਸ਼ਿਵ ਨੇ ਬਰਾਬਰੀ ਦਾ ਦਰਜਾ ਦੂਸਰੇ ਅਖੌਤੀ ਦੇਵਤਾਵਾਂ ਨਾਲ ਮਾੜਧਾੜ ਕਰਕੇ ਹੀ ਪ੍ਰਾਪਤ ਕੀਤਾ ਹੈ। ਇਸ ਦਾ ਸਭ ਤੋਂ ਵੱਡਾ ਪ੍ਰਮਾਣ ਰਾਜਾ ਦਖਸ਼ ਦੇ ਯੱਗ ਸਮੇਂ ਹੋਰ ਸਾਰੇ ਦੇਵਤਿਆਂ ਨੂੰ ਬੁਲਾਏ ਜਾਣਾ ਤੇ ਸ਼ਿਵ ਨੂੰ ਨਾਂਹ ਬੁਲਾਉਣ ਦੀ ਕਹਾਣੀ ਹੈ। ਮਹਾਂਭਾਰਤ ਵਿਚ ਵੀ ਸ਼ਿਵ ਦਾ ਕ੍ਰਿਸ਼ਨ ਦੇ ਨਾਲ ਸੰਘਰਸ਼ ਹੁੰਦਾ ਹੈ ਅਤੇ ਕ੍ਰਿਸ਼ਨ ਸ਼ਿਵ ਦੀ ਮਹਾਨਤਾ ਨੂੰ ਮੰਨਦੇ ਹੋਏ ਉਸ ਕੋਲੋਂ ਅਤੇ ਪਾਰਬਤੀ ਕੋਲੋਂ ਅੱਠ ਵਰਦਾਨ ਵੀ ਪ੍ਰਾਪਤ ਕਰਦਾ ਹੈ। ਸ਼ਿਵ ਦਾ ਉੱਤਪਤੀ ਸਥਾਨ ਉੱਤਰ ਭਾਰਤ ਅਤੇ ਉਸ ਦੇ ਪਹਾੜ ਹੀ ਮੰਨੇ ਜਾਂਦੇ ਹਨ। ਸ਼ਿਵ ਨਾਲ ਸੰਬੰਧਿਤ ਇਕ ਹੋਰ ਤੱਥ ਵੀ ਧਿਆਨ ਦੇਣ ਯੋਗ ਹੈ। ਉਸ ਦੀ ਤੀਸਰੀ ਅੱਖ ਬਹੁਤ

ਮਹੱਤਵਪੂਰਨ ਹੈ। ਮਹਾਂਭਾਰਤ ਵਿਚ ਵੀ ਕਾਮਦੇਵ ਨੂੰ ਜਲਾਉਣ ਦੀ ਥਾਂ ਵੀ ਦਰਜ ਹੈ। ਉੱਥੇ ਇਹ ਵੀ ਦਸਿਆ ਗਿਆ ਹੈ ਕਿ ਉਮਾ (ਪਾਰਬਤੀ ਦਾ ਨਾਮ) ਨੇ ਆਪਣੇ ਹੱਥ ਨਾਲ ਸ਼ਿਵ ਦੀਆਂ ਅੱਖਾਂ ਬੰਦ ਕਰ ਦਿੱਤੀਆਂ ਤਾਂ ਸਾਰੇ ਸੰਸਾਰ ਵਿਚ ਹਨੇਰਾ ਛਾ ਗਿਆ। ਅਚਾਨਕ ਹੀ ਸਾਰੇ ਸੰਸਾਰ ਦਾ ਹਨੇਰਾ ਇਕ ਤੇਜ਼ ਜੋਤੀ ਨਾਲ ਦੂਰ ਹੋਇਆ ਜਿਹੜੀ ਕਿ ਮਹਾਂਦੇਵ ਦੇ ਮੱਥੇ ਚੋਂ ਨਿਕਲੀ, ਇਹ ਜੋਤੀ ਸੂਰਜ ਵਾਂਗੂੰ ਤੇਜ਼ ਸੀ। ਇਸ ਪ੍ਰਕਾਸ਼ ਦੀ ਅੱਗ ਕਾਰਨ ਸਾਰੇ ਪਹਾੜ ਅਤੇ ਉਨ੍ਹਾਂ ਤੇ ਸਥਿਤ ਬਨਸਪਤੀ ਸੜ ਕੇ ਸੁਆਹ ਹੋ ਗਈ ਪਰੰਤੂ ਜਦੋਂ ਉਮਾ ਮੁੜ ਨਿਮਰਤਾਪੂਰਵਕ ਸ਼ਿਵ ਦੇ ਸਾਮ੍ਹਣੇ ਹੱਥ ਜੋੜ ਕੇ ਖਲੋ ਗਈ ਤਾਂ ਉਸਨੇ ਹਿਮਾਲਿਆ ਨੂੰ ਫਿਰ ਪਹਿਲਾਂ ਵਾਲੀ ਹਾਲਤ ਵਿਚ ਤਬਦੀਲ ਕਰ ਦਿੱਤਾ। ਮਹਾਂਕਾਵਿ ਸਾਹਿਤ ਵਿਚ ਸ਼ਿਵ ਨੂੰ ਆਮ ਤੌਰ ਤੇ ਰਿਸ਼ੀ ਅਤੇ ਦਾਰਸ਼ਨਿਕ ਦੇ ਤੌਰ ਤੇ ਪੇਸ਼ ਕੀਤਾ ਗਿਆ ਹੈ।

ਸ਼ਿਵ ਆਮ ਤੌਰ ਤੇ ਕੰਨਾਂ ਵਿਚ ਅਜਿਹੇ ਕੁੰਡਲ ਪਾਏ ਹੋਏ ਦਿਖਾਇਆ ਗਿਆ ਹੈ ਜਿਹੋ ਜਿਹੇ ਕੁੰਡਲ ਯੋਗੀ ਧਾਰਨ ਕਰਦੇ ਹਨ। ਸ਼ਿਵ ਦਾ ਸਥਾਨ ਕੈਲਾਸ਼ ਪਰਬਤ ਦਸਿਆ ਗਿਆ ਹੈ ਜਿੱਥੇ ਉਹ ਪਾਰਬਤੀ ਦੇ ਨਾਲ ਨਿਵਾਸ ਕਰਦੇ ਹਨ ਅਤੇ ਉਨ੍ਹਾਂ ਦੇ ਪੈਰੋਕਾਰਾਂ ਨੂੰ ਗਣ, ਨਾਥ ਅਤੇ ਸਿੱਧਾਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

**ਭੈਰਵ**

ਯੋਗੀ ਆਪਣੇ ਸਾਰੇ ਪ੍ਰਬੰਧ ਵਿਚ ਭੈਰਵ ਜਾਂ ਭੈਰਉ ਅਤੇ ਸ਼ਕਤੀ ਦਾ ਵੀ ਵਿਸ਼ੇਸ਼ ਸਥਾਨ ਮੰਨਦੇ ਹਨ। ਭੈਰਵ ਨੂੰ ਸ਼ਿਵ ਦਾ ਮਨੁੱਖੀ ਸ਼ਕਲ ਵਿਚ ਬਹੁਤ ਹੀ ਭਿਆਨਕ ਪੱਖ ਮੰਨਿਆ ਗਿਆ ਹੈ ਅਤੇ ਕੰਨ ਪਾਟੇ ਯੋਗੀ ਇਸਨੂੰ ਵਿਸ਼ੇਸ਼ ਸਤਿਕਾਰ ਦਿੰਦੇ ਸਨ। ਯੋਗੀ ਅਤੇ ਸ਼ਾਕਤ ਦੋਵੇਂ ਹੀ ਭੈਰਉ ਦੀ ਪੂਜਾ ਕਰਦੇ ਹਨ। ਇਹ ਯੋਗੀ ਵਿਸ਼ੇਸ਼ ਤੌਰ ਤੇ ਸਰੀਰ ਤੇ ਸੰਧੂਰ ਅਤੇ ਤੇਲ ਮਲ ਕੇ ਬਜਾਰਾਂ ਵਿਚ ਮੰਗਦੇ ਦੇਖੇ ਜਾ ਸਕਦੇ ਹਨ ਅਤੇ ਨਾਲ ਹੀ ਨਾਲ ਆਪਣੇ ਨੰਗੇ ਸਰੀਰ ਉੱਤੇ ਕੋੜਿਆਂ ਦੀ ਮਾਰ ਵੀ ਕਰਦੇ ਰਹਿੰਦੇ ਹਨ। ਭੈਰਵ ਦੇ ਅੱਠ ਤੋਂ ਲੈ ਕੇ ਬਾਰਾਂ ਤਕ ਵੱਖਰੇ -ਵੱਖਰੇ ਗੁਣਾਂ ਵਾਲੇ ਨਾਂ ਅਤੇ ਅਕਾਰ ਗਿਣਾਏ ਜਾਂਦੇ ਹਨ। ਸਭ ਤੋਂ ਵੱਧ ਪ੍ਰਚਲਿਤ ਨਾਂ ਕਾਲ ਭੈਰਉ ਹੀ ਜਾਣਿਆ ਜਾਂਦਾ ਹੈ। ਉੱਤਰ-ਭਾਰਤ ਵਿਚ ਖਾਸ ਤੌਰ ਤੇ ਇਸਦੇ ਨਾਲ ਇਕ ਕੁੱਤਾ ਵੀ ਮੂਰਤੀਆਂ ਵਿਚ ਦਿਖਾਈ ਦਿੰਦਾ ਹੈ ਅਤੇ ਕਈ ਮੂਰਤੀਆਂ ਵਿਚ ਇਸ ਦੀਆਂ ਅੱਠ ਬਾਹਵਾਂ ਵੀ ਦਿਖਾਈਆਂ ਜਾਂਦੀਆਂ ਹਨ। ਇਸਨੇ ਖੋਪਰੀਆਂ ਦੀ ਮਾਲਾ ਧਾਰਨ ਕੀਤੀ ਹੁੰਦੀ ਹੈ, ਨਾਲ ਹੀ ਨਾਲ ਆਪਣੀਆਂ ਬਾਹਵਾਂ ਤੇ ਸੱਪ ਲਪੇਟੇ ਹੁੰਦੇ ਹਨ ਅਤੇ ਹੱਥਾਂ ਵਿਚ ਇਕ ਤਲਵਾਰ ਤੇ ਲਹੂ ਲਈ ਖੱਪਰ ਵੀ ਦਿਖਾਇਆ ਜਾਂਦਾ ਹੈ। ਇਸ ਦਾ ਨਾਂ ਭੂਤ ਭੈਰਓ ਵੀ ਹੈ ਜਿਹੜਾ ਕਿ ਦਸਦਾ ਹੈ ਕਿ ਇਹ ਭਿਆਨਕ ਭੂਤਾਂ, ਪਿਸ਼ਾਚਾਂ ਦਾ ਸੁਆਮੀ ਹੈ। ਇਸੇ ਨੂੰ ਹੀ ਸ੍ਰਿਸਟੀ ਦਾ ਰਚਨਹਾਰ ਅਤੇ ਵਿਨਾਸ਼ ਕਰਨ ਵਾਲਾ ਵੀ ਮੰਨਿਆ ਜਾਂਦਾ ਹੈ। ਇਸਦੇ ਹੱਥ ਵਿਚ ਇਕ ਨੇਜਾ ਵੀ ਵਿਖਾਇਆ ਜਾਂਦਾ ਹੈ ਅਤੇ ਆਮ ਤੌਰ ਤੇ ਇਕ ਕਾਲਾ ਕੁੱਤਾ

ਵੀ ਇਸ ਦੇ ਨਾਲ ਹੁੰਦਾ ਹੈ, ਜਿਸ ਤੇ ਇਹ ਸਵਾਰੀ ਵੀ ਕਰਦਾ ਹੈ। ਯੋਗੀਆਂ ਅਨੁਸਾਰ ਸ਼ਿਵ ਤਕ ਪਹੁੰਚ ਭੈਰਉ ਰਾਹੀਂ ਕੀਤੀ ਜਾਂਦੀ ਹੈ ਅਤੇ ਦਰਅਸਲ ਭੈਰਉ ਸ਼ਿਵ ਦੇ ਸਹਿਯੋਗੀ ਭੂਤ ਪ੍ਰੇਤਾਂ ਦੇ ਉੱਤੇ ਲਗੇ ਹੋਏ ਅਧਿਕਾਰੀ ਵਜੋਂ ਜਾਣਿਆ ਜਾਂਦਾ ਹੈ। ਭੈਰਉ ਨੂੰ ਸ਼ਿਵ ਦੇ ਮੰਦਰਾਂ ਦਾ ਰਖਿਅਕ ਮੰਨਿਆ ਜਾਂਦਾ ਹੈ ਤੇ ਬਨਾਰਸ ਵਿਚ ਸ਼ਿਵ ਦੇ ਅਨੇਕਾਂ ਹੀ ਮੰਦਰ ਹਨ ਇਸ ਲਈ ਭੈਰਉ ਨੂੰ ਸ਼ਹਿਰ ਦਾ ਕੋਤਵਾਲ ਵੀ ਕਿਹਾ ਜਾਂਦਾ ਹੈ। ਕਮਾਊਂ ਅਤੇ ਗੜਵਾਲ ਦੀਆਂ ਪਹਾੜੀਆਂ ਵਿਚ ਵੀ ਯੋਗੀ ਭੈਰਉ ਦੀ ਪੂਜਾ ਕਰਦੇ ਹਨ ਅਤੇ ਇਨ੍ਹਾਂ ਦੀ ਪੂਜਾ ਦਾ ਮੁੱਖ ਸਥਾਨ ਕੇਦਾਰਨਾਥ ਹੈ। ਜਗਨਨਾਥ ਪੁਰੀ ਦੇ ਯੋਗੀਆਂ ਦੇ ਮਠ ਵਿਚ ਭੈਰਉ ਦੇ ਤਿੰਨ ਸਿਰ ਅਤੇ ਇਕ ਲੱਤ ਦਿਖਾਈ ਦਿੰਦੀ ਹੈ ਅਤੇ ਇਸ ਦੀ ਮੂਰਤੀ ਉੱਤੇ ਫੂਸ ਦੀ ਛੱਤ ਪਾਈ ਜਾਂਦੀ ਹੈ। ਇਸੇ ਤਰ੍ਹਾਂ ਹੀ ਭੈਰਉ ਦੀਆਂ ਲਾਲ ਪਥੱਰ ਦੀਆਂ ਮੂਰਤੀਆਂ ਅੰਮ੍ਰਿਤਸਰ ਅਤੇ ਗੁਜਰਾਤ ਦੇ ਤ੍ਰਿਅੰਬਕ ਆਦਿ ਇਲਾਕਿਆਂ ਵਿਚ ਵੀ ਪਾਈਆਂ ਜਾਂਦੀਆਂ ਹਨ। ਲੋਕ ਇਸ ਦੀ ਪੂਜਾ ਅਨਾਜ ਦਾ ਚੜ੍ਹਾਵਾ ਅਤੇ ਪਸ਼ੂਆਂ ਦੀ ਬਲੀ ਦੇ ਕੇ ਕਰਦੇ ਹਨ। ਸ਼ਰਾਬ ਵੀ ਇਸਨੂੰ ਭੇਂਟ ਕੀਤੀ ਜਾਂਦੀ ਹੈ।

### ਸ਼ਕਤੀ

ਸ਼ਿਵ ਦੀ ਪਤਨੀ ਦੁਰਗਾ ਅਰਥਾਤ ਸ਼ਕਤੀ ਦੀ ਪੂਜਾ ਕਰਨ ਵਾਲੇ ਯੋਗੀ ਸ਼ਾਕਤ ਕਹਿਲਾਉਂਦੇ ਹਨ। ਸ਼ਕਤੀ ਦਾ ਲਫ਼ਜ਼ੀ ਅਰਥ ਬਲ ਅਥਵਾ ਤਾਕਤ ਹੈ ਅਤੇ ਇਸੇ ਕਾਰਨ ਕਰਕੇ ਸਿਰਜਨ ਦੀ ਰਹਿਸਮਈ ਸ਼ਕਤੀ ਨੂੰ ਦੇਵੀ ਦੇ ਰੂਪ ਵਿਚ ਵੇਖਿਆ ਜਾਂਦਾ ਹੈ। ਇਸੇ ਸਿਰਜਨਾਤਮਕ ਸ਼ਕਤੀ ਨੂੰ ਸੰਸਾਰ ਵਿਚ ਹਰ ਤਰ੍ਹਾਂ ਦੇ ਮਨੁੱਖ ਅਤੇ ਪਸ਼ੂਆਂ ਦੇ ਹਰ ਵਰਗ ਦੀਆਂ ਮਾਦਾਵਾਂ ਦੇ ਰੂਪ ਵਿਚ ਵੇਖਿਆ ਜਾਂਦਾ ਹੈ। ਸਾਰੀਆਂ ਮਾਦਾਵਾਂ ਦਾ ਇਕੋ ਹੀ ਸ੍ਰੋਤ ਅਤੇ ਵਰਗ ਮੰਨਿਆ ਗਿਆ ਹੈ। ਸ਼ਕਤੀ ਪੂਜਾ ਹਮੇਸ਼ਾ ਹੀ ਲਿੰਗਪੂਜਾ ਨਾਲ ਸੰਬੰਧਿਤ ਰਹਿੰਦੀ ਹੈ ਅਤੇ ਇਹ ਸਪਸ਼ਟ ਹੀ ਹੈ ਕਿ ਲਿੰਗ ਦਾ ਸੰਬੰਧ ਹਮੇਸ਼ਾਂ ਇਸਤਰੀ ਦੇ ਜਣਨ ਅੰਗ ਨਾਲ ਹੀ ਰਿਹਾ ਹੈ। ਇਹ ਕਿਹਾ ਜਾਂਦਾ ਹੈ ਅਤੇ ਇਹ ਸਪਸ਼ਟ ਵੀ ਹੈ ਕਿ ਬੱਚਿਆਂ ਉੱਤੇ ਪੈਦਾਇਸ਼ੀ ਰੂਪ ਵਿਚ ਨਾ ਤਾ ਬ੍ਰਹਮਾ ਦਾ ਚਿੰਨ 'ਕਮਲ' ਹੈ, ਨਾ ਹੀ ਵਿਸ਼ਨੂੰ ਦਾ ਚਿੰਨ 'ਚੱਕਰ' ਅਤੇ ਨਾ ਹੀ ਇੰਦਰ ਦਾ ਚਿੰਨ੍ਹ 'ਵਜ਼ਰ' ਹੁੰਦਾ ਹੈ ਬਲਕਿ ਇਹ ਚਿੰਨ ਨਰ ਜਾਂ ਮਾਦਾ ਅੰਗਾਂ ਰਾਹੀਂ ਆਵਸ਼ਕ ਰੂਪ ਵਿਚ ਬੱਚੇ ਦੇ ਨਾਲ ਹੁੰਦਾ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਸਾਰੇ ਹੀ ਬੱਚੇ ਜਾਂ ਤਾਂ ਸ਼ਕਤੀ (ਦੇਵੀ) ਦੀ ਸੰਤਾਨ ਹਨ ਜਾਂ ਮਹਾਂਦੇਵ (ਸ਼ਿਵ) ਦੀ ਸੰਤਾਨ ਹਨ। ਸ਼ਾਕਤ ਯੋਗੀਆਂ ਅਨੁਸਾਰ ਇਹ ਧਿਆਨ ਦੇਣ ਵਾਲੀ ਗੱਲ ਹੈ ਕਿ ਉਹ ਦੇਵੀ ਨੂੰ ਆਮਤੌਰ ਤੇ ਅੰਬਾ, ਦੇਵੀ ਮਾਤਾ, ਪ੍ਰਕਿਰਤੀ ਦੀ ਮਹਾਨ ਸ਼ਕਤੀ ਅਤੇ ਸ਼ਕਤੀਸ਼ਾਲੀ ਰਹਿਸਮਈ ਸ਼ਕਤੀ ਦੇ ਰੂਪ ਵਿਚ ਸਾਰੇ ਸੰਸਾਰ ਦੀ ਮਾਂ (ਜਗ ਮਾਤਾ, ਜਗਦੰਬਾ) ਆਦਿ ਨਾਵਾਂ ਨਾਲ ਪੁਕਾਰਦੇ ਹਨ। ਚਾਰਲਸ ਇਲੀਅਟ ਦੇ ਅਨੁਸਾਰ ਸ਼ਕਤੀ ਦੇ ਦੋ ਕਾਰਜ ਮੰਨੇ ਗਏ ਹਨ।[29]

(1) ਕੁਦਰਤੀ ਭੁੱਖਾਂ ਅਤੇ ਵਾਸਨਾਵਾਂ ਦੇ ਉੱਤੇ ਨਿਯੰਤਰਨ ਕਰਨਾ ਅਤੇ ਇਨ੍ਹਾਂ ਦੀ ਕਾਰਜਸ਼ੀਲਤਾ ਨੂੰ ਦਿਸ਼ਾ ਨਿਰਦੇਸ਼ ਦੇਣਾ। ਇਹ ਦਿਸ਼ਾ ਨਿਰਦੇਸ਼ ਖਾਣ-ਪੀਣ ਰਾਹੀਂ ਸਰੀਰ ਨੂੰ ਸੰਭਾਲਣ ਦਾ ਵੀ ਹੋ ਸਕਦਾ ਹੈ ਅਥਵਾ ਕਾਮ ਕ੍ਰੀੜਾ ਰਾਹੀਂ ਜੀਵਨ ਨੂੰ ਅੱਗੇ ਵਧਾਉਣ ਦਾ ਵੀ ਹੋ ਸਕਦਾ ਹੈ।

(2) ਸ਼ਕਤੀ ਦਾ ਦੂਸਰਾ ਕਾਰਜ ਪਰਾਪ੍ਰਕ੍ਰਿਤਿਕ (ਦੈਵੀ) ਸ਼ਕਤੀਆਂ ਅਤੇ ਸਿੱਧੀਆਂ ਦੀ ਪ੍ਰਾਪਤੀ ਅਤੇ ਉਨ੍ਹਾਂ ਦੇ ਨਿਯੰਤਰਣ ਨੂੰ ਵਿਅਕਤੀ ਦੀ ਸ਼ਖਸੀਅਤ ਨੂੰ ਉਤਾਂਹ ਚੁੱਕਣ ਲਈ ਜਾਂ ਵਿਰੋਧੀਆਂ ਦਾ ਨਾਸ਼ ਕਰਨ ਲਈ ਦਿਸ਼ਾ ਦੇਣਾ ਹੈ।

ਸ਼ਕਤੀ ਦਾ ਸੰਕਲਪ ਇਕ ਸਮੁੱਚੀ ਹੋਂਦ ਦੇ ਵਿਚੋਂ ਨਿੰਕਲੀ ਸਵੈ-ਚੇਤਨਾ ਤੇ ਅਧਾਰਤ ਹੈ। ਸਵੈ-ਚੇਤਨਾ ਦੇ ਜਨਮ ਦੇ ਨਾਲ ਹੀ ਇਹ ਸਮੁੱਚੀ ਵਿਸ਼ਵ-ਹੋਂਦ ਵਿਚ ਸ਼ਕਤੀ ਦੇ ਰੂਪਾਂ ਵਿਚ ਸਾਖਿਆਤ ਹੁੰਦੀ ਹੈ। ਇਹ ਦੋ ਰੂਪ ਹਨ- ਪੁਰਸ਼ ਅਤੇ ਨਾਰੀ ਅਥਵਾ ਮਾਦਾ ਜਿਵੇਂ ਕਿ ਅਰਧਨਾਰੀਸ਼ਵਰ ਸ਼ਬਦ ਤੋਂ ਸੰਕੇਤ ਮਿਲਦਾ ਹੈ। ਇਸ ਦੋਹਰੇ ਰੂਪ ਦਾ ਮਾਦਾ ਪੱਖ ਵੱਧ ਮਹੱਤਵਪੂਰਨ ਹੈ। ਇਸ ਦਵੰਦ ਵਿਚ ਮਾਦਾ ਪੱਖ ਨੂੰ ਉਸ ਕਾਰਜਸ਼ੀਲ ਸ਼ਕਤੀ ਦੇ ਰੂਪ ਵਿਚ ਜਾਣਿਆ ਜਾਂਦਾ ਹੈ ਜਿਸ ਰਾਹੀਂ ਸ੍ਰਿਸ਼ਟੀ ਪੈਦਾ ਹੁੰਦੀ ਹੈ। ਸ਼ਕਤੀ ਦੇ ਇਸੇ ਪੱਖ ਨੂੰ ਸ਼ਾਕਤ ਆਪਣੀ ਭਗਤੀ ਅਤੇ ਪੂਜਾ ਦਾ ਆਧਾਰ ਮੰਨਦੇ ਹਨ। ਰਿਗਵੇਦ ਵਿਚ ਵੀ ਦਯੂਸ ਰਾਹੀਂ ਪ੍ਰਿਥਵੀ ਦੇ ਵਰਨਨ ਵਿਚ ਇਸੇ ਹੀ ਸ੍ਰਿਸ਼ਟੀ ਨੂੰ ਉਤਪੰਨ ਕਰਨ ਵਾਲੇ ਮਾਦਾ ਸਿਧਾਂਤ ਨੂੰ ਵਿਕਸਤ ਕੀਤਾ ਗਿਆ। ਇਸੀ ਕਰਕੇ ਰਿਗਵੇਦ ਵਿਚ ਅਦਿਤੀ ਅਤੇ ਊਸ਼ਾ ਆਦਿ ਥੋੜ੍ਹੀਆਂ ਜਿਹੀਆਂ ਇਸਤਰੀ ਦੇਵੀਆਂ ਦਾ ਵਰਨਨ ਹੈ। ਪਹਿਲਾਂ ਇਸ ਵਿਚਾਰ ਨੂੰ ਇਸ ਤਰੀਕੇ ਨਾਲ ਵੀ ਸਾਮ੍ਹਣੇ ਲਿਆਂਦਾ ਗਿਆ ਹੈ ਕਿ ਉਹ ਇਕੱਲਾ ਪਰਮਾਤਮਾ ਆਪਣੇ ਇਕੱਲੇਪਨ ਤੋਂ ਅੱਕ ਕੇ ਆਪਣੇ ਆਪ ਨੂੰ ਨਰ ਅਤੇ ਮਾਦਾ ਦੋ ਹਿੱਸਿਆਂ ਵਿਚ ਵੰਡ ਲੈਂਦਾ ਹੈ। ਸ਼ਤਪਥ ਬ੍ਰਾਹਮਣ ਦੇ ਅਨੁਸਾਰ ਫਿਰ ਉਨ੍ਹਾਂ ਦੋਹਾਂ ਤੋਂ ਹੀ ਅੱਗੇ ਜੀਵਨ ਦੇ ਸਾਰੇ ਆਕਾਰ ਹੋਂਦ ਵਿਚ ਆਉਂਦੇ ਹਨ।[30] ਇਹੋ ਹੀ ਵਿਚਾਰ ਮਨੂੰ ਸ੍ਰਿਮਤੀ ਅਤੇ ਪੁਰਾਣਾਂ ਵਿਚ ਵੀ ਅੰਕਿਤ ਹਨ। ਨਰ ਅਤੇ ਮਾਦਾ ਦੇ ਇਸੇ ਸਿਧਾਂਤ ਨੂੰ ਸਾਂਖ ਦਰਸ਼ਨ ਦੇ ਪ੍ਰਕ੍ਰਿਤੀ ਅਤੇ ਪੁਰਸ਼ ਦੇ ਸਿਧਾਂਤ ਦੇ ਰੂਪ ਵਿਚ ਵੀ ਵੇਖਿਆ ਜਾ ਸਕਦਾ ਹੈ। ਦੈਵੀ ਨੂੰ ਮੂਲ ਪ੍ਰਕ੍ਰਿਤੀ ਅਥਵਾ ਮਾਇਆ ਦੇ ਰੂਪ ਵਿਚ ਮੰਨਿਆ ਗਿਆ ਹੈ ਅਤੇ ਇਸੇ ਨੂੰ ਹੀ ਸਾਰੇ ਦੇਵਤਿਆਂ ਅਤੇ ਮਨੁੱਖਾਂ ਦੀ ਮਾਂ ਦੇ ਰੂਪ ਵਿਚ ਵੀ ਦੇਖਿਆ ਗਿਆ ਹੈ। ਮੱਧ ਯੁਗ ਦੀ ਭਾਰਤੀ ਮੂਰਤੀ ਕਲਾ ਵਿਚ ਸ਼ਿਵ ਨੂੰ ਅਰਧਨਾਰੀਸ਼ਵਰ ਦੇ ਰੂਪ ਵਿਚ ਦਰਸਾਇਆ ਗਿਆ ਹੈ। ਜਿਸਦਾ ਖੱਬਾ ਪਾਸਾ ਇਸਤਰੀ ਦਾ ਅਤੇ ਸੱਜਾ ਪਾਸਾ ਪੁਰਸ਼ ਦਾ ਹੈ। ਆਧੁਨਿਕ ਯੁਗ ਵਿਚ ਇਸਤਰੀ ਅਤੇ ਪੁਰਸ਼ ਦੇ ਸਿਧਾਂਤ ਨੂੰ ਯੋਨੀ ਅਤੇ ਲਿੰਗ ਦੇ ਚਿੰਨ੍ਹ ਰਾਹੀਂ ਦਰਸਾਇਆ ਗਿਆ

ਹੈ ਜਿਸ ਨੂੰ ਆਮ ਤੌਰ ਤੇ ਸ਼ਿਵਲਿੰਗ ਦਾ ਨਾਂ ਦਿੱਤਾ ਜਾਂਦਾ ਹੈ।

ਸ਼ਕਤੀ ਪੂਜਾ ਤੋਂ ਉਤਪੰਨ ਸ਼ਾਕਤ ਪ੍ਰਬੰਧ ਬ੍ਰਹਮਾ ਤੇ ਵਿਸ਼ਨੂੰ ਨਾਲ ਸੰਬੰਧਿਤ ਹੋਣ ਦੀ ਬਜਾਏ ਸਾਧਨਾ ਅਤੇ ਝੁਕਾਵ ਦੇ ਦ੍ਰਿਸ਼ਟੀਕੋਣ ਤੋਂ ਸ਼ਿਵ ਨਾਲ ਜ਼ਿਆਦਾ ਸੰਬੰਧਿਤ ਹੈ। ਤੰਤਰ ਗ੍ਰੰਥਾਂ ਵਿਚ ਵਧੇਰੇ ਜੋਰ ਸ਼ਕਤੀ ਉੱਤੇ ਦਿੱਤਾ ਗਿਆ ਹੈ ਅਤੇ ਇਸ ਸ਼ਕਤੀ ਨੂੰ ਇਸਤਰੀ ਰੂਪ ਵਿਚ ਉਜਾਗਰ ਕੀਤਾ ਗਿਆ ਹੈ। ਤੰਤਰਾਂ ਵਿਚ ਵੀ ਸ਼ਿਵ ਦੀਆਂ ਸ਼ਕਤੀ ਰੂਪ ਪਤਨੀਆਂ ਉੱਤੇ ਇਤਨਾ ਜੋਰ ਦਿੱਤਾ ਗਿਆ ਹੈ ਕਿ ਸ਼ਿਵ ਉੱਥੇ ਲਗਭਗ ਅਣਗੌਲਿਆ ਹੀ ਬਣਿਆ ਰਿਹਾ ਹੈ। ਸ਼ਾਕਤ ਮਤ ਸ਼ੈਵਮਤ ਦੀ ਹੀ ਇਕ ਅੱਤ ਮਹੱਤਵਪੂਰਨ ਸ਼ਾਖਾ ਹੈ ਪਰੰਤੂ ਹਿੰਦੂ ਧਰਮ ਵਿਚ ਆਮਤੌਰ ਤੇ ਦੇਵੀ (ਸ਼ਕਤੀ) ਨੂੰ ਸ਼ਿਵ ਦੀ ਪਤਨੀ ਦੇ ਰੂਪ ਵਿਚ ਵੇਖਣ ਦੀ ਪਰੰਪਰਾ ਹੈ ਪਰੰਤੂ ਦਰਅਸਲ ਦੇਵੀ ਤੋਂ ਭਾਵ ਦੈਵੀ ਸ਼ਕਤੀ (Divine) ਲਿਆ ਜਾਣਾ ਚਾਹੀਦਾ ਹੈ। ਸ਼ਕਤੀ ਵਿਚ ਸ਼ਿਵ ਦੇ ਸਾਰੇ ਗੁਣ ਭਰਪੂਰ ਮਾਤਰਾ ਵਿਚ ਇਕੱਠੇ ਹੋਏ ਹਨ। ਸ਼ਿਵ ਦੇ ਦੋ ਰੰਗ ਮੰਨੇ ਗਏ ਹਨ। ਇਸੇ ਤਰ੍ਹਾਂ ਹੀ ਸ਼ਕਤੀ ਵੀ ਅੱਧੀ ਸਫੈਦ ਹੈ ਤੇ ਅੱਧੀ ਕਾਲੀ ਹੈ। ਇਨ੍ਹਾਂ ਵਿਚੋਂ ਸਧਾਰਨ ਰੂਪ ਵਿਚ ਸ਼ਕਤੀ ਨੂੰ ਉਮਾ, ਗੌਰੀ, ਪਾਰਬਤੀ, ਜਗਤਮਾਤਾ, ਭਵਾਨੀ ਆਦਿ ਨਾਵਾਂ ਨਾਲ ਜਾਣਿਆ ਜਾਂਦਾ ਹੈ ਪਰੰਤੂ ਆਪਣੇ ਭਿਆਨਕ ਰੂਪ ਵਿਚ ਉਸਨੂੰ ਦੁਰਗਾ, ਕਾਲੀ, ਸ਼ਿਆਮਾ, ਚੰਡੀ, ਭੈਰਵੀ, ਕਾਲਕਾ ਆਦਿ ਨਾਵਾਂ ਨਾਲ ਜਾਣਿਆ ਜਾਂਦਾ ਹੈ। ਮਹਾਂਭਵਾਨੀ ਤੇ ਮਹਾਂਭੈਰਵੀ ਕ੍ਰਮਵਾਰ ਇਸ ਦੇ ਸਿਰਜਣਾ ਅਤੇ ਨਾਸ਼ ਕਰਨ ਦੀ ਸ਼ਕਤੀ ਦੇ ਲਖਾਇਕ ਨਾਂ ਹਨ। ਸ਼ਾਕਤ ਮਤ ਦੇ ਯੋਗੀ ਸ਼ਕਤੀਪੀਠਾਂ ਦੇ ਉੱਤੇ ਵਿਚਰਨ ਕਰਦੇ ਰਹਿੰਦੇ ਹਨ ਅਤੇ ਸ਼ਕਤੀ ਦੇ ਵੱਖਰੇ-ਵੱਖਰੇ ਰੂਪਾਂ ਦੀ ਪੂਜਾ ਅਰਚਨਾ ਕੀਤੀ ਜਾਂਦੀ ਹੈ।

### ਪੂਜਾ ਅਤੇ ਸਾਧਨਾ ਵਿਧੀ

ਯੋਗੀ ਹਿੰਦੂ ਦੇਵੀ ਦੇਵਤਿਆਂ ਦੇ ਸਮੂਹ ਵਿਚੋਂ ਛੋਟੇ ਵੱਡੇ ਦੇਵਤਿਆਂ ਦੀ ਪੂਜਾ ਅਰਚਨਾ ਤਾਂ ਕਰਦੇ ਹੀ ਸਨ ਸਗੋਂ ਉਹ ਕਈ ਹਿੰਦੂ ਵਿਸ਼ਵਾਸਾਂ ਨੂੰ ਵੀ ਮੰਨਦੇ ਸਨ ਅਤੇ ਸੰਤਾਂ ਤੇ ਹੋਰ ਮਾੜੀਆਂ ਚੰਗੀਆਂ ਸ਼ਕਤੀਆਂ ਉੱਤੇ ਵੀ ਵਿਸ਼ਵਾਸ਼ ਰੱਖਦੇ ਸਨ। ਉਹ ਜਾਦੂ, ਟੂਣੇ, ਜੜ੍ਹੀ ਬੂਟੀ ਅਤੇ ਵਸ਼ੀਕਰਨ ਆਦਿ ਦਾ ਵੀ ਅਭਿਆਸ ਕਰਦੇ ਸਨ। ਯੋਗੀ ਸ਼ੁਭ-ਅਸ਼ੁਭ ਦਿਨਾਂ ਦਾ ਵੀ ਪੂਰਾ ਖਿਆਲ ਰੱਖਦੇ ਸਨ ਅਤੇ ਆਮ ਜਨਤਾ ਵਿਚ ਫ਼ੈਲੇ ਹੋਏ ਅੰਧਵਿਸ਼ਵਾਸ਼ਾਂ ਨੂੰ ਵੀ ਮੰਨਦੇ ਸਨ ਜਿਵੇਂ : ਗੰਗਾ, ਗੋਦਾਵਰੀ ਆਦਿ ਨਦੀਆਂ ਨੂੰ ਹਿੰਦੂ ਧਰਮ ਦੇ ਪੈਰੋਕਾਰ ਪਵਿੱਤਰ ਨਦੀਆਂ ਮੰਨਦੇ ਹਨ ਇਸੇ ਤਰ੍ਹਾਂ ਯੋਗੀ ਵੀ ਇਨ੍ਹਾਂ ਨਦੀਆਂ ਨੂੰ ਬਹੁਤ ਮਹਾਨਤਾ ਦਿੰਦੇ ਹਨ। ਜਾਰਜ ਵੈਸਟਨ ਬ੍ਰਿਗਸ[31] ਨੇ ਪੰਜਾਬ ਦੇ ਅਤੇ ਪੰਜਾਬ ਦੇ ਉੱਤਰ ਪੱਛਮ ਦੇ ਇਲਾਕੇ ਦੇ ਯੋਗੀਆਂ ਦੇ ਪੂਜਾ ਦਾ ਢੰਗ ਦਸਦੇ ਹੋਏ ਲਿਖਿਆ ਹੈ ਕਿ ਕੰਨਫਟੇ ਯੋਗੀ ਫਰਵਰੀ (ਫਗਣ) ਦੇ ਮਹੀਨੇ ਦੀ 11 ਅਤੇ 15 ਤਾਰੀਖ਼ ਨੂੰ ਔਲੇ ਦੇ ਰੁੱਖ ਦੀ ਪੂਜਾ ਕਰਦੇ ਹਨ। ਔਲੇ ਦੇ ਫੱਲ ਅਤੇ ਰੁੱਖਾਂ ਦੀ ਪੂਜਾ ਦਾ ਸ਼ਿਵ ਨਾਲ ਵੀ ਸੰਬੰਧ ਮੰਨਿਆ

ਜਾਂਦਾ ਹੈ। ਯੋਗੀਆਂ ਦੀ ਇਸ ਪੂਜਾ ਸਮੇਂ ਬ੍ਰਾਹਮਣ ਇਨ੍ਹਾਂ ਦੀ ਭੇਂਟ ਸਵੀਕਾਰ ਨਹੀਂ ਕਰਦੇ। ਯੋਗੀਆਂ ਦੇ ਪੈਰੋਕਾਰ ਔਲੇ ਦੇ ਰੁੱਖ ਦੇ ਖੱਬਿਉਂ ਸੱਜੇ ਪਾਸੇ ਵੱਲ ਨੂੰ ਪਰਕਰਮਾ ਕਰਦੇ ਹਨ, ਰੁੱਖ ਨੂੰ ਚੜ੍ਹਾਵਾ ਚੜ੍ਹਾਉਂਦੇ ਹਨ ਅਤੇ ਉਸ ਦੀਆਂ ਪੱਤੀਆਂ ਨੂੰ ਖਾਂਦੇ ਹਨ। ਇਹੋ ਹੀ ਚੜ੍ਹਾਵਾ ਬਾਅਦ ਵਿਚ ਯੋਗੀ ਲੋਕ ਆਪ ਲੈ ਲੈਂਦੇ ਹਨ। ਕੁਝ ਯੋਗੀ ਸ਼ਿਵਰਾਤਰੀ ਦੇ ਦਿਨ ਸਮੇਂ ਗੋਰਖਨਾਥ ਅਤੇ ਮਛੰਦਰਨਾਥ ਦੀਆਂ ਖੜਾਵਾਂ ਦੀ ਵਿਸ਼ੇਸ਼ ਪੂਜਾ ਕਰਦੇ ਹਨ। ਇਸ ਤਰ੍ਹਾਂ ਆਮ ਦਿਨਾਂ ਵਿਚ ਵੀ ਇਨ੍ਹਾਂ ਦੋਹਾਂ ਯੋਗੀਆਂ ਦੀਆਂ ਖੜਾਵਾਂ ਦੀ ਪੂਜਾ ਕੀਤੀ ਜਾਂਦੀ ਹੈ। ਯੋਗੀ ਕਈ ਪਸ਼ੂਆਂ ਨੂੰ ਵੀ ਪਵਿੱਤਰ ਮੰਨਦੇ ਹਨ ਤੇ ਸਾਰੇ ਹਿੰਦੂਆਂ ਦੀ ਤਰ੍ਹਾਂ ਇਹ ਵੀ ਗਊ ਦੀ ਪੂਜਾ ਕਰਦੇ ਹਨ। ਆਮ ਤੌਰ ਤੇ ਯੋਗੀ ਮੱਛੀ ਖਾਣ ਤੋਂ ਪਰਹੇਜ਼ ਕਰਦੇ ਹਨ। ਗੈਂਡਾ, ਕਾਲਾ ਹਿਰਨ, ਕੁੱਤੇ ਅਤੇ ਸੱਪ ਯੋਗੀਆਂ ਦੀ ਸਾਧਨਾ ਦਾ ਮੁੱਖ ਹਿੱਸਾ ਹਨ। ਨੇਪਾਲ ਦੇ ਸ਼ਾਹੀ ਪਰਿਵਾਰ ਅਤੇ ਕਈ ਹੋਰ ਨੇਪਾਲੀ, ਚਿੜੀਆ ਘਰ ਵਿਚ ਰੱਖੇ ਹੋਏ ਗੈਂਡੇ ਦੀ ਪੂਜਾ ਕਰਦੇ ਹਨ। ਸੂਰਜ ਦੀ ਪੂਜਾ ਕਰਦੇ ਸਮੇਂ ਯੋਗੀ ਗੈਂਡੇ ਦੇ ਸਿੰਗ ਦੀ ਮੁੰਦਰੀ ਸੱਜੇ ਹੱਥ ਦੀ ਦੂਸਰੀ ਉਂਗਲ ਵਿਚ ਧਾਰਨ ਕਰਦੇ ਹਨ ਅਤੇ ਹੋਰ ਸਾਧਨਾਵਾਂ ਵਿਚ ਜਲ ਦਾ ਤਰਪਣ ਕਰਨਾ ਅਤੇ ਸ਼ਿਵ ਅੱਗੇ ਨਤਮਸਤਕ ਹੋਣਾ ਆਦਿ ਸ਼ਾਮਲ ਹਨ। ਗੈਂਡੇ ਦੇ ਸਿੰਗ ਦੀਆਂ ਕੰਨ ਵਿਚ ਪਾਉਣ ਵਾਲੀਆਂ ਮੁੰਦਰਾਂ ਵੀ ਬਹੁਤ ਮੁੱਲਵਾਨ ਸਮਝੀਆਂ ਜਾਂਦੀਆਂ ਹਨ। ਗੈਂੜੇ ਨੂੰ ਇਹ ਇਸ ਲਈ ਵੀ ਪਵਿੱਤਰ ਮੰਨਦੇ ਹਨ ਕਿਉਂਕਿ ਇਹ ਪਸ਼ੂ ਹਾਥੀ ਦੀ ਤਰ੍ਹਾਂ ਸਹਿਜੇ ਸਹਿਜੇ ਸਿਰ ਝੁਕਾਉਂਦਾ ਹੈ ਅਤੇ ਹਾਥੀ ਸ਼ਿਵ ਦੇ ਪੁੱਤਰ ਗਣੇਸ਼ ਲਈ ਬੜਾ ਪਵਿੱਤਰ ਹੈ। ਇਕ ਹੋਰ ਕਾਰਨ ਵੀ ਹੈ ਕਿ ਯੋਗੀ ਇਹ ਮੰਨਦੇ ਹਨ ਕਿ ਗੈਂਡੇ ਦੇ ਸਿੰਗ ਦੀਆਂ ਮੁੰਦਰਾਂ ਪਾਉਣ ਦਾ ਆਦੇਸ਼ ਸ਼ਿਵ ਵੱਲੋਂ ਦਿੱਤਾ ਗਿਆ ਹੈ। ਗੈਂਡੇ ਦਾ ਸਿਰ ਅਤੇ ਲੱਤਾਂ ਗੋਰਖਨਾਥ ਨੂੰ ਅਰਪਨ ਕੀਤੀਆਂ ਜਾਂਦੀਆਂ ਹਨ। ਹਿੰਦੂ ਧਰਮ ਦੇ ਅਨੁਸਾਰ ਰਾਮਚੰਦ ਦੀ ਢਾਲ ਵੀ ਗੈਂਡੇ ਦੀ ਖੱਲ ਦੀ ਬਣੀ ਹੋਈ ਸੀ ਕਿਉਂਕਿ ਇਸ ਪਸ਼ੂ ਦਾ ਮਿੱਟੀ ਨਾਲ ਬੜਾ ਨੇੜਲਾ ਸੰਬੰਧ ਹੈ ਇਸ ਲਈ ਇਸ ਪਸ਼ੂ ਦੇ ਸਿੰਗਾਂ ਦੀਆਂ ਮੁੰਦਰਾਂ ਮ੍ਰਿਤ ਯੋਗੀ ਦੇ ਸਰੀਰ ਨਾਲ ਹੀ ਦਬਾ ਦਿੱਤੀਆਂ ਜਾਂਦੀਆਂ ਹਨ। ਇਹ ਵੀ ਮੰਨਿਆ ਜਾਂਦਾ ਹੈ ਕਿ ਇਕ ਵਾਰ ਪਾਂਡਵਾਂ ਨੇ ਇਕ ਗੈਂਡਾ ਮਾਰਿਆ ਅਤੇ ਉਸਦੀ ਖੱਲ ਨੂੰ ਸੂਰਜ ਨੂੰ ਜਲ ਚੜ੍ਹਾਉਣ ਲਈ ਵਰਤਿਆ ਸੀ। ਇਸ ਲਈ ਵੀ ਗੈਂਡੇ ਨੂੰ ਪਵਿੱਤਰ ਸਮਝਿਆ ਜਾਂਦਾ ਹੈ।

ਕਾਲੇ ਹਿਰਨ ਦੀ ਵੀ ਪੂਜਾ ਕੀਤੀ ਜਾਂਦੀ ਹੈ ਅਤੇ ਇਸ ਦੇ ਸਿੰਗਾਂ ਅਤੇ ਖੱਲ ਨੂੰ ਯੋਗੀਆਂ ਦੁਆਰਾ ਵਰਤਿਆ ਜਾਂਦਾ ਹੈ। ਇਕ ਦੰਤ ਕਥਾ ਅਨੁਸਾਰ ਬ੍ਰਿਗਸ ਨੇ ਲਿਖਿਆ ਹੈ ਕਿ ਰਾਜਾ ਭਰਥਰੀ ਜਦੋਂ ਸ਼ਿਕਾਰ ਕਰ ਰਿਹਾ ਸੀ ਤਾਂ ਉਸਨੇ 70 ਹਿਰਨੀਆਂ ਅਤੇ ਇਕ ਹਿਰਨ ਦੇ ਝੁੰਡ ਨੂੰ ਵੇਖਿਆ। ਉਨ੍ਹਾਂ 70 ਹਿਰਨੀਆਂ ਦੇ ਕਾਰਨ ਉਹ ਹਿਰਨ ਨੂੰ ਮਾਰਨੋਂ ਅਸਮਰਥ ਸੀ ਅਤੇ ਅੰਤ ਵਿਚ ਇਕ

ਹਿਰਨੀ ਨੇ ਰਾਜੇ ਨੂੰ ਕਿਹਾ ਕਿ ਉਹ ਉਸ ਦੀ ਜਾਨ ਲੈ ਲਏ। ਰਾਜੇ ਨੇ ਉੱਤਰ ਦਿੱਤਾ ਕਿ ਬਹਾਦਰ ਕੌਮ ਨਾਲ ਸੰਬੰਧਿਤ ਹੋਣ ਕਰਕੇ ਉਹ ਅਜਿਹਾ ਨਹੀਂ ਕਰ ਸਕਦਾ। ਉਸ ਹਿਰਨੀ ਨੇ ਹਿਰਨ ਨੂੰ ਕਿਹਾ ਕਿ ਉਹ ਰਾਜੇ ਦੇ ਤੀਰ ਦਾ ਸਾਮ੍ਹਣਾ ਕਰੇ ਜਦੋਂ ਉਹ ਹਿਰਨ ਡਿੱਗ ਪਿਆ ਤਾਂ ਉਸ ਹਿਰਨ ਨੇ ਕਿਹਾ ਕਿ ਮੇਰੇ ਪੈਰ ਕਿਸੇ ਚੋਰ ਨੂੰ ਦੇ ਦੇਣਾ ਤਾਂ ਕਿ ਉਹ ਭੱਜ ਕੇ ਆਪਣੀ ਜਾਨ ਬਚਾ ਸਕੇ, ਮੇਰੇ ਸਿੰਗ ਯੋਗੀ ਨੂੰ ਦੇ ਦੇਣਾਂ ਤਾਂ ਕਿ ਉਹ ਇਨ੍ਹਾਂ ਨੂੰ ਆਪਣੇ ਨਾਦ ਦੇ ਤੌਰ ਤੇ ਵਰਤ ਸਕੇ। ਮੇਰੀ ਖੱਲ ਸੰਨਿਆਸੀ ਨੂੰ ਦੇਣਾ ਤਾਂ ਕਿ ਉਹ ਇਸ ਤੇ ਬੈਠ ਕੇ ਪੂਜਾ ਕਰ ਸਕੇ, ਮੇਰੀਆਂ ਅੱਖਾਂ ਇਕ ਸੁੰਦਰ ਇਸਤਰੀ ਨੂੰ ਦੇਣਾ ਤਾਂ ਕਿ ਉਸਨੂੰ ਮ੍ਰਿਗਨੈਣੀ ਕਿਹਾ ਜਾ ਸਕੇ ਅਤੇ ਮੇਰਾ ਮਾਸ ਖ਼ੁਦ ਖਾ ਲੈਣਾ। ਕਿਹਾ ਜਾਂਦਾ ਹੈ ਕਿ ਇਸ ਘਟਨਾ ਤੋਂ ਛੇਤੀ ਹੀ ਬਾਅਦ ਭਰਥਰੀ ਗੋਰਖਨਾਥ ਨੂੰ ਮਿਲਿਆ ਅਤੇ ਗੋਰਖਨਾਥ ਨੇ ਉਸਨੂੰ ਕਿਹਾ ਕਿ ਤੂੰ ਮੇਰਾ ਇਕ ਚੇਲਾ ਮਾਰ ਦਿੱਤਾ ਹੈ। ਭਰਥਰੀ ਨੇ ਗੋਰਖਨਾਥ ਨੂੰ ਪੁਛਿਆ ਕਿ ਤੁਸੀਂ ਉਸਨੂੰ ਵਾਪਸ ਜੀਵਤ ਕਰ ਸਕਦੇ ਹੋ? ਇਸ ਉੱਤੇ ਗੋਰਖਨਾਥ ਨੇ ਹਿਰਨ ਉੱਤੇ ਥੋੜ੍ਹੀ ਜਿਹੀ ਮਿੱਟੀ ਸੁੱਟੀ ਤੇ ਉਹ ਜੀਵਤ ਹੋ ਗਿਆ। ਇਸੇ ਤਰ੍ਹਾਂ ਹੀ ਅਨੇਕਾਂ ਦੰਤ ਕਥਾਵਾਂ ਹਨ ਜਿਨ੍ਹਾਂ ਵਿਚ ਗੋਰਖਨਾਥ ਨੂੰ ਸੱਪਾਂ ਨਾਲ ਵੀ ਜੋੜਿਆ ਗਿਆ ਹੈ।

ਯੋਗੀ ਨਾਗਪੰਚਮੀ ਦਾ ਤਿਉਹਾਰ ਵੀ ਮਨਾਉਂਦੇ ਹਨ। ਉਨ੍ਹਾਂ ਦੇ ਮਠਾਂ ਅਤੇ ਧਾਰਮਿਕ ਸਥਾਨਾਂ ਵਿਚ ਸੱਪਾਂ ਦੇ ਚਿੱਤਰ ਅਤੇ ਮੂਰਤੀਆਂ ਬਣੀਆਂ ਹੋਈਆਂ ਵੇਖੀਆਂ ਜਾਂਦੀਆਂ ਹਨ। ਕਈ ਯੋਗੀ ਸਪੇਰੇ ਦੇ ਰੂਪ ਵਿਚ ਵੀ ਵੇਖੇ ਜਾਂਦੇ ਹਨ ਅਤੇ ਮੇਲਿਆਂ ਵਿਚ ਸੱਪਾਂ ਦਾ ਪਰਦਰਸ਼ਨ ਕਰਦੇ ਹਨ। ਕੋਰਮੰਤਰ ਨਾਂ ਦੀ ਯੋਗੀਆਂ ਦੀ ਇਕ ਅਜਿਹੀ ਸ਼੍ਰੇਣੀ ਵੀ ਹੈ ਜਿਹੜੀ ਹੈ ਤਾਂ ਕਨਫਟੇ ਯੋਗੀ ਪਰ ਰਹਿੰਦੇ ਸੰਘਣੇ ਜੰਗਲਾਂ ਵਿਚ ਹਨ ਅਤੇ ਸੱਪਾਂ ਨੂੰ ਖਾਂਦੇ ਵੀ ਹਨ। ਇਸ ਤੋਂ ਸ਼ਿਵ ਅਤੇ ਸੱਪਾਂ ਦਾ ਪਰਸਪਰ ਸੰਬੰਧ ਇਕ ਅਜਿਹਾ ਮਹੱਤਵਪੂਰਨ ਵਿਸ਼ਵਾਸ ਹੈ ਜਿਸਦੇ ਆਧਾਰ ਤੇ ਯੋਗੀ ਆਪਣੇ ਆਦਿ ਗੁਰੂ ਦੀ ਪਰੰਪਰਾ ਸ਼ਿਵ ਤੱਕ ਲੈ ਜਾਂਦੇ ਹਨ। ਸ਼ਿਵ ਨੂੰ ਗਲ ਵਿਚ ਸੱਪ ਪਾਏ ਹੋਏ ਜਾਂ ਸਿਰ ਦੇ ਵਾਲਾਂ ਵਿਚ ਲਪੇਟੇ ਹੋਏ ਅਤੇ ਹੱਥਾਂ ਵਿਚ ਸੱਪ ਫੜੇ ਹੋਏ ਦਿਖਾਇਆ ਗਿਆ ਹੈ। ਪਰ ਇੱਥੇ ਮਹੱਤਵ ਪੂਜਾ ਦਾ ਨਹੀਂ ਹੈ ਸਗੋਂ ਸੱਪਾਂ ਰਾਹੀਂ ਲੋਕਾਂ ਵਿਚ ਡਰ ਪੈਦਾ ਕਰਨਾ ਹੈ। ਕੁੱਤੇ ਅਤੇ ਖਾਸ ਤੌਰ ਤੇ ਕਾਲੇ ਕੁੱਤਿਆਂ ਦਾ ਸੰਬੰਧ ਭੈਰਉ ਨਾਲ ਜੋੜਿਆ ਜਾਂਦਾ ਹੈ ਇਸ ਲਈ ਇਨ੍ਹਾਂ ਦੀ ਵੀ ਪੂਜਾ ਕੀਤੀ ਜਾਂਦੀ ਹੈ।

ਯੋਗੀਆਂ ਦੀਆਂ ਬਣਾਈਆਂ ਹੋਈਆਂ ਸਮਾਧੀਆਂ ਉੱਤੇ ਯੋਗੀਆਂ ਦੀਆਂ ਆਤਮਾਵਾਂ ਦੀ ਵੀ ਪੂਜਾ ਕੀਤੀ ਜਾਂਦੀ ਹੈ। ਉਦਾਹਰਨ ਦੇ ਤੌਰ ਤੇ ਰੋਹਤਕ ਵਿਖੇ ਆਈ ਪੰਥ ਦੇ ਯੋਗੀਆਂ ਦੀਆਂ ਸਮਾਧਾਂ ਤੇ ਦੁਪਹਿਰ ਵੇਲੇ ਭੋਜਨ ਰਖਿਆ ਜਾਂਦਾ ਹੈ ਅਤੇ ਨਾਲ ਹੀ ਨਾਲ ਸ਼ਾਮ ਨੂੰ ਘਿਉ ਦਾ ਦੀਵਾ ਵੀ ਜਗਾਇਆ ਜਾਂਦਾ ਹੈ।

ਇਸ ਭੋਜਨ ਨੂੰ ਬਾਅਦ ਵਿਚ ਪਰਸ਼ਾਦ ਦੇ ਰੂਪ ਵਿਚ ਵੰਡ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਦੀ ਪੂਜਾ ਯੋਗੀਆਂ ਦੇ ਸਾਰੇ ਮਠਾਂ ਵਿਚ ਬਣੀਆਂ ਸਮਾਧਾਂ ਉੱਤੇ ਵੀ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਯੋਗੀ ਨੌਂ ਨਾਥਾਂ ਅਤੇ 84 ਸਿਧਾਂ ਦੀ ਵੀ ਪੂਜਾ ਕਰਦੇ ਹਨ। ਨਾਥ ਇਨ੍ਹਾਂ ਦੇ ਧਾਰਮਿਕ ਪੈਗੰਬਰ ਗੁਰੂ ਜਾਂ ਮਾਰਗ ਦਰਸ਼ਕ ਹਨ ਜਿਨ੍ਹਾਂ ਸਾਰਿਆਂ ਦੇ ਨਾਂ ਆਦਿ ਨਾਥ ਜਾਂ ਸ਼ਿਵ ਦੇ ਨਾਂ ਵਿਚੋਂ ਹੀ ਨਿਕਲੇ ਮੰਨੇ ਜਾਂਦੇ ਹਨ। ਸ਼ਿਵ ਨੂੰ ਵੀ ਇਕ ਨਾਥ ਕਿਹਾ ਜਾਂਦਾ ਹੈ। ਇਨ੍ਹਾਂ ਸਾਰੇ ਨਾਥਾਂ ਦਾ ਮੁੱਖੀ ਗੋਰਖਨਾਥ ਮੰਨਿਆ ਜਾਂਦਾ ਹੈ। ਬ੍ਰਿਗਸ ਆਪਣੀ ਪੁਸਤਕ 'ਗੋਰਖਨਾਥ ਐਂਡ ਕਨਫਟਾ ਯੋਗੀਜ਼' ਵਿਚ ਦਸਦਾ ਹੈ ਕਿ ਇਨ੍ਹਾਂ ਨਾਥਾਂ ਦੇ ਨਾਮ ਇਸ ਪ੍ਰਕਾਰ ਹਨ: ਗੋਰਖਨਾਥ (ਮੁੱਖ ਨਾਥ) ਮਛੰਦਰ ਨਾਥ, ਚਰਪਟ ਨਾਥ, ਮੰਗਲ ਨਾਥ, ਘੁਗੋਨਾਥ, ਗੋਪੀ ਨਾਥ, ਪ੍ਰਾਣ ਨਾਥ, ਸੂਰਤ ਨਾਥ ਅਤੇ ਚੰਬਾ ਨਾਥ। ਸਿੱਧਾਂ ਨੂੰ ਬਹੁਤ ਹੀ ਪਵਿੱਤਰਤਾ ਦੇ ਪ੍ਰਤੀਕ ਰੂਪ ਵਿਚ ਜਾਣਿਆ ਜਾਂਦਾ ਹੈ ਅਤੇ ਉਨ੍ਹਾਂ ਦੀਆਂ ਸਾਧਨਾਵਾਂ ਵਿਚ ਵੀ ਯੋਗ ਸਾਧਨਾ ਹੀ ਮੁੱਖ ਰੂਪ ਵਿਚ ਸੀ। ਇਹ ਵੀ ਹਿਮਾਲਿਆ ਪਰਬਤ ਦੀਆਂ ਡੂੰਘਾਈਆਂ ਅਤੇ ਗੁਫਾਵਾਂ ਵਿਚ ਰਹਿੰਦੇ ਮੰਨੇ ਜਾਂਦੇ ਸਨ। ਜਨਮਸਾਖੀਆਂ ਵਿਚ ਗੁਰੂ ਨਾਨਕ ਦੇਵ ਜੀ ਨਾਲ ਇਨ੍ਹਾਂ ਸਿੱਧਾਂ ਅਤੇ ਨਾਥਾਂ ਦਾ ਮੇਲ ਹੁੰਦਾ ਦਿਖਾਇਆ ਗਿਆ ਹੈ। ਜਨਮਸਾਖੀਆਂ ਵਿਚ ਇਹ ਦਸਿਆ ਗਿਆ ਹੈ ਕਿ ਮਹਾਂਦੇਵ ਦੇ ਨਿਵਾਸ ਤੇ ਗੋਰਖ, ਭਰਥਰੀ ਅਤੇ ਹੋਰ ਪਹੁੰਚੇ ਹੋਏ ਯੋਗੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ। ਇਸੇ ਤਰ੍ਹਾਂ ਹੀ ਗੋਰਖਹਟੜੀ ਆਦਿ ਸਥਾਨਾਂ ਤੇ ਗੁਰੂ ਨਾਨਕ ਦਾ 84 ਸਿੱਧਾਂ ਨਾਲ ਮੇਲ ਦਾ ਵੀ ਜ਼ਿਕਰ ਆਂਦਾ ਹੈ ਅਤੇ ਦਸਿਆ ਗਿਆ ਹੈ ਇਨ੍ਹਾਂ ਸਿੱਧਾਂ ਨੇ ਕਈ ਕਿਸਮ ਦੇ ਚਮਤਕਾਰ ਕਰਕੇ ਗੁਰੂ ਨਾਨਕ ਨੂੰ ਪ੍ਰਭਾਵਤ ਕਰਨਾ ਚਾਹਿਆ। ਮੈਕਾਲਫ਼ ਨੇ ਵੀ ਆਪਣੀ ਪੁਸਤਕ 'ਸਿਖ ਰਿਲੀਜਨ' 'ਭਾਗ ਪਹਿਲਾ' ਵਿਚ ਇਸ ਤਰ੍ਹਾਂ ਦਾ ਹੀ ਵਰਨਨ ਕੀਤਾ ਹੈ।[32]

ਗੋਰਖਪੁਰ ਵਿਖੇ ਜਿੱਥੇ ਕਿ ਗੋਰਖਨਾਥ ਦੀ ਗੱਦੀ ਸਮਝੀ ਜਾਂਦੀ ਹੈ ਗੋਰਖਨਾਥ ਦੇ ਮੰਦਰ ਵਿਚ ਉਸਦੀਆਂ ਖੜਾਵਾਂ ਦੀ ਪੂਜੀ ਕੀਤੀ ਜਾਂਦੀ ਹੈ। ਕਾਠੀਆਵਾੜ ਵਿਚ ਵੀ ਗੋਰਖਨਾਥ ਦੀਆਂ ਖੜਾਵਾਂ ਦੀ ਪੂਜਾ ਹੁੰਦੀ ਹੈ।[33] ਕਰਨਾਟਕ ਦੇ ਬੇਲਗਾਮ ਵਿਚ ਗੋਰਖਨਾਥ ਨੂੰ ਇਕ ਘਰੇਲੂ ਦੇਵਤਾ ਦੇ ਰੂਪ ਵਿਚ ਪੂਜਿਆ ਜਾਂਦਾ ਹੈ।[34] ਪਹਾੜਾਂ ਵਿਚ ਵੀ ਗੋਰਖੇ ਗੋਰਖਨਾਥ ਨੂੰ ਘਰ ਵਿਚ ਇਕ ਵਿਸ਼ੇਸ਼ ਥਾਂ ਤੇ ਸਥਾਪਿਤ ਕਰਕੇ ਦੀਵੇ, ਫੁੱਲ, ਮਠਿਆਈ ਅਤੇ ਬੇਲਰੁੱਖ ਦੀਆਂ ਪੱਤੀਆਂ ਭੇਟਾ ਕਰਦੇ ਹਨ। ਸਵੇਰ-ਸ਼ਾਮ ਦੀ ਪੂਜਾ ਘੰਟੀਆਂ ਅਤੇ ਨਗਾਰਾ ਵਜਾ ਕੇ ਕੀਤੀ ਜਾਂਦੀ ਹੈ ਅਤੇ ਮੰਦਰ ਦੀ ਪਰਕਰਮਾ ਕਰਕੇ ਚੜ੍ਹਾਵੇ ਨੂੰ ਪਰਸ਼ਾਦ ਰੂਪ ਵਿਚ ਵਰਤਿਆ ਜਾਂਦਾ ਹੈ। ਇਸ ਤੋਂ ਇਲਾਵਾ ਭੈਰਉਂ ਅਤੇ ਸ਼ਕਤੀ ਦੇ ਮੰਦਰਾਂ ਵਿਚ ਵੀ ਯੋਗੀ ਹੀ ਪੁਜਾਰੀ ਦਾ ਕੰਮ ਕਰਦੇ ਹਨ ਅਤੇ ਯੋਗੀ ਹੀ ਬਨਾਰਸ ਵਿਚ ਕਾਲ ਭੈਰਉ ਦੇ ਮੰਦਰ ਵਿਚ ਪੂਜਾ ਅਰਚਨਾ ਕਰਵਾਉਂਦੇ ਹਨ। ਅਲ੍ਮੋੜਾ ਦੀਆਂ

ਪਹਾੜੀਆਂ ਵਿਚ ਵੀ ਕਾਲ ਭੈਰਉਂ ਦੇ ਕਈ ਮੰਦਰ ਯੋਗੀਆਂ ਦੇ ਪ੍ਰਬੰਧ ਹੇਠ ਹਨ। ਕਿੱਧਰੇ ਕਿੱਧਰੇ ਇਨ੍ਹਾਂ ਮੰਦਰਾਂ ਦਾ ਪ੍ਰਬੰਧ ਇਸਤਰੀਆਂ ਕੋਲ ਵੀ ਹੈ।[35] ਪੰਜਾਬ ਅਤੇ ਉੱਤਰ-ਭਾਰਤ ਵਿਚ ਪਿੰਡ ਨਾਲ ਸੰਬੰਧਿਤ ਦੇਵਤਿਆਂ ਲਈ ਯੋਗੀ ਹੀ ਪੁਜਾਰੀ ਦਾ ਕੰਮ ਕਰਦੇ ਹਨ। ਪੂਜਾ ਦਾ ਕਰਮਕਾਂਡ ਬਹੁਤ ਸਧਾਰਨ ਹੁੰਦਾ ਹੈ। ਬ੍ਰਿਗਸ ਦੇ ਅਨੁਸਾਰ ਦੇਵੀ ਪਾਟਨ ਵਿਖੇ ਭੈਰਉ ਦੀ ਦੁਪਹਿਰ ਦੀ ਪੂਜਾ ਸਮੇਂ ਪੁਜਾਰੀ ਆਪਣੇ ਹੱਥ ਵਿਚ ਚਾਵਲਾਂ ਦੀ ਪਲੇਟ ਭਰ ਕੇ ਆਪਣਾ ਸੱਜਾ ਹੱਥ ਮੰਦਰ ਵੱਲ ਕਰਕੇ ਪਾਣੀ ਛਿੜਕਦਾ ਹੋਇਆ ਮੰਦਰ ਦੇ ਚਾਰ ਚੁਫੇਰੇ ਘੁੰਮਦਾ ਹੈ। ਇਸ ਤੋਂ ਬਾਅਦ ਚਾਵਲਾਂ ਦੀ ਉਹ ਪਲੇਟ ਇਕ ਥੜ੍ਹੇ ਤੇ ਰੱਖ ਦਿੱਤੀ ਜਾਂਦੀ ਹੈ ਅਤੇ ਉਸ ਭੋਜਨ ਨੂੰ ਕੁੱਤਿਆਂ ਲਈ ਖਿਲਾਰ ਦਿੱਤਾ ਜਾਂਦਾ ਹੈ। ਉਸੇ ਥਾਂ ਤੇ ਸ਼ਾਮ ਦੀ ਪੂਜਾ ਮੰਦਰ ਦੀਆਂ ਘੰਟੀਆਂ ਅਤੇ ਨਗਾਰਾ ਵਜਾ ਕੇ ਸ਼ੁਰੂ ਕੀਤੀ ਜਾਂਦੀ ਹੈ। ਇਹ ਸਾਰਾ ਕਰਮਕਾਂਡ ਲਗਭਗ ਅੱਧੇ ਘੰਟੇ ਤਕ ਚਲਦਾ ਹੈ ਅਤੇ ਫਿਰ ਮੰਦਰ ਦੇ ਦਰਵਾਜ਼ੇ ਖੋਲ੍ਹੇ ਜਾਂਦੇ ਹਨ ਅਤੇ ਸਧਾਰਨ ਤਰੀਕੇ ਨਾਲ ਦੇਵੀ ਦੇ ਸਾਮ੍ਹਣੇ ਭੇਟਾਵਾਂ ਅਰਪਣ ਕੀਤੀਆਂ ਜਾਂਦੀਆਂ ਹਨ। ਮੰਦਰ ਵਿਚ ਅਤੇ ਸਮਾਧਾਂ ਤੇ ਸ਼ਿਵ ਨੂੰ ਅਰਪਣ ਕੀਤੇ ਜਾਣ ਵਾਲੇ ਪਦਾਰਥ ਹਨ : ਫੁੱਲ, ਬੇਲ ਪੱਤਰ, ਧਧੂਰਾ, ਜਲ, ਕੱਚੇ ਚਾਵਲ, ਮਠਿਆਈ ਅਤੇ ਕਪੂਰ। ਨਾਰੀਅਲ, ਪੱਕਿਆ ਹੋਇਆ ਭੋਜਨ, ਮੋਟਾ ਪਕਿਆ ਹੋਇਆ ਰੋਟ ਅਤੇ ਧੂਫ਼, ਅਗਰਬਤੀ ਆਦਿ ਵੀ ਦੇਵਤਿਆਂ ਅਤੇ ਸੰਤਾਂ ਦੀਆਂ ਮੂਰਤੀਆਂ ਅੱਗੇ ਭੇਂਟ ਕੀਤੀ ਜਾਂਦੀ ਹੈ। ਚੜ੍ਹਾਇਆ ਹੋਇਆ ਭੋਜਨ ਪੂਜਾ ਕਰਨ ਵਾਲਿਆਂ ਦੇ ਖਾਣ ਦੇ ਕੰਮ ਆ ਜਾਂਦਾ ਹੈ। ਮਹੰਤ ਅਤੇ ਮੁੱਖੀ ਪ੍ਰਬੰਧਕਾਂ ਦੇ ਸਾਮ੍ਹਣੇ ਵੀ ਭੋਜਨ ਅਤੇ ਮਠਿਆਈਆਂ ਭੇਟ ਕੀਤੀਆਂ ਜਾਂਦੀਆਂ ਹਨ ਜੋ ਕਿ ਪਰਸ਼ਾਦ ਦੇ ਤੌਰ ਤੇ ਸਵੀਕਾਰ ਕੀਤਾ ਜਾਂਦਾ ਹੈ। ਭੈਰਉ ਦੇ ਮੰਦਰ ਵਿਚ ਲੋਹੇ ਦਾ ਜਾਂ ਬਾਂਸ ਦਾ ਬਣਿਆ ਹੋਇਆ ਤ੍ਰਿਸ਼ੂਲ ਵੀ ਭੇਟ ਕੀਤਾ ਜਾਂਦਾ ਹੈ ਜਿਸਨੂੰ ਹਮੇਸ਼ਾ ਲਾਲ ਰੰਗ ਨਾਲ ਰੰਗਿਆ ਹੁੰਦਾ ਹੈ। ਗੋਰਖਪੁਰ ਦੇ ਮੰਦਰ ਦੇ ਸੱਜੇ ਪਾਸੇ ਇਹੋ ਜਿਹੇ ਬਹੁਤ ਸਾਰੇ ਹਥਿਆਰ ਇਕੱਠੇ ਕੀਤੇ ਹੋਏ ਹਨ।

ਲਹੂ ਦੀ ਬਲੀ ਵੀ ਦਿੱਤੀ ਜਾਂਦੀ ਹੈ। ਇਸ ਬਲੀ ਸਮੇਂ ਨੇਪਾਲ ਵਿਚ ਮੱਝਾਂ, ਬਕੱਰੇ ਤੇ ਕਦੀ ਕਦੀ ਗੈਂਡੇ ਦੀ ਬਲੀ ਵੀ ਦਿੱਤੀ ਜਾਂਦੀ ਹੈ। ਦੇਵੀ ਪਾਟਨ ਵਿਖੇ ਸੂਰ ਦੇ ਦੁੱਧ ਚੁੰਗਦੇ ਬੱਚਿਆਂ ਦੀ ਬਲੀ ਦਿੱਤੀ ਜਾਂਦੀ ਹੈ। ਧਿਨੋਧਰ (ਗੁਜਰਾਤ) ਵਿਖੇ ਕੱਛ ਦੇ ਰਾਜੇ ਵੱਲੋਂ ਇਕ ਮੱਝ ਅਤੇ ਦੂਸਰੀ ਮੱਝ ਯੋਗੀਆਂ ਵੱਲੋਂ ਦੁਸਹਿਰੇ ਦੇ ਸਮੇਂ ਭੈਰਉ ਵਾਸਤੇ ਬਲੀ ਦਿੱਤੀ ਜਾਂਦੀ ਹੈ। ਗੋਰਖਪੁਰ ਵਿਖੇ ਵੀ ਇਸੇ ਹੀ ਤਿਉਹਾਰ ਤੇ ਮੰਦਰ ਵਿਖੇ ਪਸੂਆਂ ਦੀ ਬਲੀ ਦਿੱਤੀ ਜਾਂਦੀ ਹੈ। ਕਾਮਾਖਿਆ ਵਿਖੇ ਉੱਨ੍ਹੀਵੀਂ ਸਦੀ ਦੇ ਅਰੰਭ ਤੱਕ ਮਨੁੱਖਾਂ ਦੀ ਬਲੀ ਦਿੱਤੀ ਜਾਂਦੀ ਸੀ। ਇਸ ਦਾ ਵਰਨਨ ਤੰਤਰ ਗ੍ਰੰਥਾਂ ਅਤੇ ਪੁਰਾਣਾਂ ਵਿਚ ਕੀਤਾ ਮਿਲਦਾ ਹੈ। ਯੋਗੀਆਂ ਦੀ ਵਾਮਾਚਾਰੀ ਸੰਪਰਦਾ ਦੇ ਸਭ ਤੋਂ ਆਦਰ ਯੋਗ ਧਰਮ ਗ੍ਰੰਥ ਯੋਨੀ ਤੰਤਰ,

ਮਹਾਂਨਿਰਵਾਣ ਤੰਤਰ ਅਤੇ ਕਾਲਕਾ ਪੁਰਾਣ ਹਨ। ਕਾਮਾਖਿਆ ਰੂਪੀ ਸ਼ਕਤੀ ਦੀ ਪੂਜਾ ਪ੍ਰੇਮ ਅਤੇ ਬਲੀ ਦੇ ਕੇ ਕੀਤੀ ਜਾਂਦੀ ਹੈ। ਇੱਥੇ ਪੰਚ ਮਕਾਰਾਂ (ਮਾਸ, ਮੈਥੁਨ, ਮਾਇਆ, ਮਦਿਰਾ, ਮੁਦਰਾ) ਰਾਹੀਂ ਪੂਜਾ ਦਾ ਕਰਮਕਾਂਡ ਆਮਤੌਰ ਤੇ ਕੀਤਾ ਜਾਂਦਾ ਹੈ। ਇੱਥੇ ਹੁੰਦੀ ਪੂਜਾ ਦਾ ਭਿਆਨਕ ਪੱਖ ਇਹ ਹੈ ਕਿ ਇਸ ਮੰਦਰ ਵਿਚ ਆਮ ਤੌਰ ਤੇ ਅਘੋਰੀ ਯੋਗੀ ਅਕਸਰ ਤੁਰਦੇ ਫਿਰਦੇ ਦੇਖੇ ਜਾ ਸਕਦੇ ਹਨ। ਦਰਅਸਲ ਇਹ ਮੰਨਿਆ ਜਾਂਦਾ ਹੈ ਕਿ ਕਾਮਾਖਿਆ ਦੇਵੀ ਬਲੀ ਦੀ ਅਤੇ ਲਹੂ ਦੀ ਮੰਗ ਕਰਦੀ ਹੈ ਅਤੇ ਉਹ ਅਜਿਹੇ ਵਿਅਕਤੀ ਦਾ ਬਲੀਦਾਨ ਚਾਹੁੰਦੀ ਹੈ ਜਿਸ ਵਿਚ ਕਿਸੇ ਕਿਸਮ ਦੀ ਕੋਈ ਵੀ ਖੋਟ ਨਾ ਹੋਵੇ। 1565 ਈ. ਵਿਚ ਇਕ ਪੂਜਾ ਅਰਚਨਾ ਦੇ ਉਤਸਵ ਵਿਚ ਦੇਵੀ ਨੂੰ 140 ਵਿਅਕਤੀਆਂ ਦੇ ਸਿਰ ਤਾਂਬੇ ਦੇ ਥਾਲ ਵਿਚ ਰੱਖ ਕੇ ਭੇਟ ਕੀਤੇ ਗਏ ਸਨ। ਉਨ੍ਹਾਂ ਸਮਿਆਂ ਵਿਚ ਉਸ ਇਲਾਕੇ ਵਿਚ ਵਿਅਕਤੀਆਂ ਦਾ ਇਕ ਵਿਸ਼ੇਸ਼ ਵਰਗ ਹੁੰਦਾ ਸੀ ਜਿਸਨੂੰ ਭੋਗੀ ਕਹਿੰਦੇ ਸਨ ਅਤੇ ਜਿਹੜੇ ਖੁਦ ਸਵੈ ਇੱਛਾ ਨਾਲ ਆਪਣੇ ਆਪ ਨੂੰ ਦੇਵੀ ਦੇ ਸਾਮ੍ਹਣੇ ਬਲੀ ਦੇਣ ਲਈ ਪੇਸ਼ ਕਰਦੇ ਸਨ। ਜਿਸ ਸਮੇਂ ਤੋਂ ਉਹ ਇਹ ਘੋਸ਼ਣਾ ਕਰ ਦਿੰਦੇ ਸਨ ਕਿ ਦੇਵੀ ਨੇ ਉਨ੍ਹਾਂ ਨੂੰ ਆਪਣੇ ਕੋਲ ਬੁਲਾਇਆ ਹੈ, ਉਸ ਸਮੇਂ ਤੋਂ ਹੀ ਉਨ੍ਹਾਂ ਨੂੰ ਵਿਸ਼ੇਸ਼ ਅਧਿਕਾਰਾਂ ਵਾਲੇ ਵਿਅਕਤੀਆਂ ਦੇ ਤੌਰ ਤੇ ਜਾਣਿਆ ਜਾਣ ਲਗ ਪੈਂਦਾ ਸੀ। ਹਰ ਇਸਤਰੀ ਉਨ੍ਹਾਂ ਦੀ ਆਗਿਆ ਵਿਚ ਹੁੰਦੀ ਸੀ। ਇਨ੍ਹਾਂ ਵਿਅਕਤੀਆਂ ਨੂੰ ਵਾਰਸ਼ਿਕ (ਸਾਲਾਨਾ) ਪੂਜਾ ਵਾਲੇ ਦਿਨ ਇਨ੍ਹਾਂ ਦਾ ਸਿਰ ਕਟ ਕੇ ਦੇਵੀ ਦੇ ਸਨਮੁਖ ਭੇਟ ਕਰ ਦਿੱਤਾ ਜਾਂਦਾ ਸੀ।[36]

ਗੋਰਖਨਾਥ ਦੇ ਸਾਰੇ ਚੇਲੇ ਸ਼ਿਵਰਾਤਰੀ ਦੇ ਅਵਸਰ ਨੂੰ ਵਿਸ਼ੇਸ਼ ਸਮਾਰੋਹ ਦੇ ਤੌਰ ਤੇ ਮਨਾਉਂਦੇ ਹਨ। ਇਸ ਦਿਨ ਸ਼ਿਵ ਦੀ ਪੂਜਾ ਕੀਤੀ ਜਾਂਦੀ ਹੈ। ਸ਼ਿਵਰਾਤਰੀ ਦੇ ਸਮੇਂ ਸ਼ਿਵ ਦੀ ਪੂਜਾ ਸ਼ਿਵ ਦੇ ਭਿਆਨਕ ਰੂਪ ਨੂੰ ਧਿਆਨ ਵਿਚ ਰੱਖ ਕੇ ਕੀਤੀ ਜਾਂਦੀ ਹੈ। ਸ਼ਿਵਰਾਤਰੀ ਵਾਲੇ ਦਿਨ ਸ਼ਿਵਲਿੰਗ ਤੇ ਬੇਲ, ਪੱਤਰ, ਜਲ ਆਦਿ ਚੜ੍ਹਾਇਆ ਜਾਂਦਾ ਹੈ। ਸ਼ਿਵਰਾਤਰੀ ਦੀ ਪੂਜਾ ਸਾਰੇ ਲੋਕਾਂ ਵਾਸਤੇ ਖੁਸ਼ੀ ਹੈ ਅਤੇ ਚੰਡਾਲਾਂ ਤੇ ਇਸਤਰੀਆਂ ਵਾਸਤੇ ਵੀ ਇਸ ਦਾ ਨਿਸ਼ੇਧ (ਰੋਕ) ਨਹੀਂ ਹੈ। ਸ਼ਿਵਰਾਰਤੀ ਦਾ ਵਰਤ 24 (ਚੌਵੀ) ਘੰਟੇ ਰਖਿਆ ਜਾਂਦਾ ਹੈ। ਸ਼ਿਵ ਦੀ ਪੂਜਾ ਕਰਨ ਵਾਲੇ ਇਸ ਦਿਨ ਭੋਜਨ ਅਤੇ ਜਲ ਪੀਣ ਤੋਂ ਵੀ ਪਰਹੇਜ਼ ਕਰਦੇ ਹਨ। ਰਾਤ ਨੂੰ ਹਰ ਤਿੰਨ ਘੰਟੇ ਬਾਅਦ ਫੁੱਲਾਂ, ਧਧੂਰਾ, ਕੇਤਕੀ ਅਤੇ ਬੇਲ ਪੱਤਰਾਂ ਨਾਲ ਸ਼ਿਵਲਿੰਗ ਦੀ ਪੂਜਾ ਕੀਤੀ ਜਾਂਦੀ ਹੈ। ਸ਼ਿਵਲਿੰਗ ਨੂੰ ਦੁੱਧ, ਦਹੀਂ, ਘਿਉ ਅਤੇ ਸ਼ਹਿਦ ਨਾਲ ਇਸ਼ਨਾਨ ਕਰਾਇਆ ਜਾਂਦਾ ਹੈ। ਇਸ ਪ੍ਰਕਿਰਿਆ ਵਿਚ ਗੰਗਾ ਜਲ ਜਾਂ ਹੋਰ ਕਿਸੇ ਵਗਦੇ ਹੋਏ ਪਾਣੀ ਨੂੰ ਸ਼ਿਵਲਿੰਗ ਉੱਤੇ ਪਾਇਆ ਜਾਂਦਾ ਹੈ। ਸਵੇਰ ਹੋਣ ਤੇ ਪੂਜਾ ਕਰਨ ਵਾਲੇ ਅਵਸ਼ਕ ਰੂਪ ਵਿਚ ਇਸ਼ਨਾਨ ਕਰਦੇ ਹਨ ਅਤੇ ਆਪਣੇ ਸਰੀਰ ਤੇ ਤਿਲ ਦਾ ਤੇਲ ਲਾ ਕੇ ਵਿਧੀਵਤ ਰੂਪ ਵਿਚ ਸ਼ਿਵਲਿੰਗ ਦੀ

ਪੂਜਾ ਕਰਦੇ ਹਨ। ਇਸ ਤੋਂ ਇਲਾਵਾ ਕੰਨਫਟੇ ਯੋਗੀ ਸਾਰੀ ਰਾਤ ਭਰ ਗੋਰਖਨਾਥ ਦੀ ਉਸਤਤ ਵਿਚ ਭਜਨ ਗਾਉਂਦੇ ਹਨ ਅਤੇ ਗੋਰਖਨਾਥ ਅਤੇ ਮਛੰਦਰਨਾਥ ਦੇ ਚਰਨਾਂ ਦਾ ਧਿਆਨ ਵੀ ਕਰਦੇ ਹਨ।

ਗੋਰਖਨਾਥ ਆਪਣੀ ਰਚਨਾ 'ਗੋਰਕਸ਼ ਸ਼ਤਕ' ਵਿਚ ਸਰੀਰ ਬਾਰੇ ਜਾਣਕਾਰੀ ਦੀ ਮਹੱਤਤਾ ਦਸੱਦੇ ਹੋਏ ਕਹਿੰਦਾ ਹੈ ਕਿ ਉਹ ਯੋਗੀ ਯੋਗ ਵਿਚ ਪੂਰਨਤਾ ਕਿਵੇਂ ਪ੍ਰਾਪਤ ਕਰ ਸਕਦੇ ਹਨ ਜਿਹੜੇ ਆਪਣੇ ਸਰੀਰ ਵਿਚਲੇ 6 ਚਕਰਾਂ ਅਤੇ 16 ਅਧਾਰਾਂ ਆਦਿ ਬਾਰੇ ਨਹੀਂ ਜਾਣਦੇ। ਉਹ ਯੋਗੀ ਯੋਗ ਵਿਚ ਕਿਵੇਂ ਪੂਰਨਤਾ ਪ੍ਰਾਪਤ ਕਰ ਸਕਦੇ ਹਨ ਜਿਹੜੇ ਆਪਣੇ ਸਰੀਰ ਨੂੰ ਇਕ ਅਜਿਹੇ ਮਕਾਨ ਦੀ ਤਰ੍ਹਾਂ ਨਹੀਂ ਜਾਣਦੇ ਜਿਸ ਵਿਚ ਇਕ ਮਜ਼ਬੂਤ ਸਤੰਭ (ਸੁਖਮਨਾ) ਅਤੇ ਨੌਂ (9) ਦਰਵਾਜ਼ੇ ਅਤੇ ਉਸ ਦੀਆਂ ਪੰਜ (5) ਰਖਿਅਕ ਦੈਵੀ ਸ਼ਕਤੀਆਂ (ਅੰਦਰੂਨੀ ਇੰਦਰੀਆਂ) ਹਨ।[37]

6 ਚੱਕਰ ਅਤੇ 16 ਆਧਾਰ

ਸਰੀਰ ਵਿਚਲੇ 16 ਆਧਾਰ ਯੋਗੀ ਲਈ ਬਾਹਰਲੇ ਲਕਸ਼ ਹਨ। ਸਰੀਰ ਵਿਚਲੇ 16 ਆਧਾਰ : ਪਦਮ ਅੰਗੁਸ਼ਠ ਆਧਾਰ (ਪੈਰ ਦਾ ਅੰਗੂਠਾ), ਮੂਲਾਧਾਰ (ਸੁਖਮਨਾ ਨਾੜੀ ਦਾ ਅਰੰਭ), ਉਡਿਆਨ ਆਧਾਰ (ਲਿੰਗ ਮੂਲ ਅਤੇ ਨਾਭੀ ਦੇ ਵਿਚਕਾਰ), ਨਿਭਯਾ ਆਧਾਰ (ਨਾਭੀ ਦੀ ਜੜ੍ਹ-ਮਨੀਪੁਰ ਚੱਕਰ), ਹਿਰਦੇ ਆਧਾਰ, ਕੰਠਾ ਆਧਾਰ, ਘਟਿੰਕਾ ਆਧਾਰ (ਤਾਲੂ ਦੀ ਜੜ੍ਹ ਵਿਚ), ਤਾਲੂ ਆਧਾਰ, ਜੀਭਾ ਆਧਾਰ (root of the tongue) ਭਰੂਮਧਯਾਧਾਰ, ਨਾਸਾ ਆਧਾਰ, ਕਪਾਲਾ (ਨੱਕ ਦੀ ਜੜ੍ਹ), ਲਲਾਟਾ ਆਧਾਰ (ਮਸਤਕ ਦੇ ਵਿਚਕਾਰ) ਅਤੇ ਅਖੀਰਲਾ ਸਭ ਤੋਂ ਉੱਚਾ ਬ੍ਰਹਮਰੰਧ੍ਰ ਆਧਾਰ ਜਿਸਨੂੰ ਕਿ ਸਰੀਰ ਅੰਦਰਲੇ ਅਕਾਸ਼ ਦੇ ਅਧਾਰ ਵੱਜੋਂ ਜਾਣਿਆ ਜਾਂਦਾ ਹੈ।

ਆਂਤਰਿਕ (ਅੰਤਰੰਗ) ਲਕਸ਼ 6 ਚੱਕਰ ਹਨ। ਯੋਗੀ ਸੁਖਮਨਾ ਨਾੜੀ ਦੇ ਸਭ ਤੋਂ ਹੇਠਲੇ ਪਾਸੇ ਤ੍ਰਿਕੋਣਾਤਮਕ ਘੇਰੇ ਵਿਚ ਜੋਤੀ ਲਿੰਗ ਦੀ ਸਥਿਤੀ ਮੰਨਦੇ ਹਨ ਅਤੇ ਨਾਲ ਹੀ ਇਹ ਵੀ ਮੰਨਦੇ ਹਨ ਕਿ ਸਰਪ ਦੇ ਰੂਪ ਵਾਲੀ ਕੁੰਡਲਨੀ 3½ ਲਪੇਟੇ ਇਸ ਜੋਤੀ ਲਿੰਗ ਨੂੰ ਦੇ ਕੇ ਮੂੰਹ ਥੱਲੇ ਨੂੰ ਕਰਕੇ ਸੁੱਤੀ ਪਈ ਹੈ। ਕੁੰਡਲਨੀ ਦਾ ਵਰਨਨ ਲਗਭਗ ਹਰ ਯੋਗੀ ਨੇ ਕੀਤਾ ਹੈ। ਸਾਧਕ ਯੋਗੀ ਪ੍ਰਾਣ ਅਤੇ ਅਪਾਨ ਵਾਯੂ ਨੂੰ ਨਿਯੰਤਰਨ ਵਿਚ ਲਿਆ ਕੇ ਕੁੰਡਲਨੀ ਨੂੰ ਜਾਗ੍ਰਿਤ ਕਰਦੇ ਹਨ। ਪ੍ਰਾਣ ਵਾਯੂ ਜਿਸਦਾ ਕੁਦਰਤੀ ਸੁਭਾਅ ਉੱਪਰ ਵੱਲ ਨੂੰ ਹੁੰਦਾ ਹੈ, ਉਸ ਨੂੰ ਨੀਚੇ ਵੱਲ ਦਬਾਅ ਕੇ ਅਤੇ ਅਪਾਨ ਵਾਯੂ ਜਿਸ ਦਾ ਸੁਭਾਅ ਨੀਵੇਂ ਵੱਲ ਨੂੰ ਹੁੰਦਾ ਹੈ, ਉਸ ਨੂੰ ਉੱਪਰ ਵੱਲ ਧੱਕ ਕੇ ਜਲੰਧਰ ਅਤੇ ਮੂਲਬੰਧ ਦੀ ਸਹਾਇਤਾ ਨਾਲ ਇਹ ਸਾਧਨਾ ਕੀਤੀ ਜਾਂਦੀ ਹੈ। ਮੂਲਬੰਧ ਦੀ ਸਾਧਨਾ ਰਾਹੀਂ ਪੈਰ ਨਾਲ ਗੁਦਾਧਾਰ ਨੂੰ ਦਬਾਇਆ ਜਾਂਦਾ ਹੈ ਅਤੇ ਗੁਦਾ ਦੀਆਂ ਮਾਸਪੇਸ਼ੀਆਂ ਨੂੰ ਸਿਕੋੜਿਆ ਜਾਂਦਾ ਹੈ ਜਿਸ ਨਾਲ ਅਪਾਨ ਵਾਯੂ ਉੱਪਰ ਨੂੰ ਜਾਂਦੀ ਹੈ ਅਤੇ ਇਸੇ ਤਰ੍ਹਾਂ ਪ੍ਰਾਣ ਵਾਯੂ ਨੂੰ ਹੇਠਾਂ ਨੂੰ

ਲਿਆ ਕੇ ਅਪਾਨ ਦੀ ਸਹਾਇਤਾ ਨਾਲ ਹੋਰ ਤੇਜ਼ ਕੀਤਾ ਜਾਂਦਾ ਹੈ। ਦੋਵੇਂ ਵਾਯੂ ਜਿਸ ਵਕਤ ਮਿਲਦੀਆਂ ਹਨ ਤਾਂ ਸਰੀਰ ਵਿਚ ਬਹੁਤ ਗਰਮੀ ਪੈਦਾ ਹੁੰਦੀ ਹੈ ਅਤੇ ਕੁੰਡਲਨੀ ਇਸ ਗਰਮੀ ਨੂੰ ਮਹਿਸੂਸ ਕਰਕੇ ਸੱਪ ਦੀ ਤਰ੍ਹਾਂ ਸਿਰ ਚੁੱਕ ਕੇ ਸਿੱਧੀ ਹੋ ਜਾਂਦੀ ਹੈ ਅਤੇ ਸੁਖਮਨਾ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਜਿਵੇਂ ਜਿਵੇਂ ਯੋਗੀ ਦੀ ਸਾਧਨਾ ਪਰਪੱਕ ਹੁੰਦੀ ਜਾਂਦੀ ਹੈ ਇਹ ਕੁੰਡਲਨੀ ਸਰੀਰ ਵਿਚਲੇ ਮੂਲਾਧਾਰ ਚੱਕਰ, ਸਵਾਧਿਸ਼ਠਾਨ ਚੱਕਰ, ਮਨੀਪੂਰ ਚਕੱਰ, ਅਨਾਹਦ ਚੱਕਰ, ਵਿਸ਼ੁੱਧ ਆਗਿਆ ਚੱਕਰ ਅਤੇ ਅੰਤ ਵਿਚ ਦੋਹਾਂ ਭਰਵੱਟਿਆਂ ਵਿਚਕਾਰ ਸਥਿਤ ਆਗਿਆ ਚੱਕਰ ਦਾ ਭੇਦਨ ਕਰਦੀ ਹੋਈ ਸਭ ਤੋਂ ਉਪਰਲੇ ਸੁੰਨ ਚੱਕਰ ਜਾਂ ਸਹਸਰਾਰ ਨਾਲ ਜਾ ਜੁੜਦੀ ਹੈ। ਕੁੰਡਲਨੀ ਦੇ ਸਹਸਰਾਰ ਤੱਕ ਪਹੁੰਚਣ ਦੀ ਸਾਧਨਾ ਬਹੁਤ ਹੀ ਕਠਿਨ ਸਾਧਨਾ ਹੈ ਅਤੇ ਯੋਗੀਗਣ ਇਸ ਸਾਧਨਾ ਨੂੰ ਸ਼ਕਤੀ ਦੇ ਸ਼ਿਵ ਨੂੰ ਮਿਲਣ ਦਾ ਨਾਂ ਵੀ ਦਿੰਦੇ ਹਨ।

### ਖਟ ਕਰਮ

ਖਟ ਕਰਮ ਹਠ ਯੋਗ ਨਾਲ ਸੰਬੰਧਿਤ ਯੋਗੀਆਂ ਦੀਆਂ ਖਾਸ 6 ਕਿਸਮ ਦੀਆਂ ਕ੍ਰਿਆਵਾਂ ਹਨ। ਸਰੀਰ ਦੀ ਸ਼ੁੱਧਤਾ ਤੇ ਸਰੀਰ ਨੂੰ ਬਲਵਾਨ ਬਣਾਉਣ ਲਈ 6 ਕਰਮ ਜਿਨ੍ਹਾਂ ਨੂੰ ਖਟ ਕਰਮ ਕਿਹਾ ਜਾਂਦਾ ਹੈ, ਉਨ੍ਹਾਂ ਦਾ ਅਭਿਆਸ ਕੀਤਾ ਜਾਂਦਾ ਸੀ ਉਹ 6 ਕਰਮ ਇਸ ਪ੍ਰਕਾਰ ਹਨ :

(1) ਨੇਤੀ : ਯੋਗੀ ਇਹ ਮੰਨਦੇ ਹਨ ਕਿ ਇਕ ਗਿੱਠ ਨਰਮ ਸੂਤਰ ਨੂੰ ਨੱਕ ਰਾਹੀਂ ਪਾ ਕੇ ਮੂੰਹ ਵਿਚੋਂ ਕੱਢਣ ਤੇ ਫਿਰ ਦੋਹਾਂ ਸਿਰਿਆਂ ਤੋਂ ਪਕੜ ਕੇ ਨਸ ਦੀ ਸਫਾਈ ਕਰਨ ਨਾਲ ਮਸਤਕ ਦਾ ਪੁਲਾੜ ਬਿਲਕੁਲ ਹਲਕਾ ਫੁਲਕਾ ਹੋ ਜਾਂਦਾ ਹੈ। ਇਸ ਤਰ੍ਹਾਂ ਦੂਸਰੀ ਨਸ ਵੀ ਸਾਫ਼ ਕਰਨ ਦਾ ਚਲਨ ਹੈ।

(2) ਧੋਤੀ : ਯੋਗੀਆਂ ਦਾ ਇਹ ਵਿਸ਼ਵਾਸ ਹੈ ਕਿ ਪੰਦਰਾਂ ਹੱਥ ਲੰਮੀ ਪਤਲੀ ਕਪੜੇ ਦੀ ਲੀਰ ਪਾਣੀ ਨਾਲ ਭਿਉਂ ਕੇ ਅੰਦਰ ਨਿਗਲਣੀ ਤੇ ਉਸ ਲੀਰ ਦੇ ਬਾਹਰਲੇ ਹਿੱਸੇ ਨੂੰ ਫੜ ਕੇ ਰਖਣਾ ਤੇ ਜਦੋਂ ਸਾਰੀ ਲੀਰ ਅੰਦਰ ਚਲੀ ਜਾਵੇ ਤਾਂ ਫਿਰ ਹੌਲੀ ਹੌਲੀ ਉਸ ਨਿਗਲੀ ਹੋਈ ਲੀਰ ਨੂੰ ਬਾਹਰ ਕਢੱਣ ਨਾਲ ਆਂਤੜੀਆਂ ਤੇ ਮਿਹਦਾ ਸਾਫ਼ ਹੋ ਜਾਂਦਾ ਹੈ।

(3) ਨਿਉਲੀ : ਸਵਾਸਾਂ ਦੇ ਜ਼ੋਰ ਨਾਲ ਪੇਟ ਨੂੰ ਮਧਾਣੀ ਵਾਂਗੂ ਰਿੜਕਣਾ ਤਾਂ ਜੋ ਅੰਦਰ ਦੀ ਮੈਲ ਨ ਰਹੇ।

(4) ਵਸਤੀ : ਨਾਭੀ ਤੱਕ ਪਾਣੀ ਵਿਚ ਬੈਠ ਕੇ 6 ਉਂਗਲ ਦੀ ਲੰਮੀ, ਉਂਗਲ ਜਿਤਨੀ ਮੋਟੀ ਥੋਥੀ ਬਾਂਸ ਦੀ ਨਲਕੀ ਲੈ ਕੇ ਚਾਰ ਉਂਗਲ ਗੁਦਾ ਵਿਚ ਚੜ੍ਹਾਉਣੀ ਅਤੇ ਪ੍ਰਾਣਾਂ ਦੇ ਬਲ ਨਾਲ ਉਸ ਰਾਹੀਂ ਜਲ ਖਿੱਚ ਕੇ ਅੰਤੜੀ ਸਾਫ਼ ਕਰਨੀ।

(5) ਕਪਾਲਭਾਤਿ : ਪ੍ਰਾਣਾਂ ਨੂੰ ਛੇਤੀ ਛੇਤੀ ਉਤਾਰਨ, ਚੜ੍ਹਾਉਣ ਦਾ

ਅਭਿਆਸ ਕੀਤਾ ਜਾਂਦਾ ਹੈ।

(6) ਤ੍ਰਾਟਕ : ਨੇਤ੍ਰਾਂ ਨੂੰ ਕਿਸੇ ਖਾਸ ਚਿੰਨ੍ਹ ਉੱਤੇ ਲਾ ਕੇ ਉਸ ਵੱਲ ਉਦੋਂ ਤਕ ਇਕ ਟਕ ਦੇਖਦੇ ਰਹਿਣਾ ਜਦ ਤੱਕ ਨ੍ਹੇਤਾਂ ਵਿਚ ਜਲ ਨ ਆ ਜਾਵੇ।[38]

ਯੋਗੀ ਵਿਸ਼ਵਾਸ ਕਰਦੇ ਹਨ ਕਿ ਇਹ 6 ਕਰਮ ਕਰਨ ਨਾਲ ਸਾਡੇ ਸਰੀਰ ਦੀ ਅੰਦਰੂਨੀ ਸਫ਼ਾਈ ਸਹੀ ਰੂਪ ਵਿਚ ਹੋ ਜਾਂਦੀ ਹੈ।

### ਖੇਚਰੀ ਮੁਦ੍ਰਾ

ਖੇਚਰੀ ਮੁਦ੍ਰਾ ਰਾਹੀਂ ਯੋਗੀ ਅਮਰ ਹੋ ਜਾਣਾ ਮੰਨਦੇ ਹਨ। ਯੋਗੀ ਇਹ ਮੰਨਦੇ ਹਨ ਕਿ ਸਰੀਰ ਦੇ ਅੰਦਰ ਵੀ ਅੰਮ੍ਰਿਤ ਝਰਨਾ ਹੈ ਜਿਸਨੂੰ ਚੱਖ ਕੇ ਜੀਵ ਅਮਰ ਹੋ ਸਕਦਾ ਹੈ। ਜਿਵੇਂ ਕਿ ਪਹਿਲਾਂ ਹੀ ਵਰਨਨ ਕੀਤਾ ਜਾ ਚੁੱਕਾ ਹੈ ਕਿ ਯੋਗੀ ਮੰਨਦੇ ਹਨ ਕਿ ਖੋਪੜੀ ਦੇ ਸਭ ਤੋਂ ਉੱਪਰਲੇ ਹਿੱਸੇ ਤੇ ਚੰਦਰਮਾ ਹੈ ਅਤੇ ਥੱਲੇ ਸੂਰਜ ਹੈ ਤੇ ਇਸ ਚੰਦਰਮਾ ਤੋਂ ਹਮੇਸ਼ਾ ਅੰਮ੍ਰਿਤ ਡਿਗਦਾ ਰਹਿੰਦਾ ਹੈ। ਪਰ ਨੀਚੇ ਸੂਰਜ ਦੇ ਤੇਜ਼ ਨਾਲ ਇਹ ਅੰ੍ਮਿਤ ਜੀਭ ਤੇ ਗਿਰਨ ਤੋਂ ਪਹਿਲਾਂ ਹੀ ਸੁੱਕ ਜਾਂਦਾ ਹੈ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਇਸ ਅੰਮ੍ਰਿਤ ਨੂੰ ਜੋ ਚੱਖ ਲੈਂਦਾ ਹੈ ਉਹ ਅਮਰ ਹੋ ਜਾਂਦਾ ਹੈ ਤੇ ਇਸ ਅੰਮ੍ਰਿਤ ਨੂੰ ਚਖਣ ਲਈ ਇਸ ਪੱਧਰ ਤੇ ਪਹੁੰਚਣ ਲਈ ਜੋ ਅਭਿਆਸ ਕੀਤਾ ਜਾਂਦਾ ਹੈ ਉਸਨੂੰ ਖੇਚਰੀ ਮੁਦ੍ਰਾ ਕਹਿੰਦੇ ਹਨ। ਹਠ ਯੋਗ ਪ੍ਰਦੀਪਿਕਾ ਅਨੁਸਾਰ ਯੋਗੀ ਖੇਚਰੀ ਮੁਦ੍ਰਾ ਰਾਹੀਂ ਜੀਭ ਨੂੰ ਲੰਮਿਆਂ ਕਰਕੇ ਉਸ ਨੂੰ ਬ੍ਰਹਮਰੰਧਰ ਜਾਂ ਛਿਦ੍ਰ ਤਕ ਲੈ ਜਾਣ ਦੇ ਉਪਰਾਲੇ ਕਰਿਆ ਕਰਦੇ ਸਨ। ਖੇਚਰੀ ਮੁਦ੍ਰਾ ਵਿਚ ਯੋਗੀ ਆਪਣੀ ਜੀਭ ਨੂੰ ਨੀਚੇ ਪਾਸੇ ਤੋਂ ਰੋਜ਼ਾਨਾ ਥੋੜਾ ਥੋੜਾ ਕਟਦਾ ਹੈ ਤੇ ਉਸਨੂੰ ਖਿਚਣ ਦਾ ਅਭਿਆਸ ਕਰਦਾ ਹੈ। ਇਸ ਤਰ੍ਹਾਂ ਦੀ ਕਿਰਿਆ ਉਹ ਘੱਟੋ ਘੱਟ 6 ਮਹੀਨੇ ਕਰਦਾ ਰਹਿੰਦਾ ਹੈ। ਜਦੋਂ ਇਹ ਜੀਭ ਭਰਵਟਿਆਂ ਦੇ ਵਿਚਕਾਰ ਤੱਕ ਪਹੁੰਚ ਜਾਂਦੀ ਹੈ ਤਾਂ ਫਿਰ ਯੋਗੀ ਇਸ ਜੀਭ ਨੂੰ ਉਲਟਾ ਕਰਕੇ ਅੰਦਰ ਵੱਲ ਅੰਮ੍ਰਿਤ ਦੁਆਰ ਤੱਕ ਲੈ ਜਾਂਦਾ ਹੈ। ਇਸ ਤਰ੍ਹਾ ਅੰਮ੍ਰਿਤ ਪਾਨ ਕਰਕੇ ਅਮਰ ਹੋ ਜਾਣ ਦੀ ਸਿੱਧੀ ਪ੍ਰਾਪਤ ਹੋ ਜਾਂਦੀ ਮੰਨੀ ਜਾਂਦੀ ਹੈ।[39]

### ਭੈਰਵੀ ਚਕ੍ਰ

ਭੈਰਵੀ ਚਕ੍ਰ ਦੇ ਬਾਰੇ ਵੀ ਕੁਲਾਰਨਵੇਂ ਤੰਤਰ ਗ੍ਰੰਥ ਵਿਚ ਲਿਖਿਆ ਹੈ ਕਿ ਜੇਕਰ ਇਸਤਰੀ ਨਾਲ ਸੰਭੋਗ ਕਰਨ ਨਾਲ ਹੀ ਮੋਕਸ਼ ਦੀ ਪ੍ਰਾਪਤੀ ਹੋ ਸਕਦੀ ਹੁੰਦੀ ਤਾਂ ਸੰਸਾਰ ਦੇ ਸਾਰੇ ਜੀਵ-ਜੰਤੂ ਇਸਤਰੀ ਦੇ ਕਾਰਨ ਹੀ ਮੁਕਤੀ ਪ੍ਰਾਪਤ ਕਰ ਗਏ ਹੁੰਦੇ। ਵਜਰਯਾਨੀ ਯੋਗੀ ਪੰਚ ਮਕਾਰਾਂ ਰਾਹੀਂ ਇਕ ਵਿਸ਼ੇਸ਼ ਕਿਸਮ ਦੀ ਸਾਧਨਾ ਕਰਨ ਦੀ ਗੱਲ ਕਰਦੇ ਹਨ। ਇਸ ਸਾਧਨਾ ਵਿਚ 'ਮ' ਅੱਖਰ ਨਾਲ ਸ਼ੁਰੂ ਹੋਣ ਵਾਲੇ ਪੰਜ ਪਦਾਰਥਾਂ ਦੇ ਸੇਵਨ ਦੀ ਕ੍ਰਿਆ ਕੀਤੀ ਜਾਂਦੀ ਹੈ। ਇਹ ਪੰਜ ਪਦਾਰਥ ਹਨ : ਮਾਸ, ਮੱਛਲੀ, ਮੁਦ੍ਰਾ, ਮਦਿਰਾ, ਮੈਥੁਨ। ਇਨ੍ਹਾਂ ਪੰਜਾ ਮਕਾਰਾਂ

ਰਾਹੀਂ ਕੀਤੀ ਹੋਈ ਸਾਧਨਾ ਯੋਗੀ ਬੇਸ਼ਕ ਗੁਪਤ ਰੂਪ ਵਿਚ ਕਰਦੇ ਹਨ ਪਰੰਤੂ ਇਸ ਵਿਚ ਕਾਫ਼ੀ ਇਕੱਠ ਹੋ ਜਾਂਦਾ ਸੀ। ਯੋਗੀ ਇਹ ਮੰਨਦੇ ਸਨ ਕਿ ਜਿਹੜਾ ਇਸ ਸਾਧਨਾ ਵਿਚ ਸ਼ਾਮਲ ਹੋਣਾ ਚਾਹੁੰਦਾ ਹੈ ਉਸ ਨੂੰ ਰਾਤ ਵੇਲੇ ਪਹਿਲਾਂ ਇਕ ਇਸਤਰੀ ਨੂੰ ਆਪਣੀ ਪੂਜਾ ਦਾ ਲਕਸ਼ ਬਣਾਉਣਾ ਪੈਂਦਾ ਹੈ। ਜੇਕਰ ਵਿਅਕਤੀ ਦਖਣਾਚਾਰੀ ਹੈ ਤਾਂ ਉਸਨੂੰ ਆਪਣੀ ਪਤਨੀ ਨਾਲ ਲਿਆਉਣੀ ਚਾਹੀਦੀ ਹੈ ਅਤੇ ਜੇਕਰ ਵਾਮਾਚਾਰੀ ਹੈ ਤਾਂ ਉਹ ਕਿਸੇ ਨਰਤਕੀ ਦੀ ਪੁੱਤਰੀ, ਕਪਾਲੀ, ਧੋਬਣ, ਨਾਈ, ਚੰਡਾਲ ਇਸਤਰੀ ਜਾਂ ਇਕ ਵੇਸਵਾ ਨੂੰ ਨਾਲ ਲੈ ਕੇ ਆਏਗਾ। ਇਸ ਇਸਤਰੀ ਨੂੰ ਇਕ ਆਸਣ ਤੇ ਬਿਠਾਇਆ ਜਾਂਦਾ ਹੈ ਅਤੇ ਫਿਰ ਭੁੱਜੀ ਹੋਈ ਮੱਛਲੀ, ਮਾਸ, ਚਾਵਲ, ਮਦਿਰਾ, ਮਿਠਾਈਆਂ ਅਤੇ ਹੋਰ ਭੇਟਾਵਾਂ ਨਾਲ ਬਾਰ ਬਾਰ ਮੰਤ੍ਰ ਦੋਹਰਾ ਕੇ ਆਪਣੇ ਆਪ ਨੂੰ ਅਤੇ ਉਸ ਇਸਤਰੀ ਨੂੰ ਪਵਿੱਤਰ ਕੀਤਾ ਜਾਂਦਾ ਹੈ। ਇਸ ਤੋਂ ਬਾਅਦ ਗੁਪਤ ਸਥਾਨ ਦੇ ਰੱਖਿਅਕ ਦੇਵਤਾ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਉਸ ਤੋਂ ਬਾਅਦ ਨਿਰਵਸਤਰ ਬੈਠੀ ਹੋਈ ਇਸਤਰੀ ਮਦਿਰਾ ਅਤੇ ਮਾਸ ਆਦਿ ਸਮੇਤ ਸਾਰੀਆਂ ਭੇਟਾਵਾਂ ਪਰਵਾਨ ਕਰਦੀ ਹੈ। ਮਦਿਰਾ ਨੂੰ ਸਹਿਜੇ ਸਹਿਜੇ ਥੋੜ੍ਹੀ ਥੋੜ੍ਹੀ ਕਰਕੇ ਪੀਤਾ ਜਾਂਦਾ ਹੈ ਅਤੇ ਇਸਤਰੀ ਪੁਰਸ਼ (ਯੋਗੀ-ਯੋਗਨੀਆਂ) ਦੇ ਇਕੱਠ ਨੇ ਖਾਂਦੇ ਸਮੇਂ ਇਹ ਸਾਰੇ ਪਦਾਰਥ ਇਕ ਦੂਸਰੇ ਦੇ ਮੂੰਹ ਵਿਚ ਪਾਉਣੇ ਹੁੰਦੇ ਹਨ। ਉਸ ਸਥਾਨ ਦਾ ਪੁਜਾਰੀ ਉਨ੍ਹਾਂ ਸਾਰਿਆਂ ਦੇ ਸਾਮ੍ਹਣੇ ਪੂਜਾ ਦਾ ਲਕਸ਼ ਬਣੀ ਇਸਤਰੀ ਵੱਲ ਕੁਝ ਇਸ ਤਰੀਕੇ ਦੇ ਇਸ਼ਾਰੇ ਅਤੇ ਵਿਵਹਾਰ ਕਰਦਾ ਹੈ ਜਿਸਨੂੰ ਅਖਰਾਂ ਵਿਚ ਲਿਖਣਾ ਉਚਿਤ ਪ੍ਰਤੀਤ ਨਹੀਂ ਹੁੰਦਾ। ਇਸ ਤੋਂ ਬਾਅਦ ਉੱਥੇ ਉਪਸਥਿਤ ਯੋਗੀ-ਗਣ ਕਿਸੇ ਦੇਵਤੇ ਦੇ ਨਾਂ ਦਾ ਕਈ ਵਾਰ ਉਚਾਰਨ ਕਰਦੇ ਹੋਏ ਕਈ ਕਿਸਮ ਦੀਆਂ ਵਿਕਰਿਤ ਕਾਮ-ਕ੍ਰੀੜਾਵਾਂ ਦੇ ਵਿਚ ਲੀਨ ਹੋ ਜਾਂਦੇ ਹਨ ਅਤੇ ਇਸ ਪ੍ਰਕਾਰ ਇਹ ਸਾਰੀ ਕਾਰਵਾਈ ਸਮਾਪਤ ਹੁੰਦੀ ਹੈ।

ਮੱਧ ਯੁਗ ਵਿਚ ਅਤੇ ਉਨ੍ਹਵੀਂ ਸਦੀ ਤੱਕ ਇਸ ਪ੍ਰਕਾਰ ਦੇ ਕਥਾ-ਕਥਿਤ (ਅਖੌਤੀ) ਯੋਗੀਆਂ ਦੀ ਗਿਣਤੀ ਨਿਤ ਪ੍ਰਤੀ ਵੱਧਦੀ ਜਾਂਦੀ ਸੀ ਅਤੇ ਇਹੋ ਜਿਹੀਆਂ ਸਾਧਨਾਵਾਂ ਵਿਚ ਗਿਣਤੀ ਜਿਤਨੀ ਜਿਆਦਾ ਹੁੰਦੀ ਸੀ ਉੱਥੇ ਉੱਤਨਾ ਹੀ ਜਿਆਦਾ ਕਾਮ ਕ੍ਰੀੜਾ ਦਾ ਵਿਕਰਿਤ ਰੂਪ ਵੇਖਿਆ ਜਾਂਦਾ ਸੀ। ਹੋ ਸਕਦਾ ਹੈ ਕਿ ਹਜ਼ਾਰਾ ਚੋਂ ਇਕ ਯੋਗੀ ਹੀ ਇਸ ਤਰੀਕੇ ਨਾਲ ਵੀ ਸਮਾਧੀ ਦੇ ਮਹਾਂਸੁਖ ਦਾ ਅਨੁਭਵ ਕਰ ਸਕਿਆ ਹੋਵੇਂ ਪਰੰਤੂ ਮੁੱਖ ਤੌਰ ਤੇ ਨਿਤ ਨਵੇਂ ਯੋਗੀਆਂ ਦੀ ਗਿਣਤੀ ਚ ਵਾਧਾ ਹੋਣ ਦਾ ਕਾਰਨ ਸ਼ਾਇਦ ਇਹੋ ਹੀ ਰਿਹਾ ਹੋਵੇਗਾ, ਕਿ ਇਸ ਪ੍ਰਕਾਰ ਦੇ ਸਮਾਗਮਾਂ ਰਾਹੀਂ ਧਾਰਮਿਕ ਸਾਧਨਾ ਦੇ ਨਾਂ ਤੇ ਹਰ ਕਿਸਮ ਦੀਆਂ ਕਾਮੁਕ ਗਤੀਵਿਧੀਆਂ ਦੀ ਖੁੱਲ੍ਹ ਹੋ ਜਾਂਦੀ ਸੀ।

ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਯਾਤਰਾਵਾਂ ਦੌਰਾਨ ਗੜਵਾਲ ਕੁਮਾਊਂ ਦੀਆਂ ਪਹਾੜੀਆਂ, ਬਨਾਰਸ, ਅਸਾਮ ਵਿਖੇ ਇਨ੍ਹਾਂ ਅਖੌਤੀ ਯੋਗੀਆਂ ਦੇ ਸਮੂਹਾਂ ਨੂੰ

ਵੇਖਿਆ ਅਤੇ ਉਚਿਤ ਸਮੇਂ ਤੇ ਉਨ੍ਹਾਂ ਨਾਲ ਵਾਰਤਾਵਾਂ ਕੀਤੀਆਂ। ਨਾਲ ਹੀ ਨਾਲ ਉਹਨਾਂ ਨੇ ਇਕ ਅਜਿਹੇ ਫ਼ਲਸਫ਼ੇ ਦੀ ਨੀਂਹ ਰਖੀ ਜਿਸ ਨੇ ਬਾਅਦ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਕ ਪੂਰਨ ਤੌਰ ਤੇ ਸਮਾਜ ਲਈ ਉਪਯੋਗੀ ਜੀਵਨ-ਵਿਧੀ ਦੀ ਰੂਪ-ਰੇਖਾ ਲੋਕਾਂ ਦੇ ਸਾਹਮਣੇ ਰਖੀ ਜਿਸ ਵਿਚ ਪੰਚ ਮਕਾਰਾਂ ਦੀ ਥਾਂ ਪੰਜ ਕਕਾਰਾਂ ਨੂੰ ਪਹਿਲ ਦਿੱਤੀ।

(ਸ) ਇਸਲਾਮ ਦਾ ਪ੍ਰਭਾਵ ਅਤੇ ਕਾਜੀ ਮੁੱਲਾਂ ਆਦਿ ਦੀ ਭੂਮਿਕਾ ਡਾ. ਮੋਹਨ ਸਿੰਘ ਆਪਣੀ ਪੁਸਤਕ 'ਹਿਸਟਰੀ ਆਫ਼ ਪੰਜਾਬੀ ਲਿਟਰੇਚਰ' (1100-1932) ਵਿਚ ਲਿਖਦੇ ਹਨ ਕਿ ਮੰਨ ਲਉ ਮੱਧਯੁਗ ਵਿਚ ਭਗਤੀ ਅੰਦੋਲਨ ਸਾਮ੍ਹਣੇ ਨ ਆਇਆ ਹੁੰਦਾ ਤਾਂ ਨਿਸ਼ਚਿਤ ਰੂਪ ਵਿਚ ਇਸਲਾਮ ਦੇ ਜਬਰਦਸਤ ਪ੍ਰਭਾਵ ਕਾਰਨ ਜਾਤ ਵੰਡ ਦਾ ਪ੍ਰਬੰਧ ਸ਼ਾਇਦ ਖਤਮ ਹੋ ਗਿਆ ਹੁੰਦਾ ਅਤੇ ਨਾਲ ਹੀ ਨਾਲ ਮੂਰਤੀਆਂ, ਮੰਦਰਾਂ ਅਤੇ ਇਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਹੋਰ ਵੀ ਘਟ ਗਈ ਹੁੰਦੀ। ਮੱਧਯੁਗ ਵਿਚ ਇਹ ਸਮਾਂ ਸਮਾਜ ਲਈ ਚੁਣੌਤੀ ਭਰਿਆ ਸੀ ਕਿਉਂਕਿ ਦਰਅਸਲ ਇਸਲਾਮ ਹਮਲਾਵਰ ਦੇ ਰੂਪ ਵਿਚ ਇੱਥੇ ਆਇਆ ਸੀ ਤੇ ਆਪਣੇ ਧਰਮ ਨੂੰ ਭਾਰਤ ਵਿਚ ਤਲਵਾਰ ਦੇ ਜੋਰ ਨਾਲ ਫੈਲਾਅ ਰਿਹਾ ਸੀ। ਰਾਜਸੀ ਸ਼ਕਤੀ ਇਸਲਾਮ ਵਰਗ ਦੇ ਹੱਥ ਸੀ ਜਿਸ ਕਾਰਨ ਹਿੰਦੂ ਧਰਮ ਲਈ ਇਹ ਸਚਮੁੱਚ ਹੀ ਵੰਗਾਰ ਸੀ। ਹਿੰਦੂ ਧਰਮ ਦੀਆਂ ਕੁਰੀਤੀਆਂ ਤੇ ਮੁਸਲਮਾਨਾਂ ਦਾ ਜਬਰ ਦੋਵੇਂ ਭਾਰਤ ਲਈ ਚੁਣੌਤੀ ਸਨ। ਬੇਸ਼ਕ ਹਿੰਦੂ ਭਗਤਾਂ ਤੇ ਸੂਫੀਆਂ ਨੇ ਸ਼ਾਂਤੀ ਦਾ ਸੰਦੇਸ਼ ਜਰੂਰ ਦਿੱਤਾ ਪਰ ਉਨ੍ਹਾਂ ਦੇ ਬੋਲਾਂ ਵਿਚ ਉਹ ਬਲ ਨਹੀਂ ਸੀ ਜੋ ਜਬਰ ਨੂੰ ਠਲ੍ਹ ਪਾ ਸਕੇ ਅਤੇ ਨਾ ਹੀ ਉਨ੍ਹਾਂ ਵਿਚ ਦ੍ਰਿੜ ਵਿਸ਼ਵਾਸ ਸੀ ਜੋ ਮਜਲੂਮਾਂ ਦੀ ਢਾਲ ਬਣ ਕੇ ਰਾਖੀ ਕਰ ਸਕੇ। ਮੁਸਲਿਮ ਰਾਜ ਕਾਇਮ ਹੋ ਜਾਣ ਕਾਰਨ ਸ਼ਾਸਨ ਦਾ ਕੰਮ ਇਸਲਾਮ ਦਾ ਪ੍ਰਚਾਰ ਕਰਨਾ ਸੀ। ਇਸਲਾਮੀ ਕਾਨੂੰਨ ਅਨੁਸਾਰ ਹਿੰਦੂਆਂ ਨੂੰ ਜਿਮੀਂ ਕਿਹਾ ਜਾਂਦਾ ਸੀ। ਜਿਮੀਂ ਤੋਂ ਭਾਵ ਦਾਸ ਜਾਂ ਘਟੀਆ ਕਿਸਮ ਦਾ ਸ਼ਹਿਰੀ ਸਮਝਿਆ ਜਾਂਦਾ ਸੀ। ਉਨ੍ਹਾਂ ਤੋਂ ਵਿਸ਼ੇਸ ਟੈਕਸ ਲਇਆ ਜਾਂਦਾ ਸੀ। ਹਿੰਦੂ ਵੀ ਅਗੋਂ ਕਈ ਸ਼੍ਰੇਣੀਆਂ ਵਿਚ ਵੰਡੇ ਹੋਏ ਸਨ ਅਤੇ ਮੁਸਲਮਾਨਾਂ ਨਾਲ ਨਫਰਤ ਕਰਦੇ ਸਨ ਤੇ ਉਨ੍ਹਾਂ ਨੂੰ ਮਲੇਛ ਬੁੱਧੀ ਵਾਲੇ ਸਮਝਦੇ ਸਨ। ਉਨ੍ਹਾਂ ਨੇ ਮੁਸਲਮਾਨਾਂ ਨਾਲ ਸਮਾਜਕ-ਨ-ਮਿਲਵਰਤਨ ਦੀ ਨੀਅਤ ਧਾਰੀ ਹੋਈ ਸੀ। ਮੁਸਲਮਾਨ ਵੀ ਉਨ੍ਹਾਂ ਨੂੰ ਬੁੱਤ-ਪ੍ਰਸਤ ਕਾਫ਼ਰ ਕਹਿ ਕੇ ਨਫ਼ਰਤ ਕਰਦੇ ਸਨ। ਸਿਕੰਦਰ ਲੋਧੀ ਆਪਣੇ ਬੰਸ ਦਾ ਸਭ ਤੋਂ ਪ੍ਰਸਿੱਧ ਸੁਲਤਾਨ ਸੀ। ਬੇਸ਼ਕ ਉਹ ਚੰਗਾ ਪ੍ਰਬੰਧਕ ਸੀ ਪਰ ਧਾਰਮਿਕ ਕੱਟੜਪੁਣਾ ਅਤੇ ਤੰਗ ਦਿਲੀ ਉਸ ਦਾ ਸਭ ਤੋਂ ਵੱਡਾ ਔਗੁਣ ਸੀ। ਮੰਦਰਾਂ ਨੂੰ ਢਾਹੁਣਾ ਅਤੇ ਬੁੱਤਾਂ ਨੂੰ ਤੋੜਨਾ ਉਸ ਦਾ ਸ਼ੁਗਲ ਸੀ। ਸਿਕੰਦਰ ਲੋਧੀ (1489-1517 ਈ.) ਦੇ ਪ੍ਰਸੰਗ ਵਿਚ ਇਤਿਹਾਸਕਾਰ ਲਿਖਦੇ ਹਨ ਕਿ ਮੁਸਲਮਾਨ ਬਹੁਤ ਪੱਖਪਾਤੀ ਸਨ। ਹਿੰਦੂਆਂ ਅਤੇ ਬ੍ਰਾਹਮਣਾਂ ਨੂੰ ਮਿੱਟੀ ਵਾਂਗ ਸਮਝਦੇ ਸਨ। ਇਨ੍ਹਾਂ ਕੋਲੋਂ ਵੱਧ ਤੋਂ ਵੱਧ

ਕੰਮ ਲਿਆ ਜਾਂਦਾ ਸੀ। ਲੋਕਾਂ ਕੋਲੋਂ ਟੈਕਸ ਵਸੂਲ ਕੀਤਾ ਜਾਂਦਾ ਸੀ। ਕੋਈ ਹਿੰਦੂ ਆਪਣੇ ਘਰ ਸੋਨੇ, ਚਾਂਦੀ ਦੇ ਗਹਿਣੇ, ਸੁੰਦਰ ਸੰਤਾਨ ਅਤੇ ਫਾਲਤੂ ਅੰਨ ਨਹੀਂ ਰੱਖ ਸਕਦਾ ਸੀ।[40] ਧਾਰਮਿਕ ਰਹੁਰੀਤਾਂ ਨੇ ਭਾਰਤ ਦੀ ਸਮੁੱਚੀ ਵਸੋਂ ਨੂੰ ਹਿੰਦੂਆਂ ਅਤੇ ਮੁਸਲਮਾਨਾਂ ਦੇ ਲੇਬਲ ਥੱਲੇ ਵੰਡ ਰਖਿਆ ਹੋਇਆ ਸੀ। ਲੋਕਾਂ ਦੇ ਧਾਰਮਿਕ ਵਿਸ਼ਵਾਸ ਉਨ੍ਹਾਂ ਦੇ ਸਮਾਜਿਕ ਜੀਵਨ ਨੂੰ ਹਰ ਲਿਹਾਜ ਨਾਲ ਪ੍ਰਭਾਵਿਤ ਕਰ ਰਹੇ ਸਨ। ਹਿੰਦੂ ਗਊ ਦਾ ਮਾਸ ਨਹੀਂ ਖਾਂਦੇ ਸਨ ਅਤੇ ਮੁਸਲਮਾਨ ਸੂਰ ਦਾ। ਹਿੰਦੂ ਸਫੈਦ ਕਪੜਾ ਧਾਰਨ ਕਰਨਾ ਪਸੰਦ ਕਰਦੇ ਸਨ ਜਦ ਕਿ ਮੁਸਲਮਾਨ ਨੀਲਾ। ਹਿੰਦੂ ਮੁੰਡਨ ਕਰਵਾਉਂਦੇ ਅਤੇ ਜਨੇਊ ਪ੍ਰਹਿਨਦੇ ਸਨ ਪਰ ਇਸਲਾਮ ਨੂੰ ਮੰਨਣ ਵਾਲੇ ਮੁਸਲਮਾਨ ਸੁਨੰਤ ਕਰਾਉਣਾ ਲਾਜ਼ਮੀ ਸਮਝਦੇ ਸਨ। ਹਿੰਦੂ ਵਰਤ, ਉਪਵਾਸ ਆਦਿ ਰਖਦੇ ਤੇ ਪਥੱਰ ਦੀਆਂ ਮੂਰਤਾਂ ਨੂੰ ਭੋਗ ਲਵਾਉਂਦੇ ਸਨ ਪਰੰਤੂ ਮੁਸਲਮਾਨ ਕਾਜ਼ੀਆਂ ਅਤੇ ਮੁਲਾਣਿਆਂ ਦੇ ਅਨੁਸਾਰ ਕੋਈ ਕੋਈ ਮੁਸਲਮਾਨ ਰੋਜ਼ੇ ਰਖ ਕੇ ਅੱਲ੍ਹਾ ਦੀ ਖੁਸ਼ੀ ਪ੍ਰਾਪਤ ਕਰ ਸਕਦਾ ਸੀ। ਹਿੰਦੂ ਮੁਰਦਿਆਂ ਦਾ ਸਸਕਾਰ ਕਰ ਦਿੰਦੇ ਸਨ, ਕਾਜ਼ੀ ਮੁੱਲਾਂ ਦੀ ਧਾਰਮਿਕ ਵਿਆਖਿਆ ਅਨੁਸਾਰ ਮੁਸਲਮਾਨ ਮੁਰਦੇ ਨੂੰ ਦਫਨਾ ਕੇ ਕਿਆਮਤ ਦੇ ਦਿਨ ਦੀ ਉਡੀਕ ਕਰਦੇ ਸਨ। ਹਿੰਦੂਆਂ ਦੀ ਤਰ੍ਹਾਂ ਮੁਸਲਮਾਨਾਂ ਦਾ ਵੀ ਸਮਾਜਿਕ ਜੀਵਨ ਦਾ ਕੋਈ ਵੀ ਅੰਗ ਅਜਿਹਾ ਨਹੀਂ ਸੀ ਜਿਸ ਨੂੰ ਕਾਜ਼ੀਆਂ ਮੁੱਲਾਂ ਦੇ ਦੱਸੇ ਹੋਏ ਧਰਮ ਦੇ ਅਸਰ ਤੋਂ ਮੁਕਤ ਕਿਹਾ ਜਾ ਸਕੇ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ (35/12 ਅਤੇ 39/10) ਵਿਚ ਇਸ ਤੱਥ ਦਾ ਬਿਓਰੇਵਾਰ ਵਰਨਨ ਕੀਤਾ ਹੈ। ਹਿੰਦੂ ਜਿਵੇਂ ਪੰਡਤਾਂ ਅਤੇ ਬ੍ਰਾਹਮਣਾਂ ਦੀਆਂ ਵਿਆਖਿਆਵਾਂ ਦੀ ਲੋਅ ਵਿਚ ਸਮੇਂ ਦੇ ਹਾਕਮਾਂ ਵਿਰੁੱਧ ਲੜਨ ਅਤੇ ਸੁਤੰਤਰ ਹੋਣ ਦੀ ਬਜਾਏ ਧਾਰਮਿਕ ਮਸਲਿਆਂ ਵਿਚ ਬਹੁਤਾ ਕਰਕੇ ਅੰਤਰਮੁਖੀ ਤੇ ਕਰਮਕਾਂਡੀ ਹੋ ਗਏ ਸਨ ਉਸੇ ਤਰ੍ਹਾਂ ਹੀ ਕਾਜੀਆਂ ਮੁੱਲ੍ਹਾਂ ਦੇ ਪ੍ਰਭਾਵ ਹੇਠ ਜ਼ਿਆਦਾਤਰ ਮੁਸਲਮਾਨ ਵੀ ਰਾਜਸੀ ਸ਼ਕਤੀ ਅਤੇ ਦੌਲਤ ਦੇ ਨਸ਼ੇ ਕਾਰਨ ਆਪਣੇ ਧਾਰਮਿਕ ਅਸੂਲਾਂ ਤੋਂ ਗਿਰ ਕੇ ਅਯਾਸ਼ ਅਤੇ ਬਦ-ਇਖ਼ਲਾਕ ਹੋ ਗਏ ਸਨ। ਅਜਿਹੀ ਰਾਜ ਵਿਵਸਥਾ ਵਿਚ ਕਾਜ਼ੀਆਂ ਅਤੇ ਮੁਲਾਣਿਆਂ ਨੂੰ ਉੱਚੀਆਂ ਪਦਵੀਆਂ ਮਿਲੀਆਂ ਹੋਈਆਂ ਸਨ। ਇਹ ਆਮ ਲੋਕਾਈ ਤੇ ਮਨਮਾਨੇ ਅਤਿਆਚਾਰ ਕਰਦੇ ਸਨ। ਚਾਰੇ ਪਾਸੇ ਰਿਸ਼ਵਤ ਦਾ ਬਾਜ਼ਾਰ ਗਰਮ ਸੀ। ਸਮਾਜ ਦਾ ਨੈਤਿਕ ਅਤੇ ਮਾਨਸਿਕ ਪਤਨ ਹੋ ਚੁਕਿਆ ਸੀ।

ਇਸਲਾਮ ਧਰਮ ਵਿਚ ਸਭ ਤੋਂ ਵੱਡਾ ਗੁਨਾਹ ਮੂਰਤੀ ਪੂਜਾ ਸੀ। ਮੂਰਤੀ ਪੂਜਕਾਂ ਲਈ ਕੇਵਲ ਦੋ ਹੀ ਰਸਤੇ ਸਨ। ਇਕ ਜਾਂ ਤਾਂ ਮੁਸਲਮਾਨ ਧਰਮ ਗ੍ਰਹਿਣ ਕਰ ਲੈਣ ਜਾਂ ਮੌਤ। ਹਿੰਦੂ ਸਿਧਾਂਤਾਂ ਵਿਚ ਵਿਸ਼ਵਾਸ ਰਖਣ ਵਾਲੇ ਨੂੰ ਮਰਵਾ ਦਿੱਤਾ ਜਾਂਦਾ ਸੀ। ਹਿੰਦੂਆਂ ਨੂੰ ਜਬਰਦਸਤੀ ਮੁਸਲਮਾਨ ਬਣਾਉਣਾ, ਉਨ੍ਹਾਂ ਦੇ ਮੰਦਰ ਢਾਹੁਣਾ, ਮੂਰਤੀਆਂ ਤੋੜਨਾ, ਉਨ੍ਹਾਂ ਤੋਂ ਵੱਡੇ ਕਰ ਲੈਣਾ ਆਪਣਾ ਧਰਮ ਸਮਝਦੇ ਸਨ। ਅਜਿਹੇ ਅਤਿਆਚਾਰ-ਪੂਰਨ ਅਤੇ ਧਰਮਹੀਣ ਯੁੱਗ ਜਿਸ ਵਿਚੋਂ ਧਰਮ ਦਾ

ਅੰਸ਼ ਅਲੋਪ ਹੋ ਗਿਆ, ਧਰਮ ਇਕ ਪ੍ਰਕਾਰ ਦਾ ਪਾਖੰਡ, ਦਿਖਾਵਾ ਤੇ ਧਾਰਮਿਕ ਕ੍ਰਿਆਵਾਂ ਦਾ ਸੰਗ੍ਰਹਿ ਬਣ ਕੇ ਰਹਿ ਗਿਆ ਸੀ। ਹਾਕਮਾਂ ਦੀ ਇਸ ਕਾਰਜ ਸ਼ੈਲੀ ਕਾਰਨ ਹੋਈ ਅਧੋਗਤੀ ਦਾ ਵਰਨਨ ਗੁਰੂ ਨਾਨਕ ਬਾਣੀ ਵਿਚ ਨਿਧੜਕ ਹੋ ਕੇ ਕੀਤਾ ਗਿਆ ਹੈ :

(1) ਕੂੜੀ ਰਾਸਿ ਕੂੜਾ ਵਾਪਾਰੁ ।।
ਕੂੜੁ ਬੋਲਿ ਕਰਹਿ ਆਹਾਰੁ ।।
ਸਰਮ ਧਰਮ ਕਾ ਡੇਰਾ ਦੂਰਿ।।
ਨਾਨਕ ਕੂੜੁ ਰਹਿਆ ਭਰਪੂਰਿ।।[41]

(2) ਕਲਿ ਕਾਤੀ ਰਾਜੇ ਕਾਸਾਈ
ਧਰਮੁ ਪੰਖ ਕਰਿ ਉਡਰਿਆ।।[42]

ਧਰਮ ਉਹ ਹੈ ਜਿਸ ਤੋਂ ਮਨੁੱਖ ਨੂੰ ਆਨੰਦ ਦੀ ਪ੍ਰਾਪਤੀ ਹੋਵੇ। ਧਰਮ ਸਮਾਜ ਦਾ ਅਨਿਖੜਵਾਂ ਅੰਗ ਹੈ ਲੇਕਿਨ ਜਿੱਥੇ ਸਮਾਜ ਵਿਚ ਰਾਜ ਕਰਨ ਵਾਲੇ ਖੁਦ ਹੀ ਵਿਕਾਰਾਂ ਦੇ ਸ਼ਿਕਾਰ ਹੋ ਜਾਣ ਤਾਂ ਉਸ ਰਾਜ ਦੀ ਕੀ ਹਾਲਤ ਹੋਏਗੀ। ਰਾਜ ਪਰਜਾ ਦੇ ਸੁੱਖ ਅਤੇ ਕਲਿਆਣ ਕਰਨ ਵਾਲੀ ਸੰਸਥਾ ਹੈ ਪਰ ਇਸ ਦੇ ਉਲਟ ਜੇਕਰ ਰਾਜੇ ਕੇਵਲ ਐਸ਼-ਪ੍ਰਸਤ, ਲੋਭੀ ਅਤੇ ਸੁਆਰਥੀ ਹੋ ਜਾਣ ਤਾਂ ਅਜਿਹੇ ਰਾਜੇ ਰਾਜ ਦੇ ਹਿੱਤ ਵਿਚ ਨਹੀਂ ਹੋ ਸਕਦੇ। ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਤੇ ਲੋਭੀ ਰਾਜਿਆਂ ਦੇ ਸੁਆਰਥੀ ਕੰਮਾਂ ਦੀ ਨਿਖੇਧੀ ਕੀਤੀ ਗਈ ਹੈ। ਇਸ ਵਿਚ ਦਰਜ ਬਾਬਰ ਬਾਣੀ ਵਿਚ ਦਿੱਤੇ ਗਏ ਦਰਦਨਾਕ ਦ੍ਰਿਸ਼ ਉਸ ਸਮੇਂ ਦੇ ਇਸਲਾਮਿਕ ਵਰਤਾਰੇ ਦੇ ਹਾਲਤਾਂ ਤੋਂ ਸਪਸ਼ਟ ਜਾਣੂ ਕਰਵਾਉਂਦੇ ਹਨ :

(1) ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ ।।
ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ ।।[43]

(2) ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ।।
ਆਪੈ ਦੋਸੁ ਨ ਦੇਈ ਕਰਤਾ
ਜਮੁ ਕਰਿ ਮੁਗਲੁ ਚੜਾਇਆ ।।[44]

ਇਤਿਹਾਸਕਾਰ ਮੁਹੰਮਦ ਲਤੀਫ਼ 'ਹਿਸਟਰੀ ਆਫ਼ ਦਾ ਪੰਜਾਬ' (ਪੰਨਾ 122-24) ਵਿਚ ਲਿਖਦੇ ਹਨ ਕਿ ਬਾਬਰ ਨੇ ਹਿੰਦੁਸਤਾਨ ਉੱਤੇ ਪੰਜ ਹਮਲੇ ਕੀਤੇ; ਪਹਿਲਾ 1519ਈ. ਦੇ ਸ਼ੁਰੂ ਵਿਚ, ਦੂਜਾ ਹਮਲਾ 1519 ਈ. ਦੇ ਆਖੀਰ ਵਿਚ, ਤੀਸਰਾ ਹਮਲਾ 1520ਈ. ਵਿਚ, ਚੌਥਾ ਹਮਲਾ 1524 ਈ. ਵਿਚ ਅਤੇ ਆਖਰੀ ਪੰਜਵੇਂ ਹਮਲੇ ਤੋਂ ਬਾਅਦ 1526ਈ. ਵਿਚ ਉਸਨੇ ਦਿੱਲੀ ਦੇ ਤਖਤ ਤੇ ਕਬਜਾ ਕਰ

ਲਿਆ ਤੇ ਹਿੰਦੁਸਤਾਨ ਦਾ ਪਹਿਲਾ ਮੁਗਲ ਬਾਦਸ਼ਾਹ ਬਣਿਆ। ਬਾਬਰ ਦੇ ਕੀਤੇ ਇਹ ਪੰਜ ਵੱਡੇ ਹਮਲੇ ਜਿਸ ਵਿਚ ਨੁਕਸਾਨ ਕੇਵਲ ਆਮ ਜਨਤਾ ਦਾ ਹੀ ਨਹੀਂ ਹੋਇਆ ਸਗੋਂ ਰਾਜੇ, ਰਾਣੀਆਂ ਤੇ ਰਾਜਕੁਮਾਰ ਵੀ ਬਖਸ਼ੇ ਨਹੀਂ ਗਏ। ਇਸ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਂ ਮਿਲਦਾ ਹੈ :

(1) ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ।।[45]
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ।।

(2) ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ।।[46]
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ।।

ਇਸ ਤਰ੍ਹਾਂ ਦੇ ਹੋਰ ਹਿਰਦੇ-ਵਿਦਾਰਕ ਦ੍ਰਿਸ਼ਾ ਦਾ ਵੀ ਜ਼ਿਕਰ ਬਾਣੀ ਵਿਚ ਆਇਆ ਹੈ :

(1) ਬਾਬਰਵਾਣੀ ਫਿਰ ਗਈ ਕੁਇਰੁ ਨ ਰੋਟੀ ਖਾਇ ।।[47]

(2) ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ ।।
ਤਿਨ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ ।।[48]

ਬਾਬਰ ਦੀ ਫ਼ੌਜ ਇਕ ਜ਼ਾਲਮ ਜੰਞ ਸੀ। ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਜਸੀ ਤਾਕਤ ਦੇ ਮਾਰਕਾਟ ਤੋਂ ਪ੍ਰਭਾਵਿਤ ਹਿੰਦੂਆਂ ਦੀ ਡਰੀ ਹੋਈ ਮਾਨਸਿਕ ਅਵਸਥਾ ਦਾ ਕਈ ਥਾਂ ਜ਼ਿਕਰ ਮਿਲਦਾ ਹੈ। ਇੱਥੋਂ ਤਕ ਕਿ ਹਿੰਦੂ ਮੁਸਲਮਾਨ ਹਾਕਮਾਂ ਨੂੰ ਖੁਸ਼ ਕਰਨ ਲਈ ਕੁਰਾਨ ਪੜ੍ਹਨ ਲਗ ਪਏ।

ਅੰਤਰਿ ਪੂਜਾ ਪੜਹਿ ਕਤੇਬਾ
ਸੰਜਮੁ ਤੁਰਕਾ ਭਾਈ ।।[49]

ਇਸ ਤਰ੍ਹਾਂ ਭਾਰਤਵਾਸੀ ਨੀਲੇ ਕਪੜੇ (ਇਸਲਾਮੀ ਸਭਿਆਚਾਰ ਨਾਲ ਸੰਬੰਧਿਤ) ਪਹਿਨਣ ਵਿਚ ਵਡਿਆਈ ਸਮਝਦੇ ਸਨ ਤੇ ਆਪਣੇ ਆਪ ਨੂੰ ਮੀਆਂ ਅਖਵਾਉਣ ਵਿਚ ਵੀ ਸ਼ਰਮ ਮਹਿਸੂਸ ਨਹੀਂ ਕਰਦੇ ਸਨ।[50]

ਰਾਜੇ ਅਤੇ ਰਾਜੇ ਦੇ ਅਹਿਲਕਾਰਾਂ ਦੇ ਕਰੂਰ ਅਤਿਆਚਾਰ ਅਤੇ ਹੋਰ ਕੁਕਰਮਾਂ ਨੂੰ ਸਹੀ ਸਾਬਤ ਕਰਨ ਵਿਚ ਕਾਜ਼ੀ ਅਤੇ ਮੁੱਲਾਂ ਦੋਵੇਂ ਹੀ ਪੂਰੀ ਵਾਹ ਲਾ ਰਹੇ ਸਨ। ਇਹ ਇਹੋ ਜਿਹਾ ਵਰਤਾਰਾ ਸੀ ਜਿਸ ਦਾ ਪ੍ਰਭਾਵ ਬਾਅਦ ਵਿਚ ਹੋਈਆਂ ਘਟਨਾਵਾਂ ਵਿਚ ਵੀ ਸਪਸ਼ਟ ਨਜ਼ਰੀ ਆਉਂਦਾ ਹੈ। ਅੱਜ ਜੇ ਸਿੱਖ ਇਤਿਹਾਸ ਵੱਲ ਝਾਤੀ ਮਾਰੀਏ ਤਾ ਸਿੱਖ ਕੌਮ ਦੇ ਪਹਿਲੇ ਸ਼ਹੀਦ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਵਾਉਣ ਵਾਲਾ ਉਸ ਸਮੇਂ ਦਾ ਬਾਦਸ਼ਾਹ ਜਹਾਂਗੀਰ ਸੀ ਪਰੰਤੂ ਇਸ ਸ਼ਹੀਦੀ ਨੂੰ ਇਸਲਾਮਿਕ ਪੱਖ ਤੋਂ ਸਹੀ ਠਹਿਰਾਉਣ ਵਾਲਾ ਵਿਅਕਤੀ ਸ਼ੇਖ ਅਹਿਮਦ ਸਰਹੰਦੀ ਸੀ। ਸਿੱਖ ਧਰਮ ਵਿਸ਼ਵ ਕੋਸ਼ ਦੀ ਜਿਲਦ ''ਪਹਿਲੀ'' ਦੇ ਅਨੁਸਾਰ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਮੀਰੀ ਤੇ ਪੀਰੀ ਦੀਆਂ ਦੋ

ਤਲਵਾਰਾਂ ਪਹਿਨਣ ਦਾ ਅਰਥ ਉਸ ਸਮੇਂ ਦੇ ਮੁਗਲ ਸਮਰਾਟਾਂ ਦੇ ਅਹਿਲਕਾਰਾਂ ਦੀਆਂ ਜ਼ਾਲਮ ਸੋਚਾਂ ਨਾਲ ਲੋਹਾ ਲੈਣ ਤੋਂ ਸੀ।

ਸ਼ੇਖ ਅਹਿਮਦ ਦੀਆਂ ਲਿਖਤਾਂ ਅਤੇ ਉਨ੍ਹਾਂ ਦੀ ਵਿਆਖਿਆ ਦਾ ਬਾਦਸ਼ਾਹ ਔਰੰਗਜ਼ੇਬ ਦੀਆਂ ਅਤੇ ਉਸ ਦੀਆਂ ਰਾਜ ਦੀਆਂ ਨੀਤੀਆਂ ਉੱਤੇ ਡੂੰਘਾ ਪ੍ਰਭਾਵ ਸੀ। ਇਹ ਧਾਰਮਿਕ ਵਿਅਕਤੀ ਹੀ ਅਜਿਹਾ ਵਿਅਕਤੀ ਸੀ ਜਿਸਨੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉੱਤੇ ਬਹੁਤ ਹੀ ਪ੍ਰਸੰਨਤਾ ਦਾ ਇਜ਼ਹਾਰ ਕੀਤਾ ਸੀ। ਸਿੱਖ ਧਰਮ ਵਿਸ਼ਵ ਕੋਸ਼ ਦੇ ਅਨੁਸਾਰ ਇਸ ਦੀ ਰਚਨਾ-ਮਕਤੂਬਾਤ ਦੇ ਪੱਤਰ ਸੰਖਿਆ 193 ਵਿਚ 'ਗੋਇੰਦਵਾਲ ਦੇ ਸਰਾਪੇ ਹੋਏ ਕਾਫ਼ਰ ਦੇ ਕਤਲ' ਨੂੰ ਬਿਲਕੁਲ ਜਾਇਜ਼ ਠਹਿਰਾਇਆ ਸੀ ਅਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਸੀ।[51]

ਗੁਰੂ ਗ੍ਰੰਥ ਸਾਹਿਬ ਵਿਚ ਕਾਜੀਆਂ ਮੁੱਲਾਂ ਦੇ ਵਿਹਾਰ ਅਤੇ ਆਚਰਨ ਦੇ ਕਈ ਵੇਰਵੇ ਪ੍ਰਾਪਤ ਹੁੰਦੇ ਹਨ। ਕਾਜ਼ੀ ਦੇ ਦੁਨਿਆਵੀ ਕਰਮਾਂ ਨੂੰ ਬਿਆਨਦੇ ਗੁਰੂ ਨਾਨਕ ਦੇਵ ਜੀ ਦਸਦੇ ਹਨ ਕਿ ਜਿਵੇਂ ਬ੍ਰਾਹਮਣ ਜੀਵਾਂ ਦੀ ਹੱਤਿਆ ਕਰਕੇ ਉਨ੍ਹਾਂ ਨੂੰ ਉਜਾੜ ਕੇ ਲੋਕ ਵਿਖਾਵੇ ਲਈ ਇਸ਼ਨਾਨ ਕਰਦਾ ਹੈ, ਇਸੇ ਤਰ੍ਹਾਂ ਕਾਜ਼ੀ ਜਿਸ ਦਾ ਅਸਲ ਕੰਮ ਤਾਂ ਨਿਆਂ ਕਰਨਾ ਹੈ ਪਰ ਝੂਠ ਬੋਲ ਕੇ ਮੱਲ ਭਾਵ ਹਰਾਮ ਦਾ ਮਾਲ ਖਾਂਦਾ ਹੈ। ਇਹ ਸਾਰੇ ਹੀ ਸਮਾਜ ਦੀ ਨੈਤਿਕਤਾ ਦੇ ਉਜਾੜੇ ਦਾ ਕਾਰਨ ਹਨ[52] ਤੇ ਨਾਲ ਹੀ ਧਨਾਸਰੀ ਰਾਗ ਵਿਚ ਕਾਜ਼ੀ ਦੇ ਅਸਲੀ ਗੁਣਾਂ ਦਾ ਚਿੱਤਰ ਪੇਸ਼ ਕਰਦੇ ਲਿਖਦੇ ਹਨ ਕਿ ਕਾਜ਼ੀ ਉਹ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਉਲਟ ਚਲੇ ਤੇ ਗੁਰੂ ਦੀ ਕ੍ਰਿਪਾ ਨਾਲ ਆਪਾ ਸਮਰਪਿਤ ਕਰ ਦੇਵੇ ਭਾਵ ਉਸ ਪਰਮ ਪਿਤਾ ਨਾਲ ਸੁਰਤ ਜੋੜ ਲਵੇ।

ਕਾਜੀ ਸੋ ਜੋ ਉਲਟੀ ਕਰੈ ।।
ਗੁਰ ਪਰਸਾਦੀ ਜੀਵਤੁ ਮਰੈ ।।[53]

ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿੱਤਰ ਵਿਚ ਉਸ ਵੇਲੇ ਦੀ ਇਕ ਘਟਨਾ ਉਲੇਖ ਯੋਗ ਹੈ ਜਦੋਂ ਸੁਲਤਾਨਪੁਰ ਲੋਧੀ ਵਿਖੇ ਵੇਈਂ ਨਦੀ ਚੋਂ ਨਿਕਲਣ ਤੋਂ ਬਾਅਦ 'ਨ ਕੋਈ ਹਿੰਦੂ ਨ ਕੋ ਮੁਸਲਮਾਨ' ਉਚਾਰਨ ਤੇ ਗੁਰੂ ਨਾਨਕ ਦੇਵ ਜੀ ਨੂੰ ਮਸਜਿਦ ਵਿਚ ਨਮਾਜ਼ ਪੜ੍ਹਨ ਲਈ ਨਾਲ ਚਲਣ ਵਾਸਤੇ ਕਿਹਾ ਗਿਆ। ਗੁਰੂ ਨਾਨਕ ਦੇਵ ਜੀ ਨੇ ਇਸ ਸੱਦੇ ਨੂੰ ਪਰਵਾਨ ਕਰ ਲਿਆ ਅਤੇ ਸਿੱਖ ਪਰੰਪਰਾ ਵਿਚ ਆਈ ਹੋਈ ਸਾਖੀ ਦੇ ਅਨੁਸਾਰ ਉਨ੍ਹਾਂ ਨੇ ਜਿੱਥੇ ਨਵਾਬ ਦੀ ਨਮਾਜ਼ ਉੱਤੇ ਕਿੰਤੂ ਕੀਤਾ ਉੱਥੇ ਨਾਲ ਹੀ ਨਾਲ ਇਹ ਵੀ ਦਸਿਆ ਕਿ ਕਾਜ਼ੀ ਦੀ ਨਮਾਜ਼ ਤਾਂ ਕੇਵਲ ਵਖਾਵੇ ਲਈ ਹੈ ਕਿਉਂਕਿ ਕਿ ਇਸ ਦਾ ਮਨ ਇਬਾਦਤ ਵਿਚ ਨ ਹੋ ਕੇ ਆਪਣੇ ਘਰ ਦੇ ਨਫੇ ਨੁਕਸਾਨ ਵਿਚ ਹੀ ਲੀਨ ਸੀ। ਅਜਿਹੀ ਸਥਿਤੀ ਨੂੰ ਧਿਆਨ ਵਿਚ ਰਖ ਕੇ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਵੀ ਇਕ ਅਨਾਮ ਮੁੱਲਾਂ ਨੂੰ ਕਹਿੰਦੇ ਹਨ ਕਿ ਮਨ ਨੂੰ ਮੱਕਾ ਬਣਾਇਆ ਜਾਵੇ ਅਤੇ ਸਰੀਰ ਨੂੰ ਧਰਮ ਦਾ ਮੰਦਰ

ਸਮਝਿਆ ਜਾਣਾ ਚਾਹੀਦਾ ਹੈ। ਜੀਵ ਦੀ ਅੰਤਰ ਆਤਮਾ ਹੀ ਸਭ ਤੋਂ ਵੱਡਾ ਪੀਰ ਹੈ ਜਿਸ ਨੂੰ ਅਣਦੇਖਿਆ ਨਹੀਂ ਕੀਤਾ ਜਾਣਾ ਚਾਹੀਦਾ। ਹੇ ਮੁੱਲਾਂ ! ਤੂੰ ਇਸ ਅਵਸਥਾ ਵਿਚ ਪੁਜ ਕੇ ਦਸ ਦਰਵਾਜਿਆਂ ਵਾਲੇ ਇਹ ਸਰੀਰ ਦੇ ਅੰਦਰ ਹੀ ਬਾਂਗ ਦੇ ਅਤੇ ਨਮਾਜ਼ ਅਦਾ ਕਰ; ਉੱਚੇ ਮੁਨਾਰੇ ਤੇ ਚੜ੍ਹ ਕੇ ਬਾਂਗ ਦੇਣਾ ਤਾਂ ਵਿਖਾਵਾ ਵੀ ਹੋ ਸਕਦਾ ਹੈ :

ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ।।
ਬੋਲਨਹਾਰੁ ਪਰਮ ਗੁਰੁ ਏਹੀ ।।[54]

ਗਉੜੀ ਰਾਗ ਵਿਚ ਵੀ ਇਕ ਸਥਾਨ ਤੇ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਕਾਜੀਆਂ ਅਤੇ ਸ਼ੇਖਾਂ ਨੇ ਭੇਖ ਤਾਂ ਫਕੀਰਾਂ ਵਾਲਾ ਪਾਇਆ ਹੋਇਆ ਹੈ ਅਤੇ ਦੁਨੀਆਂ ਵਿਚ ਉਨ੍ਹਾਂ ਨੂੰ ਵੱਡੇ ਪੁਰਖਾਂ ਦੇ ਤੌਰ ਤੇ ਜਾਣਿਆ ਜਾਂਦਾ ਹੈ ਪਰੰਤੂ ਇਹ ਵਿਅਕਤੀ ਜਿਨ੍ਹਾਂ ਨੇ ਲੋਕਾਂ ਦਾ ਮਾਰਗ ਦਰਸ਼ਨ ਕਰਨਾ ਹੈ, ਲੋਕਾਂ ਨੂੰ ਸਿੱਧੇ ਰਾਹ ਪਾਉਣਾ ਹੈ, ਲੋਕਾਂ ਨੂੰ ਨਿਰਮਲਤਾ ਅਤੇ ਸਦਬੁੱਧੀ ਅਪਨਾਉਣ ਲਈ ਕਹਿਣਾ ਹੈ, ਇਹ ਖੁਦ ਹਉਮੈ ਦੀ ਪੀੜ ਨਾਲ ਪੂਰੀ ਤਰ੍ਹਾਂ ਗ੍ਰਸੇ ਹੋਏ ਹਨ ਅਰਥਾਤ ਹਉਮੈ ਕਾਰਨ ਇਹ ਲੋਕਾਂ ਦੀ ਪਹੁੰਚ ਤੋਂ ਪਰ੍ਹੇ ਰਹਿੰਦੇ ਹਨ ਅਤੇ ਇਹ ਕਹਿਣ ਦੀ ਲੋੜ ਨਹੀਂ ਕਿ ਹਉਮੈਂ ਨਾਲ ਭਰੇ ਹੋਏ ਵਿਅਕਤੀ ਦਾ ਜਿੱਥੇ ਮਨ ਨਿਰੋਗ ਨਹੀਂ ਹੁੰਦਾ ਉੱਥੇ ਨਾਲ ਹੀ ਨਾਲ ਸਰੀਰ ਵੀ ਸਦਾ ਪੀੜ ਵਿਚ ਗ੍ਰਸਿਆ ਰਹਿੰਦਾ ਹੈ :

ਕਾਜੀ ਸੇਖ ਭੇਖ ਫਕੀਰਾ ।।
ਵਡੇ ਕਹਾਵਹਿ ਹਉਮੈ ਤਨਿ ਪੀਰਾ ।।[55]

ਕਾਜ਼ੀ ਨੂੰ ਆਮ ਤੌਰ ਤੇ ਨਿਆਂ ਕਰਨ ਵਾਲਾ ਅਤੇ ਸਭ ਲਈ ਸਮਾਨ ਭਾਵਨਾ ਰੱਖਣ ਵਾਲਾ ਦਇਆਵਾਨ ਪੁਰਖ ਮੰਨਿਆ ਜਾਂਦਾ ਹੈ ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਉਸਦੇ ਆਚਰਨ ਨੂੰ ਧਿਆਨ ਵਿਚ ਰੱਖ ਕੇ ਬੜਾ ਸਪਸ਼ਟ ਕਿਹਾ ਗਿਆ ਹੈਂ ਕਿ ਹੇ ਕਾਜ਼ੀ, ਤੂੰ ਅਲ੍ਹਾ ਨੂੰ ਪ੍ਰਸੰਨ ਕਰਨ ਲਈ ਰੋਜ਼ੇ ਰਖਦਾ ਹੈਂ ਅਤੇ ਦੂਜੇ ਪਾਸੇ ਆਪਣੇ ਸੁਆਦ ਖਾਤਰ ਜੀਵਾਂ ਨੂੰ ਮਾਰਦਾ ਹੈ। ਤੂੰ ਕੇਵਲ ਆਪਣੇ ਸੁਆਰਥ ਨੂੰ ਹੀ ਵੇਖਦਾ ਹੈਂ ਅਤੇ ਤੈਨੂੰ ਹੋਰ ਕੁਝ ਵੀ ਦਿਖਾਈ ਨਹੀਂ ਦਿੰਦਾ; ਤੂੰ ਕਿਉਂ ਆਪਣਾ ਜੀਵਨ ਵਿਅਰਥ ਹੀ ਬਤੀਤ ਕਰ ਰਿਹਾ ਹੈਂ। ਤੇਰਾ ਇਕ ਮਾਲਕ ਤੇਰੇ ਵਿਚ ਹੀ ਹੈ ਪਰੰਤੂ ਤੂੰ ਜਰਾ ਜਿਨ੍ਹਾਂ ਵੀ ਸੋਚ ਵਿਚਾਰ ਕੇ ਉਸ ਨੂੰ ਨਹੀਂ ਦੇਖਦਾ ਅਤੇ ਮਾੜੇ ਕਰਮ ਕਰਨੋਂ ਨਹੀਂ ਹਟਦਾ। ਤੂੰ ਆਪਣੇ ਦੀਨ ਦਾ ਸ਼ੁਦਾਈ ਬਣ ਕੇ ਕੱਟੜ ਮੁਤਅੱਸਬੀ ਜੀਵਨ ਬਤੀਤ ਕਰ ਰਿਹਾ ਹੈ ਜਿਹੜਾ ਆਪਣੇ ਧਰਮ ਅਤੇ ਆਪਣੇ ਵੀਚਾਰ ਅੱਗੇ ਸਭ ਨੂੰ ਤੁੱਛ ਸਮਝਦਾ ਹੈ। ਤੂੰ ਅਸਲੀਅਤ ਨੂੰ ਜਾਣਦਾ ਹੀ ਨਹੀਂ। ਇਸ ਲਈ ਤੇਰਾ ਜਨਮ ਨਿਸਫਲ ਹੀ ਜਾ ਰਿਹਾ ਹੈ। ਚਾਹੀਦਾ ਤਾਂ ਇਹ ਹੈ ਕਿ ਤੂੰ ਇਹ ਮੰਨ ਲਵੇਂ ਕਿ ਉਹ ਅਦ੍ਰਿਸ਼ਟ ਅਲ੍ਹਾ ਹਿੰਦੂ ਮੁਸਲਮਾਨ ਆਦਿ ਸਾਰਿਆਂ ਦੇ ਵਿਚ ਸਮਾਨ ਰੂਪ ਵਿਚ ਵਸ ਰਿਹਾ ਹੈ ਅਤੇ ਇਸੇ ਆਧਾਰ ਤੇ ਕਿਸੇ

ਨਾਲ ਵੀ ਨਫਰਤ ਕਰਨੀ ਠੀਕ ਨਹੀਂ। ਕਬੀਰ ਜੀ ਦੇ ਇਸ ਪਦੇ[56] ਤੋਂ ਇਹ ਸਪਸ਼ਟ ਹੁੰਦਾ ਹੈ ਕਿ ਮੱਧਯੁਗ ਦੇ ਕਾਜ਼ੀ ਅਤੇ ਮੁੱਲਾਂ ਭਾਰਤੀ ਸਮਾਜ ਵਿਚ ਸ਼ਾਸਕ ਅਤੇ ਸ਼ਾਸਿਤ ਵਰਗ ਦੀ ਊਚ-ਨੀਚ ਨੂੰ ਵਧਾਉਣ ਵਿਚ ਪੂਰਾ ਯੋਗਦਾਨ ਦੇ ਰਹੇ ਸਨ। ਇਸੇ ਵਿਚਾਰ ਦੀ ਪ੍ਰੋੜਤਾ ਵਜੋਂ ਗੁਰੂ ਨਾਨਕ ਦੇਵ ਜੀ ਦੇ ਰਾਮਕਲੀ ਰਾਗ ਵਿਚ ਦਿੱਤੇ ਹੋਏ ਕਥਨ ਨੂੰ ਵੀ ਧਿਆਨ ਵਿਚ ਰਖਿਆ ਜਾ ਸਕਦਾ ਹੈ :

ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ।।[57]
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ।।

ਅਰਥਾਤ ਇਸ ਅਸ਼ਾਂਤ ਕਲਯੁਗ ਵਿਚ ਸਾਰਿਆਂ ਦੇ ਫ਼ੈਸਲੇ ਸ਼ਰਾ ਹੀ ਕਰਦੀ ਹੈ ਅਤੇ ਕਾਜ਼ੀ ਨੀਲੇ ਕਪੜੇ ਪਾਉਣ ਕਰਕੇ ਕ੍ਰਿਸ਼ਨ ਦੀ ਤਰ੍ਹਾਂ ਸਰਵ ਉੱਚ ਮੰਨਿਆ ਜਾਂਦਾ ਹੈ। ਇਹ ਪੰਕਤੀ ਕਲਯੁਗ ਦੇ ਕਾਜ਼ੀ ਤੇ ਪੰਡਿਤ ਦੀਆਂ ਕਰਤੂਤਾਂ ਨੂੰ ਨੰਗਾ ਕਰਦੀ ਹੈ। ਕਈ ਟੀਕਾਕਾਰ ਕ੍ਰਿਸਨਾ ਹੋਆ ਦੇ ਅਰਥ ਕਾਲੀਆਂ ਕਰਤੂਤਾਂ ਤੋਂ ਲੈਂਦੇ ਹਨ। ਇਸੇ ਤਰ੍ਹਾਂ ਮੁੱਲਾਂ ਦੇ ਕਾਲੇ ਕਰਮਾਂ ਦਾ ਬਿਆਨ ਕਰਦੇ ਹੋਏ ਭਗਤ ਕਬੀਰ ਜੀ ਮੁੱਲਾਂ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ ਕਿ ਹੇ ਮੁੱਲਾਂ, ਤੁਸੀਂ ਮੈਨੂੰ ਖ਼ੁਦਾ ਦਾ ਕਾਨੂੰਨ ਦੱਸੋ? ਇਕ ਪਾਸੇ ਤਾਂ ਤੁਸੀਂ ਸਾਰੇ ਜੀਆਂ ਅੰਦਰ ਖ਼ੁਦਾ ਦਾ ਵਾਸਾ ਸਮਝਦੇ ਹੋ, ਦੂਸਰੇ ਪਾਸੇ ਮੁਰਗੀ ਮਾਰ ਕੇ ਖਾਂਦੇ ਹੋ। ਤੁਸੀਂ ਉਸ ਖ਼ੁਦਾ ਦੀ ਅਸਲੀਅਤ ਨੂੰ ਸਮਝਦੇ ਹੀ ਨਹੀਂ। ਇਸ ਲਈ ਤੁਹਾਡੇ ਮਨ ਦੇ ਭਰਮ ਦੂਰ ਨਹੀਂ ਹੋਣਗੇ। ਨਾਪਾਕ ਹਿਰਦੇ ਨਾਲ ਕਦੇ ਵੀ ਰੱਬੀ ਗਿਆਨ ਦੀ ਸੋਝੀ ਨਹੀਂ ਆ ਸਕਦੀ।[58]

ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਇਸਲਾਮ ਦੇ ਚੰਗੇ ਸਿਧਾਂਤਾਂ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਉਨ੍ਹਾਂ ਦੀ ਨੈਤਿਕ ਆਧਾਰ ਤੇ ਵਿਆਖਿਆ ਕੀਤੀ ਗਈ ਹੈ ਉੱਥੇ ਨਾਲ ਹੀ ਨਾਲ ਉਨ੍ਹਾਂ ਸਿਧਾਂਤਾਂ ਨੂੰ ਆਪਣੇ ਸੁਖ ਸਾਧਨਾਂ ਲਈ ਵਰਤਣ ਵਾਲੇ ਅਤੇ ਨਿਆਂ ਦੇ ਨਾਂ ਤੇ ਵੱਢੀ ਖੋਰ ਹਾਕਮਾਂ, ਕਾਜ਼ੀਆਂ ਅਤੇ ਮੁਲਾਣਿਆਂ ਦੇ ਮਾੜੇ ਰੂਪਾਂ ਨੂੰ ਵੀ ਖੁੱਲ ਕੇ ਪ੍ਰਗਟ ਕੀਤਾ ਗਿਆ ਹੈ।

## ਹਵਾਲੇ ਅਤੇ ਟਿੱਪਣੀਆਂ

1. ਗੁਰੂ ਗ੍ਰੰਥ ਸਾਹਿਬ, ਪੰਨਾ 360
2. ਉਹੀ, ਪੰਨਾ 145
3. ਉਹੀ, ਪੰਨਾ 647
4. ਉਹੀ, ਪੰਨਾ 887

   ਮੁਖ ਤੇ ਪੜਤਾ ਟੀਕਾ ਸਹਿਤ ॥
   ਹਿਰਦੈ ਰਾਮੁ ਨਹੀ ਪੂਰਨ ਰਹਤ ॥
   ਉਪਦੇਸ ਕਰੇ ਕਰਿ ਲੋਕ ਦ੍ਰਿੜਾਵੈ ॥
   ਅਪਨਾ ਕਹਿਆ ਆਪਿ ਨ ਕਮਾਵੈ ॥
   ਪੰਡਿਤ ਬੇਦੁ ਬੀਚਾਰਿ ਪੰਡਿਤ ॥
   ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥
5. ਉਹੀ, ਪੰਨਾ 970
6. ਉਹੀ, ਪੰਨਾ 434
7. ਉਹੀ, ਪੰਨਾ 372
8. ਉਹੀ, ਪੰਨਾ 970

   ਜਿਹ ਮੁਖਿ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥
   ਜਾ ਕੈ ਪਾਇ ਜਗਤ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ॥
9. ਗੁਰੂ ਗ੍ਰੰਥ ਸਾਹਿਬ, ਪੰਨਾ 1425
10. ਉਹੀ, ਪੰਨਾ 68

    ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ ॥
    ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ ॥
11. ਉਹੀ, ਪੰਨਾ 324
12. ਉਹੀ, ਪੰਨਾ 1411

    ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ॥
    ਜਪੁ ਤਪੁ ਸੰਜਮੁ ਕਮਾਵੈ ਕਰਮੁ ॥
    ਸੀਲ ਸੰਤੋਖ ਕਾ ਰਖੈ ਧਰਮੁ ॥
    ਬੰਧਨ ਤੋੜੈ ਹੋਵੈ ਮੁਕਤੁ ॥
    ਸੋਈ ਬ੍ਰਹਮਣੁ ਪੂਜਣ ਜੁਗਤੁ ॥ (ਪੰਨਾ 1411)
13. ਉਹੀ, ਪੰਨਾ 136
14. ਉਹੀ, ਪੰਨਾ 903

15. ਉਹੀ, ਪੰਨਾ 406
16. ਸ਼ਬਦਾਰਥ ਦਸਮ ਗ੍ਰੰਥ ਸਾਹਿਬ, ਪੋਥੀ ਪਹਿਲੀ, ਪੰਨਾ 61
17. ਅਰਨਸਟ ਵੁਡ, ਯੋਗ ਡਿਕਸ਼ਨਰੀ, ਪੰਨਾ 175.
18. ਐਨਸਾਈਕਲੋਪੀਡੀਆ ਆਫ਼ ਬਰੇਟੈਨਿਕਾ, ਭਾਗ 23, ਪੰਨਾ 892
19. ਰਾਮ ਨਰਾਯਣ ਪਾਂਡੇ, 'ਭਕਤਿ ਕਾਵਯ ਮੇਂ ਰਹਸਯਵਾਦ', ਪੰਨਾ 317
20. ਗੁਰਜੰਟ ਸਿੰਘ ਵਿਰਕ, ਮਹਾਂਰਿਸ਼ੀ ਪੰਤਜਲਿ ਯੋਗ ਦਰਸ਼ਨ, ਪੰਨਾ 11
21. ਡਾ. ਰਾਧਾ ਕ੍ਰਿਸ਼ਨਨ, ਇੰਡੀਅਨ ਫਿਲਾਸਫ਼ੀ, ਭਾਗ ਦੂਜਾ, ਪੰਨਾ 337
22. ਡਾ. ਜੋਧ ਸਿੰਘ, ਸਿੱਖ ਸਿਧਾਂਤ : ਸਰੂਪ ਤੇ ਸਮਰੱਥਾ, ਪੰਨਾ 104
23. ਚਤੁਰਵੇਦੀ ਪਰਸੂਰਾਮ, ਉੱਤਰੀ ਭਾਰਤ ਦੀ ਸੰਤ ਪਰੰਪਰਾ, ਪੰਨਾ 55.
24. ਜਾਰਜ ਵੈਸਟਨ ਬ੍ਰਿਗਸ, ਗੋਰਖਨਾਥ ਐਂਡ ਕੰਨਫਟਾ ਯੋਗੀਜ਼, ਪੰਨਾ 151
25. (1) ਅਥਰਵਵੇਦ 11.2
26. (1) ਸਵੇਤਾਸ਼ਵਤਰ, ਉਪ : 3
(2) ਅਥਰਵਵੇਦ - 11, 2 : 26
27. (1) ਵਨਪਰਵ -1, 513-1, 656
28. (1) ਕਰਣ ਪਰਵ -1, 433
29. ਇਲੀਅਟ, ਚਾਰਲਸ-ਹਿੰਦੂਇਜ਼ਮ ਐਂਡ ਬੁਧਇਜ਼ਮ, ਸੈਂਚੀ ਦੂਜੀ, ਪੰਨਾ 181
30. ਸ਼ਤਪਥ ਬ੍ਰਾਹਮਣ, 14, 4, 2, 4
31. ਜਾਰਜ ਵੈਸਟਨ ਬ੍ਰਿਗਸ, ਗੋਰਖਨਾਥ ਐਂਡ ਕਨਫਟਾ ਯੋਗੀਜ਼, ਪੰਨਾ 131
32. ਮੈਕਾਲਫ, ਸਿਖ ਇਤਿਹਾਸ, ਭਾਗ ਪਹਿਲਾ, ਪੰਨਾ 219-33
33. ਬਾਂਬੇ ਗਜ਼ਟੀਅਰ, ਵਾਲਯੂਮ 8, ਪੰਨਾ 155
34. ਬਾਂਬੇ ਵਾਲਯੂਮ 21, ਪੰਨਾ 185
35. ਹਿਮਾਲਿਆ ਗਜ਼ਟੀਅਰ, ਸੈਂਚੀ ਦੂਜੀ, ਪੰਨਾ 865
36. ਜਾਰਜ ਵੈਸਟਨ ਬ੍ਰਿਗਸ, ਗੋਰਖਨਾਥ ਐਂਡ ਕਨਫਟਾ ਯੋਗੀਜ਼ ਪੰਨਾ 141
37. ਸਲੋਕ 13, 14 (ਗੋਰਕਸ਼ ਸ਼ਤਕ)
38. ਮਹਾਨ ਕੋਸ਼, ਪੰਨਾ 272
39. ਡਾ. ਜੋਧ ਸਿੰਘ, ਸਿੱਖ ਸਿਧਾਂਤ : ਸਰੂਪ ਅਤੇ ਸਮਰੱਥਾ, ਪੰਨਾ 104
40. ਤਵਾਰੀਖ ਗੁਰੂ ਖਾਲਸਾ, ਪੰਨਾ 72-76
41. ਗੁਰੂ ਗ੍ਰੰਥ ਸਾਹਿਬ, ਪੰਨਾ 471
42. ਉਹੀ, ਪੰਨਾ 145
43. ਉਹੀ, ਪੰਨਾ 722
44. ਉਹੀ, ਪੰਨਾ 360
45. ਉਹੀ, ਪੰਨਾ 417

46. ਉਹੀ, ਪੰਨਾ 417
47. ਗੁਰੂ ਗ੍ਰੰਥ ਸਾਹਿਬ, ਪੰਨਾ 417
48. ਉਹੀ, ਪੰਨਾ 417
49. ਉਹੀ, ਪੰਨਾ 471
50. (i) ਉਹੀ, ਪੰਨਾ 470
    ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ।।
    (ii) ਗੁਰੂ ਗ੍ਰੰਥ ਸਾਹਿਬ ਪੰਨਾ 1191
    ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰੁ ਤੁਮਾਰੀ ।।
51. (Ed.) Prof Harbans Singh - Encyclopacdia of Sikhism Vol. I p. 26
52. ਗੁਰੂ ਗ੍ਰੰਥ ਸਾਹਿਬ, ਪੰਨਾ 662
    ਕਾਦੀ ਕੂੜੁ ਬੋਲਿ ਮਲੁ ਖਾਇ ।।
    ਬ੍ਰਾਹਮਣੁ ਨਾਵੈ ਜੀਆ ਘਾਇ ।।
53. ਉਹੀ, ਪੰਨਾ 662
54. ਉਹੀ, ਪੰਨਾ 1158
55. ਉਹੀ, ਪੰਨਾ 227
56. ਉਹੀ, ਪੰਨਾ 483
    ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ।।
    ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ ।।
    - - - - - - - - - -
    ਹਿੰਦੂ ਤੁਰਕ ਦੂਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ।।
57. ਪੰਨਾ 903
58. ਗੁਰੂ ਗ੍ਰੰਥ ਸਾਹਿਬ ਪੰਨਾ 1350
    ਜਉ ਸਭ ਮਹਿ ਏਕੁ ਖੁਦਾਇ ਕਹਤ ਹਉ
    ਤਉ ਕਿਉ ਮੁਰਗੀ ਮਾਰੈ ।।
    ਮੁਲਾਂ ਕਹਹੁ ਨਿਆਉ ਖੁਦਾਈ ।।
    ਤੇਰੇ ਮਨ ਕਾ ਭਰਮੁ ਨ ਜਾਈ ।।

## ਅਧਿਆਇ ਦੂਜਾ

# ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਿਕਤਾ

### (ੳ) ਅਰਥ ਅਤੇ ਸਰੂਪ

ਅਧਿਆਤਮਿਕਤਾ ਤੋਂ ਭਾਵ ਹੈ ਆਤਮਾ ਅਤੇ ਪਰਮਾਤਮਾ ਨੂੰ ਇਕ ਰੂਪ ਜਾਣਨਾ। ਅਧਿਆਤਮਿਕਤਾ ਦਾ ਖੇਤਰ ਪ੍ਰਮਸਤਿ, ਸ੍ਰਿਸ਼ਟੀ, ਆਤਮਾ, ਮਾਇਆ, ਨਾਮ ਅਤੇ ਮੁਕਤੀ ਹੈ। ਅਧਿਆਤਮਿਕਤਾ ਜੀਵ ਲਈ ਆਦਰਸ਼ਕ ਸੇਧ ਨਿਰਧਾਰਿਤ ਕਰਦੀ ਹੈ ਜਿਹੜੀ ਜੀਵ ਨੂੰ ਜੀਵਨ ਮੁਕਤੀ ਦੀ ਪ੍ਰਾਪਤੀ ਲਈ ਮਾਰਗ ਦਰਸ਼ਨ ਦਿੰਦੀ ਹੈ। ਸਿੱਖ ਚਿੰਤਨ ਅਨੁਸਾਰ ਮੁਕਤੀ ਦਰਅਸਲ ਜੀਵਨ ਮੁਕਤੀ ਦੀ ਦਸ਼ਾ ਹੈ, ਜਿਸ ਅਨੁਸਾਰ ਜੀਵਨ ਵਿਚ ਹੀ ਸੰਤੁਲਨ, ਸਹਿਜ, ਨਿਰਲੇਪਤਾ, ਨੈਤਿਕਤਾ ਤੇ ਅਧਿਆਤਮਿਕਤਾ ਦਾ ਸੰਜੋਗ ਵਿਅਕਤੀ ਦੀ ਸ਼ਖਸੀਅਤ ਵਿਚ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਸਮਾਜ ਵਿਚ ਤੰਤ੍ਰ ਮਤ, ਸ਼ੈਵਮਤ, ਨਾਥ ਪੰਥ, ਵੈਸ਼ਨਵ ਸੰਪਰਦਾਵਾਂ ਅਤੇ ਯੋਗ ਸਿਧਾਤਾਂ ਦਾ ਬੋਲਬਾਲਾ ਸੀ। ਆਮ ਜਨਤਾ ਇਹਨਾਂ ਦੇ ਪ੍ਰਭਾਵ ਅਧੀਨ ਸੀ। ਗੁਰੂ ਨਾਨਕ ਨੇ ਇਨ੍ਹਾਂ ਦੇ ਸਿਧਾਂਤਾਂ ਨੂੰ ਘੋਖਿਆ, ਪੜਚੋਲਿਆ ਤੇ ਇਨ੍ਹਾਂ ਦਾ ਟਾਕਰਾ ਸਵੈ-ਵਿਸ਼ਵਾਸ਼ ਅਤੇ ਨਿੱਗਰ ਅਧਿਆਤਮਿਕ ਸਿਧਾਤਾਂ ਰਾਹੀਂ ਕੀਤਾ। ਯੋਗਮਤ ਦੇ ਸਿਧਾਂਤਾਂ ਦੇ ਲਤਾੜੇ ਸਮਾਜ ਨੂੰ ਵੰਗਾਰਿਆ ਤੇ ਕੁਰਾਹੇ ਪਏ ਮਨੁੱਖਾਂ ਨੂੰ ਸੱਚਾ ਤੇ ਸੁੱਚਾ ਅਧਿਆਤਮਿਕ ਜੀਵਨ ਜੀਉਣ ਲਈ ਪ੍ਰੇਰਿਆ। ਗੁਰੂ ਨਾਨਕ ਦਾ ਅਧਿਆਤਮਿਕ ਦ੍ਰਿਸ਼ਟੀਕੋਣ ਜੀਵਨ ਦੀ ਉੱਨਤੀ ਦਾ ਵਿਵਹਾਰਕ ਮਾਰਗ ਹੈ ਅਤੇ ਇਸ ਵਿਚ ਸਧਾਰਨ ਮਾਨਵ-ਪੱਧਰ ਤੋਂ ਉਚੇਰੇ ਅਧਿਆਤਮਿਕ ਪੱਧਰ ਵੱਲ ਪ੍ਰਗਤੀ ਅਤੇ ਉਸ ਦੀ ਪ੍ਰਾਪਤੀ ਮਾਨਵ ਜੀਵਨ ਦਾ ਉਦੇਸ਼ ਹੈ। ਮਨੁੱਖਾ ਜੀਵਨ ਦਾ ਸਮਾਂ ਅਤੇ ਉਸਦਾ ਕਾਰਜ ਖੇਤਰ ਇਹ ਦ੍ਰਿਸ਼ਟਮਾਨ ਜਗਤ ਜੀਵ ਦੇ ਆਤਮਿਕ ਵਿਕਾਸ ਦਾ ਪੜਾਅ ਹੈ। ਜਪੁ ਬਾਣੀ ਵਿਚ ਗੁਰੂ ਨਾਨਕ ਦੇਵ ਜੀ ਨੇ ਅਧਿਆਤਮਿਕ ਵਿਕਾਸ ਦੀਆਂ ਪੰਜ ਅਵਸਥਾਵਾਂ ਦਾ ਉਲੇਖ ਕੀਤਾ ਹੈ। ਇਨ੍ਹਾਂ ਅਵਸਥਾਵਾਂ ਦਾ ਨਾਂ, ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚਖੰਡ ਹੈ। ਗੁਰੂ ਨਾਨਕ ਚਿੰਤਨ ਵਿਚ ਅਧਿਆਤਮਿਕ ਵਿਕਾਸ ਦੀ ਸਰਬਉੱਚ

ਅਵਸਥਾ ਸਚਖੰਡ ਹੈ, ਜਿੱਥੇ ਨਿਰੰਕਾਰ ਦੀ ਅਨੁਭੂਤੀ ਹੁੰਦੀ ਹੈ ਅਤੇ ਆਪਣੇ ਅੰਦਰ ਹੀ ਉਸਦਾ ਸਾਖਿਆਤਕਾਰ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਦਾ ਅਧਿਆਤਮਿਕ ਮਾਰਗ ਵਿਹਾਰ ਵਿਚ ਨੈਤਿਕ ਕਦਰਾਂ ਕੀਮਤਾਂ ਨੂੰ ਜੀਵਨ ਜੁਗਤ ਬਣਾ ਕੇ ਜੀਵ ਨੂੰ ਪਰਮ ਸੱਚ ਵੱਲ ਲਿਜਾਣ ਦੀ ਪ੍ਰੇਰਨਾ ਦਿੰਦਾ ਹੈ ਅਤੇ ਅਧਿਆਤਮਿਕਤਾ ਨੂੰ ਵਿਅਕਤੀਵਾਦਿਤਾ ਦੇ ਘੇਰੇ ਵਿਚੋਂ ਕੱਢ ਕੇ ਸਾਰੀ ਰਚਨਾ ਅਤੇ ਉਸ ਰਚਨਹਾਰ ਨਾਲ ਜੋੜਦਾ ਹੈ।

ਸਿੱਖ ਧਰਮ ਵਿਚ ਅਧਿਆਤਮਿਕਤਾ ਦਾ ਅਰਥ ਸੱਚ ਦਾ ਸਾਖਿਆਤਕਾਰ ਕਰਨ ਦੀ ਹਿੰਮਤ ਅਤੇ ਕੋਸ਼ਿਸ਼ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੱਚ ਨਾਲ ਵਧੇਰੇ ਲਗਾਉ ਉੱਤੇ ਇਸੇ ਕਰਕੇ ਜ਼ਿਆਦਾ ਜੋਰ ਦਿੱਤਾ ਗਿਆ ਹੈ ਕਿਉਂਕਿ ਗੁਰੂ ਸਾਹਿਬਾਨ ਸਮਝਦੇ ਸਨ ਕਿ ਸੱਚ ਹੀ ਵਿਅਕਤੀ ਨੂੰ ਸਵੈਮਾਨ ਪੂਰਨ ਜੀਵਨ ਜਿਊਣ ਦੀ ਪ੍ਰੇਰਨਾ ਦੇ ਸਕਦਾ ਹੈ ਜਦੋਂ ਕਿ ਨਿਰਗੁਣ ਬ੍ਰਹਮ ਦਾ ਚਿੰਤਨ ਵਿਅਕਤੀ ਨੂੰ ਸੰਸਾਰ ਦੇ ਦੁੱਖਾਂ-ਸੁੱਖਾਂ ਅਤੇ ਜ਼ਿੰਮੇਵਾਰੀਆਂ ਤੋਂ ਭੱਜਣ ਦੀ ਪ੍ਰੇਰਨਾ ਦਿੰਦਾ ਹੈ। ਅਸਲ ਵਿਚ ਅਧਿਆਤਮਿਕ ਜੀਵਨ ਪਰਮ ਉੱਚ ਵਾਸਤਵਿਕਤਾ ਦੀ ਖੋਜ ਅਤੇ ਉਸਦੀ ਸਾਖਿਆਤ ਸਿੱਧੀ ਦੇ ਯਤਨ ਦਾ ਨਾਂ ਹੈ।

ਸਧਾਰਨ ਵਿਹਾਰ ਤੋਂ ਸਹਿਜ ਭਾਵ ਨਾਲ ਉੱਪਰ ਸੱਚ ਵੱਲ ਦੀ ਅਧਿਅਤਮਿਕ ਯਾਤਰਾ ਨੂੰ ਸਮਝਣ ਲਈ ਉਪਰੋਕਤ ਪੰਜ ਖੰਡਾਂ ਨੂੰ ਸੰਖੇਪ ਵਿਚ ਸਮਝ ਲੈਣਾ ਅਵਸ਼ਕ ਹੈ। ਧਰਮ ਖੰਡ ਅਧਿਆਤਮਿਕ ਮਾਰਗ ਵੱਲ ਤੁਰਨ ਦਾ ਪਹਿਲਾ ਪੜਾਅ ਹੈ। ਜੀਵ ਨੇ ਇਸ ਪੜਾਅ ਵਿਚ ਸਭ ਤੋਂ ਪਹਿਲਾਂ ਆਪਣੇ ਕਰੱਤਵ ਦੀ ਪਹਿਚਾਣ ਕਰਨੀ ਹੁੰਦੀ ਹੈ। ਇਸ ਆਤਮਕ ਅਵਸਥਾ ਦਾ ਨਾਮ ਧਰਮਖੰਡ ਹੈ। ਇਸ ਵਿਚ ਦਸਿਆ ਗਿਆ ਹੈ ਕਿ ਪਰਮਾਤਮਾ ਨੇ ਜਿਸ ਬ੍ਰਹਿਮੰਡ ਦੀ ਰਚਨਾ ਕੀਤੀ ਹੈ ਉਸਨੂੰ ਜੀਵ ਦੁਆਰਾ ਧਰਮ ਕਮਾਉਣ ਦਾ ਸਥਾਨ ਜਾਂ ਕੇਂਦਰ ਬਣਾਇਆ ਗਿਆ ਹੈ। ਇੱਥੇ ਧਰਮਸਾਲ ਤੋਂ ਭਾਵ ਸਰਾਂ ਲਿਆ ਜਾਂਦਾ ਹੈ ਅਤੇ ਧਰਮ ਦੀ ਸਿਖਲਾਈ ਦਾ ਕੇਂਦਰ ਵੀ ਮੰਨਿਆ ਜਾਂਦਾ ਹੈ। ਆਮ ਤੌਰ ਤੇ ਸਰਾਂ ਤੋਂ ਭਾਵ ਉਹ ਸਥਾਨ ਹੈ ਜਿੱਥੇ ਰਾਹੀ ਨੇ ਆਪਣੇ ਟਿਕਾਣੇ ਲਈ ਚਲਦੇ ਚਲਦੇ ਕੁਝ ਦੇਰ ਅਰਾਮ ਕਰਨ ਲਈ ਠਹਿਰਨਾ ਹੁੰਦਾ ਹੈ।

ਪਰ ਜਿਹੜਾ ਜੀਵ ਇਸ ਅਸਥਾਈ ਸਰਾਂ ਨੂੰ ਹੀ ਆਪਣਾ ਲਕਸ਼ ਮੰਨ ਲੈਂਦਾ ਹੈ ਉਹ ਸੱਚ ਰੂਪੀ ਮੰਜ਼ਿਲ ਤੋਂ ਖੁੰਝ ਜਾਂਦਾ ਹੈ। ਸੱਚ-ਅਭਿਲਾਸ਼ੀ ਵਿਅਕਤੀ ਆਪਣੇ ਆਲੇ ਦੁਆਲੇ ਦੇ ਵਿਅਕਤੀਆਂ ਨੂੰ ਆਪਣੇ ਹੀ ਸਹਿਯਾਤਰੀ ਮੰਨ ਕੇ ਇਸ ਧਰਤੀ ਰੂਪੀ ਧਰਮਸ਼ਾਲਾ ਤੋਂ ਆਪਣੀ ਸਾਧਨਾ ਸ਼ੁਰੂ ਕਰਦਾ ਹੈ। ਸਭ ਤੋਂ ਪਹਿਲਾ ਉਹ ਅੰਤਰਮਨ ਵਿਚ ਡੁੱਬਦਾ ਹੈ ਅਤੇ ਆਪਣੀ ਆਤਮਾ ਨਾਲ ਸੱਚੀ ਦੋਸਤੀ ਪਾਉਂਦਾ

ਹੈ। ਉਸਨੂੰ ਪੂਰੀ ਤਰ੍ਹਾਂ ਸਪਸ਼ੱਟ ਹੋ ਚੁੱਕਿਆ ਹੁੰਦਾ ਹੈ ਕਿ ਪਰਮਾਤਮਾ ਨੇ ਇਸ ਧਰਤੀ ਨੂੰ ਸਾਡੇ ਲਈ ਇਕ ਅਜਿਹਾ ਸਥਾਨ ਬਣਾਇਆ ਹੈ ਜਿੱਥੇ ਅਸੀਂ ਆਪਣੀਆਂ ਸਮਾਜਿਕ ਅਤੇ ਨੈਤਿਕ ਜ਼ਿੰਮੇਵਾਰੀਆਂ ਨੂੰ ਨਿਭਾ ਸਕਦੇ ਹਾਂ। ਇਹ ਜਾਣ ਲੈਣਾ ਵੀ ਅਤਿ ਜ਼ਰੂਰੀ ਹੈ ਕਿ ਇਹ ਸੰਸਾਰ ਇਕ ਧਰਮਸਾਲਾ (ਸਰਾਂ) ਹੈ ਜਿੱਥੇ ਅਸੀਂ ਮਾਤਾ, ਪਿਤਾ, ਭਰਾ, ਭੈਣ ਦੇ ਰੂਪ ਵਿਚ ਅਨੇਕਾਂ ਵਿਅਕਤੀਆਂ ਨੂੰ ਮਿਲਦੇ ਅਤੇ ਉਨ੍ਹਾਂ ਨਾਲ ਵਿਚਰਦੇ ਤਾਂ ਹਾਂ ਪਰ ਸਾਨੂੰ ਇਨ੍ਹਾਂ ਸਾਰੇ ਸੰਸਾਰਿਕ ਰਿਸ਼ਤਿਆਂ ਨਾਲ ਸਦੀਵੀ ਅਤੇ ਡੂੰਘਾ ਲਗਾਵ ਨਹੀਂ ਰੱਖਣਾ ਚਾਹੀਦਾ। ਯੋਗੀ ਆਪਣੇ ਆਪ ਨੂੰ ਸੰਸਾਰਿਕ ਵਿਅਕਤੀਆਂ ਨਾਲੋਂ ਉਚੇਰਾ ਤੇ ਵਿਲੱਖਣ ਮੰਨਦੇ ਹੋਏ ਪਹਾੜਾਂ ਦੀਆਂ ਕੰਦਰਾਂ ਤੇ ਗੁਫ਼ਾਵਾਂ ਵਿਚ ਰਹਿਣ ਨੂੰ ਤਰਜੀਹ ਦਿੰਦੇ ਸਨ। ਸੰਸਾਰ ਤੋਂ ਦੂਰ ਰਹਿਣਾ ਸਿੱਖ ਚਿੰਤਨ ਦੇ ਵਿਚਾਰ ਚੌਖਟੇ ਵਿਚ ਠੀਕ ਨਹੀਂ ਬੈਠਦਾ। ਗੁਰੂ ਗ੍ਰੰਥ ਸਾਹਿਬ ਵਿਚ ਰਚਿਤ 'ਸਿਧ ਗੋਸਟਿ' ਬਾਣੀ ਇਹ ਦੱਸਦੀ ਹੈ ਕਿ ਗੁਰਮੁਖ ਵਿਅਕਤੀ ਨੇ ਬੇਸ਼ਕ ਸੰਸਾਰ ਦਾ ਹੋ ਕੇ ਰਹਿਣਾ ਹੈ ਪਰ ਸੰਸਾਰੀ ਨਹੀਂ ਬਣਨਾ। ਗੁਰਮੁਖ ਵਿਅਕਤੀ ਆਪਣੀ ਸੂਝ ਨਾਲ ਸਹਿਜ ਹੀ ਖਰੇ ਤੇ ਖੋਟੇ ਦੀ ਅਰਥਾਤ ਮਾੜੇ ਅਤੇ ਚੰਗੇ ਕਰਮ ਦੀ ਪਛਾਣ ਕਰ ਲੈਂਦਾ ਹੈ ਅਤੇ ਕੁਕਰਮਾਂ ਵਿਚ ਨਹੀਂ ਫਸਦਾ। ਪ੍ਰਭੂ ਦੀ ਸਿਫਤ ਸਲਾਹ ਰਾਹੀਂ ਉਸ ਇਕ ਪ੍ਰਭੂ ਨਾਲ ਹੀ ਜੁੜੇ ਗੁਰਮੁਖ ਦੀ ਜ਼ਿੰਦਗੀ ਦੇ ਰਾਹ ਵਿਚ ਕਿਸੇ ਕਿਸਮ ਦੀ ਰੋਕ ਨਹੀਂ ਪੈਂਦੀ।

ਗੁਰਮੁਖਿ ਖੋਟੇ ਖਰੇ ਪਛਾਣੁ।।
ਗੁਰਮੁਖਿ ਲਾਗੈ ਸਹਜਿ ਧਿਆਨੁ।।
ਗੁਰਮੁਖਿ ਦਰਗਹ ਸਿਫਤਿ ਸਮਾਇ।।
ਨਾਨਕ ਗੁਰਮੁਖਿ ਬੰਧੁ ਨ ਪਾਇ।।[1]

ਧਰਮ ਦੀ ਭਾਵਨਾ ਅਜਨਬੀਆਂ ਦੇ ਦਿਲ ਵਿਚ ਵੀ ਸਤਿਕਾਰ ਪੈਦਾ ਕਰਦੀ ਹੈ। ਇਸ ਗੱਲ ਦਾ ਅਹਿਸਾਸ ਕਿ ਅਸੀਂ ਧਰਤੀ ਰੂਪੀ ਸਰਾਂ ਵਿਚ ਕਈ ਅਜਨਬੀ ਵਿਅਕਤੀਆਂ ਨਾਲ ਇਕ ਅੱਛੇ ਹੋਟਲ ਵਿਚ ਠਹਿਰਨ ਦੀ ਤਰ੍ਹਾਂ ਰਹਿਣਾ ਹੈ, ਸਾਡੇ ਅੰਦਰ ਹੋਰ ਨਿਮਰਤਾ ਅਤੇ ਦਿਆਨਤਦਾਰੀ ਭਾਵਨਾ ਪੈਦਾ ਕਰਦਾ ਹੈ। ਕਾਮ, ਕ੍ਰੋਧ, ਹੰਕਾਰ ਆਦਿ ਦੇ ਤਿਆਗ ਲਈ ਅਤੇ ਵਿਅਕਤਤਿਤਵ ਦੇ ਵਿਕਾਸ ਲਈ ਆਪਣੇ ਅੰਦਰ ਸਾਰਿਆਂ ਲਈ ਇਕ ਅਜਨਬੀ ਦੋਸਤਾਂ ਵਾਲਾ ਅਹਿਸਾਸ ਪੈਦਾ ਕਰਨਾ ਆਵੱਸ਼ਕ ਹੈ। ਸੱਚ ਦੇ ਸਾਖਿਆਤਕਾਰ ਦੇ ਇਸ ਪਹਿਲੇ ਪੜਾਅ ਨੂੰ ਸੰਖੇਪ ਵਿਚ ਇਸ ਪ੍ਰਕਾਰ ਸਮਝਿਆ ਜਾ ਸਕਦਾ ਹੈ ਕਿ ਦਿਨ, ਰਾਤ, ਰੁਤਾਂ, ਥਿੱਤਾਂ ਵਾਰਾਂ, ਪਉਣ ਪਾਣੀ, ਅਗਨੀ, ਪਾਤਾਲ ਆਦਿ ਦੇ ਇਕੱਠ ਰੂਪ ਧਰਤੀ ਧਰਮਸਾਲ ਦੀ ਪਰਮਾਤਮਾ ਨੇ ਸਿਰਜਣਾ ਕੀਤੀ ਹੈ। ਇਸ ਧਰਤੀ ਉੱਪਰ ਰਹਿੰਦਿਆਂ ਹੋਇਆਂ

ਸਾਨੂੰ ਨਿੱਤ ਕਰਮਾਂ ਅਤੇ ਸਹਿਨਸ਼ੀਲਤਾ ਦੇ ਮਹੱਤਵ ਨੂੰ ਸਮਝਣਾ ਚਾਹੀਦਾ ਹੈ ਅਤੇ ਨਾਲ ਹੀ ਨਾਲ ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਦੂਜੇ ਪ੍ਰਾਣੀ ਵੀ ਸਾਡੇ ਵਰਗੇ ਹੀ ਹਨ ਜਿਹੜੇ ਕਿ ਸਾਡੇ ਵਾਂਗ ਹੀ ਬ੍ਰਹਿਮੰਡ ਦੇ ਆਖਰੀ ਟੀਚੇ ਸੱਚ ਦੀ ਭਾਲ ਹੀ ਕਰ ਰਹੇ ਹਨ ਅਤੇ ਸਾਡੇ ਹੀ ਸਾਥੀ ਹਨ।[2]

ਜਪੁ ਬਾਣੀ ਦੀ 35ਵੀਂ ਪਉੜੀ ਵਿਅਕਤੀ ਨੂੰ ਅਧਿਆਤਮਿਕ ਗਿਆਨ ਦੇ ਸਰੂਪ ਦੀ ਸੋਝੀ ਕਰਵਾਉਂਦੀ ਹੈ। ਉਸਨੂੰ ਬ੍ਰਹਿਮੰਡ ਦੀ ਵਿਸ਼ਾਲਤਾ ਤੋਂ ਜਾਣੂ ਕਰਵਾਉਂਦੀ ਹੈ। ਇਹ ਸੱਚ ਹੀ ਹੈ ਕਿ ਵਿਅਕਤੀ ਦੀ ਸੀਮਿਤ ਬੁਧੀ ਇਸ ਬ੍ਰਹਿਮੰਡੀ ਪਾਸਾਰ ਨੂੰ ਵੇਖਣ, ਸਮਝਣ ਦੇ ਅਸਮਰਥ ਹੈ। ਆਧੁਨਿਕ ਵਿਗਿਆਨਕ ਯੁਗ ਨੇ ਇਹ ਮੰਨਿਆ ਹੀ ਹੋਇਆ ਹੈ ਕਿ ਅਨੇਕਾਂ ਹੀ ਧਰਤੀਆਂ, ਗ੍ਰਹਿ ਅਤੇ ਹੋਰ ਸੂਰਜ ਮੰਡਲ ਹਨ ਜਿਨ੍ਹਾਂ ਦੀ ਗਿਣਤੀ ਅਣਗਿਣਤ ਹੈ। ਇਹ ਧਰਤੀ ਤਾਂ ਬ੍ਰਹਿਮੰਡ ਦੀ ਵਿਸ਼ਾਲਤਾ ਦੇ ਸਾਮ੍ਹਣੇ ਇਕ ਛੋਹੇ ਜਿਹੇ ਬਿੰਦੂ ਸਮਾਨ ਹੈ। ਜੇਕਰ ਬ੍ਰਹਿਮੰਡ ਦੇ ਸੰਦਰਭ ਵਿਚ ਧਰਤੀ ਇਤਨੀ ਛੋਟੀ ਹੈ ਤਾਂ ਇਸ ਉਪਰ ਵਸਦਾ ਮਨੁੱਖ ਕਿੰਨੀ ਸਮਰੱਥਾ ਦਾ ਮਾਲਕ ਹੋ ਸਕਦਾ ਹੈ। ਅਜਿਹੀ ਸੋਚ ਵਿਅਕਤੀ ਦੀ ਹਉਮੈ ਨੂੰ ਘਟਾਉਂਦੀ ਹੈ ਅਤੇ ਵਿਅਕਤੀ ਨੂੰ ਵਧੇਰੇ ਨਿਸ਼ਕਪਟ ਬਣਾਉਂਦੀ ਹੈ। ਸਿੱਖ ਅਧਿਆਤਮਿਕਤਾ, ਸੂਚਨਾ ਦੇ ਇਕੱਠ ਰੂਪੀ ਤਥਾਕਥਿਤ ਗਿਆਨ ਨੂੰ ਹੇਠਲੇ ਦਰਜੇ ਦਾ ਗਿਆਨ ਮੰਨਦੀ ਹੈ। ਉਚੇਰਾ ਗਿਆਨ ਜਾਂ ਪਰਾ ਵਿੱਦਿਆ ਉਹ ਵਿੱਦਿਆ ਹੈ ਜਿਹੜੀ ਸਾਨੂੰ ਪਰਮਸੱਚ ਨਾਲ ਇਕਮਿਕ ਕਰਦੀ ਹੈ। ਉਸ ਗਿਆਨ ਬਾਰੇ ਤਾਂ ਗੁਰੂ ਅਰਜਨ ਦੇਵ ਜੀ ਵੀ ਕਹਿੰਦੇ ਹਨ ਕਿ ਉਹ ਨੇਤ੍ਰ ਹੀ ਹੋਰ ਹਨ ਜਿਨ੍ਹਾਂ ਨਾਲ ਮੈਨੂੰ ਮੇਰੇ ਪ੍ਰੀਤਮ ਦੇ ਦੀਦਾਰ ਹੁੰਦੇ ਹਨ :

ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ।।
ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ।।[3]

ਅਧਿਆਤਮਿਕਤਾ ਜੀਵ ਨੂੰ ਚੇਤੰਨ ਕਰਦੀ ਹੈ ਵਿਦਿਅਕ ਗਿਆਨ ਜੋ ਕਿ ਕੇਵਲ ਸੂਚਨਾਵਾਂ ਦਾ ਇਕੱਠ ਹੁੰਦਾ ਹੈ ਨੂੰ ਹੀ ਅਸਲੀ ਗਿਆਨ ਨ ਸਮਝਿਆ ਜਾਵੇ। ਇਸ ਦੇ ਉਲਟ ਭੌਤਿਕ ਗਿਆਨ ਦੇ ਮੋਹ ਨੂੰ ਛੱਡ ਕੇ ਭੌਤਿਕ ਜਗਤ ਦੀ ਵਿਸ਼ਾਲਤਾ ਪਿੱਛੇ ਕਿਸੇ ਵਿਸਮਾਦੀ ਸ਼ਕਤੀ ਨੂੰ ਅਨੁਭਵ ਕੀਤਾ ਜਾਵੇ ਤੇ ਵਿਅਕਤੀ ਆਪ ਵੀ ਵਿਸਮਾਦਪੂਰਨ ਹੋ ਜਾਵੇ। ਜੀਵ ਲਈ ਵਿਸਮਾਦ ਜਾਂ ਅਸਚਰਜਤਾ ਵਾਲੀ ਅਵਸਥਾ 'ਚ ਪਹੁੰਚਣਾ ਇਸ ਲਈ ਵੀ ਜ਼ਰੂਰੀ ਹੈ ਕਿ ਸੰਸਾਰਿਕ ਵਿੱਦਿਆ ਜਿਹੜੀ ਕਿ ਸੂਚਨਾਵਾਂ ਦਾ ਇਕੱਠ ਮਾਤਰ ਹੀ ਹੁੰਦੀ ਹੈ, ਵਿਅਕਤੀ ਦੇ ਅੰਦਰ ਹਉਮੈਂ ਪੈਦਾ ਕਰਦੀ ਹੈ ਪਰ ਵਿਸਮਾਦ ਅਵਸਥਾ ਵਿਚ ਪਹੁੰਚਿਆ ਵਿਅਕਤੀ ਹਉਮੈਂ ਤੋਂ ਮੁਕਤ ਨਿਮਰਤਾ ਦਾ ਧਾਰਨੀ ਹੁੰਦਾ ਹੈ। ਉਸਦੀ ਸ਼ਖਸੀਅਤ ਸਹਿਨਸ਼ੀਲ ਬ਼ਣਦੀ ਜਾਂਦੀ ਹੈ

ਅਤੇ ਉਸਦਾ ਹਿਰਦਾ ਆਨੰਦਮਈ ਖੇੜੇ ਨਾਲ ਭਰਪੂਰ ਹੋ ਜਾਂਦਾ ਹੈ ਤੇ ਸੁੱਤੇ ਸਿੱਧ ਹੀ ਉਸਦੇ ਅੰਦਰੋਂ ਇਹ ਆਵਾਜ਼ ਨਿਕਲਦੀ ਹੈ:

ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ।।[4]

ਸਿੱਖ ਅਧਿਆਤਮਿਕਤਾ ਵਿਚ ਨਾਮ ਜਪਣ ਵਾਲਾ ਸਾਧਕ ਗਿਆਨ-ਖੰਡ ਵਿਚ ਪਹੁੰਚ ਕੇ ਨਿੱਤ ਨਵੇਂ ਦੈਵੀ ਗੁਣਾਂ ਦਾ ਧਾਰਨੀ ਹੁੰਦਾ ਜਾਂਦਾ ਹੈ ਤੇ ਵਿਸਮਾਦ ਭਰਪੂਰ ਹੋ ਜਾਂਦਾ ਹੈ। ਇਹ ਵਿਸਮਾਦ ਅਵਸਥਾ ਉਸ ਦੀ ਲਿਵ ਨੂੰ ਵਧੇਰੇ ਇਕਾਗਰ ਕਰਦੀ ਹੈ ਤੇ ਇਹ ਵਧਦੀ ਇਕਾਗਰਤਾ ਵਧਦੇ ਅਨੰਦ ਦਾ ਸੋਮਾ ਸਿੱਧ ਹੁੰਦੀ ਹੈ। ਵਿਸਮਾਦ ਪੂਰਨ ਅਧਿਆਤਮਿਕ ਵਿਅਕਤੀ ਕਟੱੜਵਾਦੀ ਜੀਵਨ ਢੰਗ ਦਾ ਧਾਰਨੀ ਨਹੀਂ ਹੋ ਸਕਦਾ ਕਿਉਂਕਿ ਉਹ ਸਾਰੀਆਂ ਪਰੰਪਰਾਵਾਂ, ਜੀਵਨ ਜੁਗਤਾਂ ਦੀ ਹੋਂਦ ਨੂੰ ਖੁਲੇ ਮਨ ਨਾਲ ਸਵੀਕਾਰ ਕਰਦਾ ਹੈ ਅਤੇ ਉਸਨੂੰ ਸਾਰੇ ਹੀ ਧਰਮ ਦੈਵੀ ਗੁਣਾਂ ਨਾਲ ਭਰਪੂਰ ਦਿਖਾਈ ਦੇਣ ਲੱਗ ਜਾਂਦੇ ਹਨ। ਅਜਿਹਾ ਸੂਝਵਾਨ ਵਿਅਕਤੀ ਵਿਗਿਆਨਕ, ਸਭਿਆਚਾਰਕ, ਅਤੇ ਅਧਿਆਤਮਕ ਪੱਖਾਂ ਵਿਚ ਇਕ ਸੁਖਾਵਾਂ ਸੁਮੇਲ ਕਰਨ ਵਿਚ ਸਫਲ ਹੋ ਜਾਂਦਾ ਹੈ। ਉਸਦੀ ਸ਼ਖਸੀਅਤ ਸੰਤੁਲਿਤ ਬਣ ਜਾਂਦੀ ਹੈ। ਸੰਤੁਲਿਤ ਵਿਅਕਤੀ ਸੰਤੋਖੀ ਤਾਂ ਬਣ ਜਾਂਦਾ ਹੈ ਪਰ ਆਲਸੀ ਨਹੀਂ ਬਣਦਾ ਅਤੇ ਆਪਦੀ ਸ਼ਖਸੀਅਤ ਦੀ ਘਾੜਤ ਲਈ ਹਮੇਸ਼ਾ ਹੀ ਸਾਧਨਾ ਕਰਦਾ ਰਹਿੰਦਾ ਹੈ। ਸਰਬਾਂਗੀ ਵਿਕਸਤ ਸ਼ਖਸੀਅਤ ਵਾਲੇ ਮਨੁੱਖ ਨੂੰ ਗੁਰੂ ਨਾਨਕ ਦੇਵ ਜੀ ਸਿਧ ਗੋਸਟਿ ਵਿਚ ਗੁਰਮਖ ਪਦ ਨਾਲ ਯਾਦ ਕਰਦੇ ਹਨ ਅਤੇ ਗੁਰਮੁਖਾਂ ਦੀ ਸਤਸੰਗਤ ਵਿਚ ਵਿਅਕਤੀ ਨੂੰ ਸੁਰਤਿ, ਮਤਿ, ਮਨ ਅਤੇ ਬੁਧੀ ਦਾ ਤਾਲਮੇਲ ਕਰਨ ਦੀ ਸਲਾਹ ਦਿੰਦੇ ਹਨ ਤਾਂ ਕਿ ਇਕ ਸੁਹਜਭਰਪੂਰ ਸ਼ਖਸੀਅਤ ਦਾ ਨਿਰਮਾਣ ਹੋ ਸਕੇ।

ਸੁਰਤਿ, ਮਤਿ, ਮਨ ਅਤੇ ਬੁਧ ਦੇ ਸੁਮੇਲ ਵਿੱਚੋਂ ਪ੍ਰਗਟ ਹੋਇਆ ਅੰਤਹਕਰਨ ਵਿਅਕਤੀ ਦੀ ਸੁਰਤ ਨੂੰ ਬਲਵਾਨ ਅਤੇ ਪਵਿੱਤਰ ਬਣਾ ਦਿੰਦਾ ਹੈ। ਇਹ ਬਲ ਹਕੀਕਤ ਵਿਚ ਨਿਰਸਵਾਰਥ ਹੋ ਕੇ ਪਰਉਪਕਾਰੀ ਕੰਮਾਂ ਰਾਹੀਂ ਹੀ ਪਰਾਪਤ ਹੁੰਦਾ ਹੈ। ਸ਼ਖਸੀਅਤ ਦੀ ਇਕਸੁਰਤਾ ਵਾਸਤਵ ਵਿਚ ਸਵੈ-ਅਨੁਭੂਤੀ ਦਾ ਦਰਵਾਜ਼ਾ ਖੋਲ ਦਿੰਦੀ ਹੈ। ਅਧਿਆਤਮਿਕਤਾ ਦੇ ਇਸ ਪੜਾਅ ਵਿਚ ਵਿਅਕਤੀ ਚੰਗੇ ਸੰਸਕਾਰਾਂ ਦੀ ਪ੍ਰਾਪਤੀ ਲਈ ਪੂਰੀ ਤਰ੍ਹਾਂ ਕਿਰਿਆਸ਼ੀਲ ਬਣਿਆ ਰਹਿੰਦਾ ਹੈ। ਸੁਰਤ, ਮਤਿ, ਮਨ ਅਤੇ ਬੁਧੀ ਦੀ ਘਾੜਤ ਦੇ ਨਾਲ ਹੀ ਇਕ ਦੈਵੀ ਚੇਤਨਾ ਦਾ ਅਨੁਭਵ ਹੋਣਾ ਸ਼ੁਰੂ ਹੋ ਜਾਂਦਾ ਹੈ ਅਤੇ ਉਸ ਸਰਬਵਿਆਪਕ ਪਰਮਾਤਮਾ ਦੀ ਕਿਰਪਾ ਦੀ ਵਰਖਾ ਜੀਵ ਨੂੰ ਆਪੇ ਹੀ ਅਨੁਭਵ ਹੋਣ ਲਗ ਪੈਂਦੀ ਹੈ। ਕਰਮ, ਬਖਸਿਸ਼, ਨਦਰਿ ਦੇ ਖੰਡ ਵਿਚ ਪੁੱਜਾ ਅਧਿਆਤਮਿਕ ਵਿਅਕਤੀ ਪਰਮਸੱਚ ਪਰਮਾਤਮਾ ਦੀ ਮਹਿਮਾ ਨਾਲ ਉਸੇ ਤਰ੍ਹਾਂ ਹੀ ਇਕਮਿੱਕ ਹੋ ਜਾਂਦਾ ਹੈ ਜਿਸ ਤਰ੍ਹਾਂ ਧਾਗੇ ਤੋਂ ਕਪੜਾ ਬਣਦਾ ਹੈ

ਪਰ ਧਾਗੇ ਤੇ ਕਪੜੇ ਨੂੰ ਵੱਖ-ਵੱਖ ਨਹੀਂ ਕੀਤਾ ਜਾ ਸਕਦਾ। ਸਿਧ ਗੋਸਟਿ ਵਿਚ ਗੁਰਮੁਖ ਵਿਅਕਤੀ ਸਹਜ ਅਤੇ ਸੱਚ ਦਾ ਵਪਾਰ ਕਰਨ ਵਾਲਾ ਅਜਿਹਾ ਵਣਜਾਰਾ ਹੈ ਜਿਹੜਾ ਜੀਵਨ ਦੇ ਕਿਸੇ ਸੰਘਰਸ਼ ਵਿਚ ਵੀ ਕਦੇ ਨਹੀਂ ਹਾਰਦਾ। ਗੁਰੂ ਦੇ ਸ਼ਬਦ ਦੇ ਵਿਚਾਰ ਨੂੰ ਮੁਕਤੀ ਦੇ ਮਹਾਂਸੁਖ ਸਮਾਨ ਸਮਝਣ ਵਾਲਾ ਗੁਰਮੁਖ ਹਮੇਸ਼ਾਂ ਕਾਰਜਸ਼ੀਲ ਬਣਿਆ ਰਹਿੰਦਾ ਹੈ :

ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ।।
ਗੁਰਮੁਖਿ ਕਦੇ ਨ ਆਵੈ ਹਾਰਿ।।
ਤਨੁ ਹਟੜੀ ਇਹੁ ਮਨੁ ਵਣਜਾਰਾ।
ਨਾਨਕ ਸਹਜੇ ਸਚੁ ਵਾਪਾਰਾ।।[5]

ਇਨ੍ਹਾਂ ਹੀ ਪੰਕਤੀਆਂ ਦੀ ਗੂੰਜ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦਿੱਤੇ ਪਦ 'ਵਾਹਿਗੁਰੂ ਜੀ ਕਾ ਖਾਲਸਾ', 'ਵਾਹਿਗੁਰੂ ਜੀ ਕੀ ਫਤਹਿ' ਵਿਚ ਵੀ ਅਸੀਂ ਦੇਖਦੇ ਹਾਂ ਅਤੇ 'ਨਿਸਚੇ ਕਰ ਆਪਨੀ ਜੀਤ ਕਰੋ'! ਵਾਲੀ ਪੰਕਤੀ ਵੀ ਗੁਰਮੁਖ ਦੇ ਕਦੀ ਨ ਹਾਰਨ ਵਾਲੇ ਦ੍ਰਿਸ਼ਟੀਕੋਣ ਵੱਲ ਹੀ ਸੰਕੇਤ ਕਰਦੀ ਹੈ। ਅਧਿਆਤਮਿਕ ਵਿਕਾਸ ਦੀ ਸਿਖਰਲੀ ਅਵਸਥਾ ਨੂੰ ਸਚਖੰਡ ਕਿਹਾ ਗਿਆ ਹੈ ਜਿੱਥੇ ਨਿਰੰਕਾਰ ਜਿਹੜਾ ਕਿ ਸਾਰੇ ਅਕਾਰਾਂ ਤੋਂ ਪਰ੍ਹੇ ਵਸਦਾ ਹੈ। ਨਿਰੰਕਾਰ ਅਤੇ ਸਚਖੰਡ ਦੋਵੇਂ ਹੀ ਸਮੇਂ ਸਥਾਨ ਦੀਆਂ ਹੱਦਾਂ ਵਿਚ ਅੰਕਿਤ ਨਹੀਂ ਕੀਤੇ ਜਾ ਸਕਦੇ। ਇਹ ਦੋਵੇਂ ਹੀ ਸਥਾਨਾਂਤੀਤ ਹਨ। ਅਜਿਹੀ ਅਵਸਥਾ ਵਿਚ ਪੁੱਜੇ ਹੋਏ ਗੁਰਮੁਖ ਵਿਅਕਤੀ ਉੱਤੇ ਦੇਸ਼, ਕਾਲ ਆਦਿ ਦਾ ਕੋਈ ਪ੍ਰਭਾਵ ਕੰਮ ਨਹੀਂ ਕਰਦਾ। ਨਿੰਰਕਾਰ ਨਾਲ ਇਕਮਿਕ ਹੋਇਆ ਗੁਰਮੁਖ ਕਰਮ ਕਰੀ ਜਾਣ ਵਿਚ ਵਿਸ਼ਵਾਸ ਰਖਦਾ ਹੈ ਅਤੇ ਅੰਦਰੂਨੀ ਅਨੰਦ ਨੂੰ ਮਾਣੀ ਚਲਿਆ ਜਾਂਦਾ ਹੈ। ਉਹ ਪਰਮਾਤਮਾ ਦੀ ਅਨੰਤਤਾ ਨੂੰ ਵੀ ਅਨੁਭਵ ਕਰਦਾ ਹੈ ਅਤੇ ਨਾਲ ਹੀ ਨਾਲ ਆਪਣੀਆਂ ਸੀਮਾਵਾਂ ਪ੍ਰਤੀ ਵੀ ਚੇਤੰਨ ਹੁੰਦਾ ਹੈ।

ਗੁਰਮਤ ਦੀ ਅਧਿਆਤਮਿਕਤਾ ਤੋਂ ਹੀ ਸਿੱਖ ਜੀਵਨ ਵਿਚ ਭਗਤੀ ਅਤੇ ਸ਼ਕਤੀ ਦਾ ਸੰਕਲਪ ਉਭਰ ਕੇ ਸਾਹਮਣੇ ਆਇਆ ਹੈ। ਗੁਰਮਤ ਅਜਿਹੀ ਅਧਿਆਤਮਿਕਤਾ ਨੂੰ ਪਰਵਾਨ ਨਹੀਂ ਕਰਦਾ ਜਿਸਨੂੰ ਆਪਣੀਆਂ ਪੈਦਾ ਕੀਤੀਆਂ ਹੋਈਆਂ ਕਦਰਾਂ ਕੀਮਤਾਂ ਦੀ ਸੁਰਖਿਆ ਵਾਸਤੇ ਕਿਸੇ ਹੋਰ ਤੇ ਨਿਰਭਰ ਹੋਣਾ ਪਵੇ। ਸਿੱਖ ਧਰਮ ਇਸੇ ਲਈ ਹਰ ਮਨੁੱਖ ਦੀ ਸ਼ਖਸੀਅਤ ਵਿਚ ਭਗਤੀ ਅਤੇ ਸ਼ਕਤੀ ਦੋਵਾਂ ਗੁਣਾਂ ਨੂੰ ਮੂਰਤੀਮਾਨ ਹੋਇਆ ਦੇਖਣ ਦਾ ਚਾਹਵਾਨ ਹੈ। ਹਰ ਵਿਅਕਤੀ ਇੰਨਾ ਬਲਸ਼ਾਲੀ ਹੋਵੇ ਕਿ ਉਹ ਆਪਣੇ ਅਧਿਆਤਮਿਕ ਜੀਵਨ ਦੀ ਰਖਿਆ ਆਪ ਕਰਨ ਦੇ ਸਮਰੱਥ ਹੋਵੇ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

ਜੇ ਜੀਵੈ ਪਤਿ ਲਥੀ ਜਾਇ ।।
ਸਭੁ ਹਰਾਮੁ ਜੇਤਾ ਕਿਛੁ ਖਾਇ।।[6]

## (ਅ) ਸੱਚ ਅਤੇ ਸੁੱਚ

ਪ੍ਰਾਚੀਨ ਸਮੇਂ ਤੋਂ ਲੈ ਕੇ ਵਰਤਮਾਨ ਸਮੇਂ ਵਿਚ ਮਨੁੱਖੀ ਜੀਵਨ ਦੇ ਹਰ ਖੇਤਰ ਵਿਚ ਸੱਚ ਦਾ ਵੱਡਮੁਲਾ ਯੋਗਦਾਨ ਰਿਹਾ ਹੈ। ਵੱਖ-ਵੱਖ ਧਰਮਾਂ ਦੇ ਵੱਖ-ਵੱਖ ਪਾਂਧੀਆਂ ਵਿਚ ਭਾਵੇਂ ਸਿਧਾਂਤਕ ਪੱਖੋਂ ਕਈ ਮਤਭੇਦ ਹੋਣ ਪਰ ਸੱਚ ਦੀ ਹੋਂਦ ਅਤੇ ਇਸ ਦੀ ਮਹੱਤਤਾ ਤੋਂ ਕੋਈ ਵੀ ਸ਼ਾਇਦ ਹੀ ਇਨਕਾਰੀ ਰਿਹਾ ਹੋਵੇ। ਅੱਜ ਵਰਤਮਾਨ ਯੁੱਗ ਵਿਚ ਸਮਾਜਿਕ ਜੀਵਨ ਵਿਚ ਕੁਰੀਤੀਆਂ ਦਾ ਕਾਰਨ, ਸਾਡੇ ਆਚਰਨ ਵਿਚ ਗਿਰਾਵਟ ਦਾ ਕਾਰਨ ਸੱਚ ਦੀ ਘਾਟ ਹੀ ਹੈ। ਸਾਡਾ ਵਿਦਿਅਕ ਢਾਂਚਾ, ਸਾਡੇ ਧਾਰਮਿਕ ਵਿਸ਼ਵਾਸ ਸਭ ਡਾਂਵਾਂ ਡੋਲ ਹਨ। ਸੱਚ ਕੀ ਹੈ ? ਇਸਦੇ ਸ਼ਾਬਦਿਕ ਅਰਥਾਂ ਨੂੰ ਵੱਖਰੇ ਵੱਖਰੇ ਰੂਪਾਂ ਵਿਚ ਸਮਝਿਆ ਗਿਆ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਰਚਨਾ 'ਮਹਾਨ ਕੋਸ਼' ਵਿਚ ਸੱਚ ਦੇ ਅਰਥ ਇਸ ਪ੍ਰਕਾਰ ਕੀਤੇ ਹਨ, ਸੱਚ -ਸਤਯ, ਝੂਠ ਦਾ ਆਭਾਵ, ''ਸਚੁ ਤਾਂ ਪਰ ਜਾਣੀਐ ਜਾ ਰਿਦੈ ਸਚਾ ਹੋਇ''।।, ਅਨੰਦ ''ਸਚੁ ਮਿਲੈ ਸਚੁ ਉਪਜੈ'', ਸਤਯ ਰੂਪ ਕਰਤਾਰ, ''ਆਦਿ ਸਚੁ ਜੁਗਾਦਿ ਸਚੁ''।।[7] ਅਤੇ ਸੁੱਚ ਦੇ ਅਰਥ ਕਰਦੇ ਹੋਏ ਦਸਦੇ ਹਨ ਕਿ ਸੁੱਚ ਤੋਂ ਭਾਵ ਪਵਿਤ੍ਰਤਾ, ਸਫਾਈ, ਸ਼ੁੱਧ ਹੋਣਾ ਹੈ।[8] ਇੱਥੇ ਸੁੱਚੇ ਹੋਣ ਤੋਂ ਭਾਵ ਕੇਵਲ ਸਰੀਰਕ ਸਫ਼ਾਈ ਹੀ ਨਹੀਂ ਸਗੋਂ ਅੰਤਰ ਆਤਮਿਕ ਸ਼ੁੱਧਤਾ ਦਾ ਹੋਣਾ ਵੀ ਜ਼ਰੂਰੀ ਹੈ।

ਰਿਗਵੇਦ ਅਨੁਸਾਰ ਸੱਚ ਦੇ ਅਰਥ ਇਸ ਤਰ੍ਹਾਂ ਹਨ, ''ਏਕਸ ਸਦ ਵਿਪਰਾ ਬਹੁਧਾ ਵਦੰਤਿ''।। ਭਾਵ ਸੱਚ ਇਕ ਹੀ ਹੈ ਪਰ ਵੱਖ ਵੱਖ ਵਿਦਵਾਨਾਂ ਨੇ ਇਸਨੂੰ ਵੱਖਰੇ ਵੱਖਰੇ ਤਰੀਕਿਆਂ ਨਾਲ ਬਿਆਨ ਕੀਤਾ ਹੈ।

ਭਗਤ ਕਬੀਰ ਜੀ ਨੇ ਵੀ 'ਸਤਿ' ਦੇ ਅਰਥ ਸਦਾ ਥਿਰ ਰਹਿਣ ਵਾਲਾ ਕੀਤੇ ਹਨ।

ਕਹਤ ਕਬੀਰੁ ਚੇਤਿ ਰੇ ਅੰਧਾ।।
ਸਤਿ ਰਾਮ ਝੂਠਾ ਸਭੁ ਧੰਧਾ ।।[9]

ਸਚਿਆਰ ਦਾ ਮੂਲ ਆਧਾਰ ਸੱਚ ਹੈ ਜੋ 'ਸਤਿ' ਤੇ ਸੱਚ ਦੋਹਾਂ ਰੂਪਾਂ ਵਿਚ ਪ੍ਰਯੁਕਤ ਹੋਇਆ ਹੈ। ਅਰਨਸਟ ਟ੍ਰੰਪ ਨੇ ਸਚਿਆਰ ਦਾ ਅਨੁਵਾਦ'' ''A man of truth'' ਕੀਤਾ ਹੈ।[10] ਡਾ. ਅਵਤਾਰ ਸਿੰਘ ਸਚਿਆਰ ਦੇ ਅਰਥ ਕਰਦੇ ਹੋਏ ਕਹਿੰਦੇ ਹਨ ਕਿ ਸਚਿਆਰ ਸ਼ਬਦ ਉਸ ਵਿਅਕਤੀ ਲਈ ਵਰਤਿਆ ਜਾਂਦਾ ਹੈ ਜਿਸ ਨੂੰ ਆਤਮਾ ਦਾ ਗਿਆਨ ਹੋ ਚੁੱਕਾ ਹੋਵੇ ਅਰਥਾਤ ਜਿਸਨੂੰ ਪਰਮ-ਸ਼ਿਵੰ ਦਾ ਪ੍ਰਤਖ ਗਿਆਨ ਅਨੁਭਵ ਹੋਇਆ ਹੈ। ਸਚਿਆਰ ਵਿਅਕਤੀ ਇਕ ਪਾਸੇ ਸਮਾਜਿਕ ਜਿੰਮੇ ਵਾਰੀਆਂ ਵਿਚ ਆਦਰਸ਼ ਵਿਅਕਤੀ ਦੀ ਚੇਸ਼ਟਾ ਰੱਖਦਾ ਹੈ ਅਤੇ ਦੂਜੇ ਪਾਸੇ

ਅਧਿਆਤਮਵਾਦੀਆਂ ਦੀ ਸ਼ਬਦਾਵਲੀ ਵਿਚ ਰੱਬ ਦੇ ਦਰ ਤੇ ਪ੍ਰਵਾਨ ਚੜ੍ਹਦਾ ਹੈ।[11] ਮੋਹਨ ਸਿੰਘ 'ਦੀਵਾਨਾ' ਅਨੁਸਾਰ ਸੱਚ ਦੇ ਤਿੰਨ ਅਰਥ ਹਨ : True, eternal and all powerful; not false not dying, not with limited energy; ਭਾਵ ਬ੍ਰਹਮ ਸੱਚ ਹੈ, ਸਦੀਵੀ ਹੈ ਅਤੇ ਸਰਬ ਸ਼ਕਤੀਮਾਨ ਹੈ; ਝੂਠ ਨਹੀਂ ਹੈ, ਨਾਸ਼ਮਾਨ ਨਹੀਂ ਹੈ ਅਤੇ ਉਸਦੀ ਸ਼ਕਤੀ ਸੀਮਿਤ ਨਹੀਂ ਹੈ।[12]

ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਭਾਵੇਂ ਉਹ 'ਜਪੁਜੀ' ਹੈ, 'ਸਿਧ ਗੋਸਟਿ' ਹੈ, 'ਆਸਾ ਦੀ ਵਾਰ' ਹੈ, ਵਿਚ ਸੱਚ ਨੂੰ ਮਨੁੱਖੀ ਜੀਵਨ ਦਾ ਪਰਮ ਲਕਸ਼ ਮੰਨਿਆ ਹੈ। ਗੁਰੂ ਨਾਨਕ ਦਾ ਸਮੁੱਚਾ ਜੀਵਨ ਸੱਚ ਦੀ ਤਲਾਸ਼ ਜਾਂ ਸੱਚ ਦੇ ਮਾਰਗ ਹਿਤ ਬੀਤਿਆ। ਸੱਚ ਦੀ ਸਦੀਵਤਾ ਬਾਰੇ ਜਪੁਜੀ ਬਾਣੀ ਵਿਚ ਗੁਰੂ ਨਾਨਕ ਨੇ ਕਈ ਥਾਂ ਤੇ ਪ੍ਰਮਾਣ ਦਿੱਤੇ ਹਨ। ਜਪੁ ਬਾਣੀ ਦੀਆਂ ਪਹਿਲੀਆਂ ਸਤਰਾਂ ਜਿਸਨੂੰ ਜਪੁ ਦਾ ਮੰਗਲਾਚਰਨ ਕਿਹਾ ਜਾਂਦਾ ਹੈ, ਵਿਚ ਸੱਚ ਦੀ ਹੋਂਦ ਨੂੰ ਪ੍ਰਗਟਾਇਆ ਹੈ ਅਤੇ ਭੂਤਕਾਲ, ਵਰਤਮਾਨ ਕਾਲ ਤੇ ਭਵਿੱਖ (ਤ੍ਰੈ ਕਾਲ) ਵਿਚ ਸੱਚ ਹੀ ਹੋਵੇਗਾ ਦੀ ਗੱਲ ਕੀਤੀ ਹੈ ਭਾਵ ਸੱਚ ਨੂੰ ਸਦੀਵੀ ਮੰਨਿਆ ਗਿਆ ਹੈ:

ਆਦਿ ਸਚੁ ਜੁਗਾਦਿ ਸਚੁ।।
ਹੈ ਭੀ ਸਚੁ
ਨਾਨਕ ਹੋਸੀ ਭੀ ਸਚੁ।।[13]

ਗੁਰੂ ਨਾਨਕ ਬਾਣੀ ਸੱਚ ਦੀ ਚਰਚਾ ਦ੍ਰਿੜਤਾ ਨਾਲ ਕਰਦੀ ਹੈ। ਮੂਲਮੰਤਰ ਦੇ 'ਸਤਿਨਾਮ' ਤੋਂ ਲੈ ਕੇ ਸਲੋਕ ਵਾਰਾਂ ਤੇ ਵਧੀਕ ਵਿਚ ''ਸਚ ਬਿਨੁ ਸਾਖੀ ਮੂਲੋ ਨ ਬਾਕੀ''।।[14] ਤਕ ਕਈ ਥਾਵਾਂ ਤੇ ਸੱਚ ਵੱਖ ਵੱਖ ਰੂਪਾਂ ਵਿਚ ਬਿਆਨਿਆ ਗਿਆ ਹੈ। ਸਮੁੱਚੀ ਰਚਨਾ ਨੂੰ 'ਸਚ ਕੀ ਬਾਣੀ' ਦਾ ਨਾਮ ਦਿੱਤਾ ਹੈ :

ਸਚ ਕੀ ਬਾਣੀ ਨਾਨਕੁ ਆਖੈ
ਸਚੁ ਸੁਣਾਇਸੀ ਸਚ ਕੀ ਬੇਲਾ।।[15]

ਇਸ ਲਈ ਸੱਚ ਉਹ ਹੋਂਦ ਹੈ ਜੋ ਸਦਾ ਥਿਰ ਹੈ, ਟਿਕਾਊ ਹੈ, ਸਦੀਵੀ ਹੈ। ਨਾਸ਼ਮਾਨਤਾ ਦਾ ਡਰ ਸਿਰਫ ਕੂੜ ਨੂੰ ਹੈ, ਸੱਚ ਨੂੰ ਨਹੀਂ। ਗੁਰਬਾਣੀ ਇਹ ਮੰਨਦੀ ਹੈ ਕਿ ਸਭ ਕੁਝ ਸੱਚ ਤੋਂ ਨੀਵਾਂ ਹੈ। ਜੇਕਰ ਕੋਈ ਚੀਜ ਸਭ ਤੋਂ ਉੱਚੀ ਹੈ ਤਾਂ ਉਹ ਹੈ ਸੱਚ ਅਨੁਸਾਰ ਆਚਰਨ ਕਰਨਾ।

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ।।[16]

ਗੁਰੂ ਨਾਨਕ ਓਅੰਕਾਰ ਦਾ ਪਹਿਲਾ ਗੁਣ ਸੱਚ ਨੂੰ ਮੰਨਦੇ ਹਨ ਅਤੇ ਉਸਨੂੰ ਸਤਿਨਾਮ ਕਹਿੰਦੇ ਹਨ। 'ਸਿਧ ਗੋਸਟਿ' ਬਾਣੀ ਦੀਆਂ ਰਹਾਉ ਦੀਆਂ ਪੰਕਤੀਆਂ ਇਸ ਬਾਣੀ ਦਾ ਸਾਰ ਤੱਤ ਮੰਨੀਆਂ ਜਾਂਦੀਆਂ ਹਨ ਅਤੇ ਇਨ੍ਹਾਂ ਵਿਚ ਹੋਰ ਕੋਈ

ਵੀ ਚਰਚਾ ਕਰਨ ਤੋਂ ਪਹਿਲਾਂ ਪਹਿਲੀ ਗੱਲ ਸੱਚੇ ਤੇ ਸੁੱਚੇ ਹੋਣ ਦੀ ਕੀਤੀ ਗਈ ਹੈ :

ਕਿਆ ਭਵੀਐ ਸਚਿ ਸੂਚਾ ਹੋਇ।।
ਸਾਚ ਸਬਦ ਬਿਨੁ ਮੁਕਤਿ ਨ ਕੋਇ ।। ਰਹਾਉ।।[17]

ਇਸ ਸੱਚੇ ਸੁੱਚੇ ਹੋਣ ਦੀ ਗੱਲ ਗੁਰੂ ਨਾਨਕ ਜਪੁ ਬਾਣੀ ਵਿਚ ਵੀ ਕਰਦੇ ਹਨ, "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।।"[18] ਜਪੁ ਜੀ ਵਿਚ ਸਭ ਤੋਂ ਪਹਿਲੀ ਸਮੱਸਿਆ ਸਚਿਆਰ ਹੋਣ ਦੀ ਜੁਗਤ ਨੂੰ ਹੀ ਗੁਰੂ ਸਾਹਿਬ ਉਠਾਉਂਦੇ ਹਨ ਅਤੇ ਨਾਲ ਹੀ ਉਸਦਾ ਹਲ ਵੀ ਪੇਸ਼ ਕਰਦੇ ਹਨ। ਜਪੁਜੀ ਵਿਚ ਸਚਿਆਰ ਹੋਣ ਦੀ ਜੁਗਤ ਉਸ ਦੇ ਹੁਕਮ ਵਿਚ ਚਲਣਾ ਦਸੀ ਗਈ ਹੈ :

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।।[19]

ਦਰਅਸਲ ਹੁਕਮ ਅਤੇ ਸੱਚ ਇਕ ਹੀ ਸ਼ਕਤੀ ਦੇ ਦੋ ਨਾਂ ਹਨ। ਗੁਰੂ ਅਮਰਦਾਸ ਜੀ ਵੀ ਸੱਚ ਦੀ ਗੱਲ ਕਰਦਿਆਂ ਸੱਚ ਨੂੰ ਪਹਿਲ ਦਿੰਦੇ ਹੋਏ ਰਾਮਕਲੀ ਰਾਗ ਵਿਚ ਇਸ ਦੀ ਸਰਬਸ਼ਕਤੀਮਾਨਤਾ ਦਾ ਜ਼ਿਕਰ ਕਰਦੇ ਹਨ।[20] ਸਿੱਖ ਧਰਮ ਦੇ ਅਨੁਸਾਰ ਇਹ ਦ੍ਰਿਸ਼ਟਾਮਾਨ ਸੰਸਾਰ ਅਸਲ ਵਿਚ 'ਸਤਿ' ਦੇ ਸੰਦਰਭ ਵਿਚ ਤਾਂ ਅਸਤਿ ਹੈ, ਅਸਥਿਰ ਹੈ, ਝੂਠ ਹੈ, ਚਲਾਇਮਾਨ ਹੈ। ਸਤਿ ਦਾ ਪਸਾਰਾ ਬ੍ਰਹਿਮੰਡੀ ਹੈ, ਦਿਸਦੇ ਸੰਸਾਰ ਤੋਂ ਪਰੇ ਦੀ ਚੀਜ ਹੈ। ਇਹ ਬ੍ਰਹਿਮੰਡੀ ਸ਼ਕਤੀ ਜਦੋਂ ਵਿਅਕਤੀਆਂ ਵਿਚ ਕਾਰਜਸ਼ੀਲ ਹੁੰਦੀ ਹੈ ਤਾਂ ਉਸ ਵਿਵਹਾਰਕ ਪਖ ਨੂੰ ਸਤਿ ਕਿਹਾ ਜਾਂਦਾ ਹੈ। ਸੱਚ ਸਤਿ ਦਾ ਕਿਰਿਆਤਮਿਕ ਰੂਪ ਹੈ। ਸੱਚ ਸਤਿ ਦਾ ਉਹ ਸਰੂਪ ਹੈ ਜਿਸ ਦਾ ਗਿਆਨ ਸੰਭਵ ਹੈ, ਜੋ ਦ੍ਰਿਸ਼ਟਮਾਨ ਸੰਸਾਰ ਵਿਚ ਵਰਤਮਾਨ ਹੈ। ਪਰ ਵੇਦਾਂਤਕ ਅਰਥਾਂ ਵਿਚ ਇਹ ਦਿੱਸਦਾ ਜਗਤ ਸਾਰਾ ਮਿਥਿਆ ਨਹੀਂ ਹੈ, ਅਸਥਿਰਤਾ ਦਾ ਅਰਥ ਜਰੂਰੀ ਨਹੀਂ ਕਿ ਝੂਠ ਹੀ ਹੋਵੇ ਕਿਉਂਕਿ ਸਿੱਖ ਧਰਮ ਦੇ ਅਨੁਸਾਰ ਇਹ ਸੰਸਾਰ ਉਸ ਪ੍ਰਭੂ ਦੀ ਰਚਨਾ ਹੈ ਅਤੇ ਉਹ ਇਸ ਵਿਚ ਬਿਰਾਜਮਾਨ ਹੋ ਕੇ ਅਨੰਦ ਮਾਣਦਾ ਹੈ :

ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।।[21]

ਇਸ ਚਾਉ ਤੇ ਬਿਰਾਜਮਾਨਤਾ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ ਜੇ ਇਹ ਸਾਰਾ ਕੁਝ ਮਿਥਿਆ ਹੀ ਹੈ। ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :

ਆਪਿ ਸਤਿ ਕੀਆ ਸਭੁ ਸਤਿ।।
ਤਿਸੁ ਪ੍ਰਭ ਤੇ ਸਗਲੀ ਉਤਪਤਿ।।[22]

ਦਰਅਸਲ ਜਦੋਂ ਜੀਵ ਨੂੰ ਕਿਣਕੇ-ਕਿਣਕੇ ਵਿਚ ਪਸਰੇ ਅਜਿਹੇ ਸੱਚ ਦੇ ਦਰਸ਼ਨ ਹੋ ਜਾਂਦੇ ਹਨ ਤਾਂ ਮਨ ਨੂੰ ਪਿੱਛੇ ਲਾਉਣ ਵਾਲੇ ਵਿਚਾਰ ਪ੍ਰਵਾਹ ਨੂੰ ਠੱਲ

ਪੈ ਜਾਂਦੀ ਹੈ ਅਤੇ ਅਜਿਹਾ ਪਹੁੰਚਿਆ ਹੋਇਆ ਵਿਅਕਤੀ ਸੰਸਾਰਕ ਭੀੜ ਭੜੱਕੇ ਵਿਚ ਇਤਨਾ ਨਿਵੇਕਲਾ ਅਤੇ ਵਿਲੱਖਣ ਜਿਹਾ ਹੋ ਜਾਂਦਾ ਹੈ ਕਿ ਉਸਨੂੰ ਇਕ ਪਾਸੇ ਤਾਂ ਘਬਰਾਹਟ ਵੀ ਮਹਿਸੂਸ ਹੋ ਸਕਦੀ ਹੈ ਅਤੇ ਦੂਜੇ ਪਾਸੇ ਆਮ ਲੋਕ ਉਸਨੂੰ ਵਿਹਾਰਕ ਜੀਵਨ ਲਈ ਅਯੋਗ ਸਮਝਣ ਲਗ ਪੈਂਦੇ ਹਨ। ਈਸਾ, ਬੁੱਧ, ਗੁਰੂ ਨਾਨਕ ਆਦਿ ਨੇ ਪਰਮ ਸੱਚ ਦੀ ਖੋਜ ਕੀਤੀ ਅਤੇ ਬੇਸ਼ਕ ਲੋਕਾਂ ਨੇ ਉਨ੍ਹਾਂ ਨੂੰ ਭੂਤਨਾ ਅਤੇ ਬੇਤਾਲਾ ਤਕ ਕਿਹਾ ਪਰ ਇਹ ਤੱਥ ਜਗ ਜਾਹਿਰ ਹੈ ਕਿ ਇਨ੍ਹਾਂ ਮਹਾਂਪੁਰਖਾਂ ਦੀਆਂ ਘਾਲਨਾਵਾਂ ਨੇ ਸੰਸਾਰ ਨੂੰ ਕਿਤਨਾ ਮਾਰਗ ਦਰਸ਼ਨ ਦਿੱਤਾ ਹੈ ਅਤੇ ਇਕ ਸਹਜ ਜੀਵਨ ਜੁਗਤਿ ਪ੍ਰਦਾਨ ਕੀਤੀ ਹੈ।

ਵਿਦਵਾਨਾਂ ਅਤੇ ਭਗਤਾਂ ਨੇ ਸੱਚ ਬਾਰੇ ਚਿੰਤਨ ਕਰਦਿਆਂ ਸੱਚ ਨੂੰ ਕਈ ਪੱਧਰਾਂ ਉੱਤੇ ਜਾਨਣ ਦੀ ਕੋਸ਼ਿਸ਼ ਕੀਤੀ ਹੈ। ਪ੍ਰਸਿੱਧ ਫਿਲਾਸਫ਼ਰ ਬੇਕਨ (Bacon) ਨੇ ਸੱਚ ਬਾਰੇ ਲਿਖਦਿਆਂ ਹੋਇਆਂ ਸੱਚ ਦੇ ਦੋ ਪੱਖਾਂ ਨੂੰ ਸਵੀਕਾਰ ਕੀਤਾ ਹੈ। ਪਹਿਲਾਂ ਸੱਚ ਤਾਂ ਵਸਤੂਪਰਕ (objective) ਨਿਰੋਲ ਸੱਚ ਹੈ ਤੇ ਦੂਜਾ ਸੱਚ ਵਿਅਕਤੀ ਦੇ ਸੰਦਰਭ ਵਿਚ ਜਾਣਿਆ ਅਤੇ ਹੰਢਾਇਆ ਹੋਇਆ ਸੱਚ ਹੈ। ਬੇਕਨ ਨੇ ਨਿਰੋਲ ਸੱਚ ਨੂੰ ਸ਼ੁੱਧ ਸੋਨੇ ਨਾਲ ਤੁਲਨਾ ਦਿੱਤੀ ਹੈ, ਜਿਹੜਾ ਦਿਸਣ ਨੂੰ ਸੋਹਣਾ ਲਗਦਾ ਹੈ ਪਰ ਉਸ ਸ਼ੁੱਧ ਸੋਨੇ ਦੇ ਗਹਿਣੇ ਨਹੀਂ ਬਣਾਏ ਜਾ ਸਕਦੇ। ਉਸ ਦੇ ਬਣਾਏ ਗਹਿਣਿਆਂ ਦੀ ਮਜ਼ਬੂਤੀ ਲਈ ਚਾਂਦੀ ਜਾਂ ਤਾਂਬੇ ਦੀ ਥੋੜੀ ਜਿਹੀ ਮਿਲਾਵਟ ਕਰਨੀ ਪੈਂਦੀ ਹੈ। ਪਰ ਗੁਰੂ ਨਾਨਕ ਸੱਚ ਨੂੰ ਜੀਵਨ ਵਿਚ ਉਤਾਰਨ ਦੀ ਪ੍ਰੇਰਨਾ ਦਿੰਦੇ ਹਨ। ਸੱਚ ਨੂੰ ਜੀਊਣ ਦੀ ਜੁਗਤੀ ਦੱਸਦੇ ਹੋਏ ਕਹਿੰਦੇ ਹਨ ਕਿ ਜੇ ਮਨੁੱਖ ਸੱਚ ਨੂੰ ਆਪਣੇ ਜੀਵਨ ਵਿਚ ਗ੍ਰਹਿਣ ਕਰ ਲਏ ਤਾਂ ਇਹ ਸੱਚ ਸਾਰੇ ਪਾਪਾਂ ਦਾ ਦਾਰੂ ਬਣ ਜਾਂਦਾ ਹੈ :

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ।।
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ।।
– – – – –
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ।।
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ।।[23]

ਮਨੁੱਖਾ ਜੀਵਨ ਨੂੰ ਸਫਲ ਬਨਾਉਣ ਲਈ ਸੱਚ ਦੀ ਪ੍ਰਾਪਤੀ ਜ਼ਰੂਰੀ ਸ਼ਰਤ ਹੈ ਪਰ ਗੁਰੂ ਨਾਨਕ ਸੱਚ ਨੂੰ ਧਿਆਉਣ ਲਈ ਸੁੱਚਾ ਹੋਣ ਦੀ ਜ਼ਰੂਰੀ ਸ਼ਰਤ ਰੱਖਦੇ ਹਨ ਉਨ੍ਹਾਂ ਦਾ ਕਥਨ ਹੈ :

ਕਹੁ ਨਾਨਕ ਸਚੁ ਧਿਆਈਐ।।
ਸੁਚਿ ਹੋਵੈ ਤਾ ਸਚੁ ਪਾਈਐ।।[24]

ਗੁਰੂ ਨਾਨਕ ਅਨੁਸਾਰ ਸੁੱਚਾ ਉਹ ਹੈ ਜਿਸਨੇ ਕਰੋਧ ਨੂੰ ਖਤਮ ਕਰਕੇ ਆਪਣਾ ਆਪਾ ਸ਼ਬਦ ਰਾਹੀਂ ਸਵਾਰ ਲਿਆ ਹੈ।[25] ਇਸ ਸੁੱਚੇ ਹੋਣ ਦੇ ਅਰਥ ਗੁਰੂ ਨਾਨਕ ਆਸਾ ਦੀ ਵਾਰ ਵਿਚ ਨਿਖੇੜ ਕੇ ਦਸਦੇ ਹੋਏ ਕਹਿੰਦੇ ਹਨ :

ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ।।
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ।।[26]

ਪਰਮਾਰਥਕ ਸੱਚ ਨਾਲ ਇਕਮਿਕ ਹੋਇਆ ਵਿਅਕਤੀ ਸੱਚ ਦੀ ਅਸੀਮ ਅਜਰ ਸ਼ਕਤੀ ਨਾਲ ਰੌਸ਼ਨ ਹੋ ਉੱਠਦਾ ਹੈ ਅਤੇ ਉਸਦੀ ਆਤਮਾ ਉਸੇ ਤਰ੍ਹਾਂ ਖਿੜ ਉੱਠਦੀ ਹੈ ਜਿਵੇਂ ਸੂਰਜ ਦੇ ਉਦੈ ਹੋਣ ਨਾਲ ਸਾਰੀ ਬਨਸਪਤੀ ਖਿੜ ਉੱਠਦੀ ਹੈ। ਪਰਮ ਸੱਚ ਚੇਤਨਾ ਦੀਆਂ ਉਹ ਉਚੇਰੀਆਂ ਅੱਖਾਂ ਖੋਲ੍ਹ ਦਿੰਦਾ ਹੈ ਕਿ ਵੇਦਾਂ, ਕਤੇਬਾਂ ਅਤੇ ਗ੍ਰੰਥਾਂ ਦੇ ਵਿਵਾਦਾਂ ਤੋਂ ਪਰੇ ਰਹਿਣ ਵਾਲੇ ਸੱਚ ਦਾ ਜ਼ਹੂਰ ਚਾਰੇ ਪਾਸੇ ਦ੍ਰਿਸ਼ਟਮਾਨ ਹੋ ਉਠਦਾ ਹੈ :

ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ।।
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ।।[27]

## (ੲ) ਸ਼ਬਦ ਗੁਰੂ

ਸਿੱਖ ਧਰਮ ਦੇ ਅਧਿਆਤਮਵਾਦ ਵਿਚ ਸ਼ਬਦ ਦਾ ਵਿਸ਼ੇਸ਼ ਸਥਾਨ ਹੈ। ਸ਼ਬਦ ਗੁਰੂ ਦੀ ਪਰੰਪਰਾ ਸਿੱਖ ਇਤਿਹਾਸ ਵਿਚ ਇਸਦੇ ਮੁੱਢ ਤੋਂ ਹੀ ਜੁੜੀ ਹੋਈ ਹੈ। ਜਦੋਂ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦਿੱਤੀ ਤਾਂ ਨਾਲ ਹੀ ਬਾਣੀ ਦੀ ਪੋਥੀ ਵੀ ਦਿੱਤੀ। ਇਹ ਮਰਿਆਦਾ ਗੁਰੂ ਅਰਜਨ ਦੇਵ ਜੀ ਤੱਕ ਚਲਦੀ ਰਹੀ ਤੇ ਆਦਿ ਗ੍ਰੰਥ ਦੇ ਰੂਪ ਵਿਚ ਪ੍ਰਗਟ ਹੋਈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਰੰਪਰਾ ਅਨੁਸਾਰ ਸ਼ਬਦ ਰੂਪੀ ਬਾਣੀ ਨੂੰ ਖ਼ਾਲਸੇ ਦਾ ਗੁਰੂ ਕਿਹਾ ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਦੀ ਮਹਾਨਤਾ ਦਾ ਜ਼ਿਕਰ ਕਈ ਥਾਂ ਹੋਇਆ ਹੈ ਪਰ ਸਿਧ ਗੋਸਟਿ ਵਿਚ ਵਿਸ਼ੇਸ਼ ਤੌਰ 'ਤੇ ਸ਼ਬਦ ਦੀ ਮਹਾਨਤਾ ਤੇ ਜੋਰ ਦਿੱਤਾ ਗਿਆ ਹੈ। ਇਸ ਤੋਂ ਇਲਾਵਾ ਸ਼ਬਦ ਦਾ ਜਿਕਰ ਹੋਰ ਗ੍ਰੰਥਾਂ ਵਿਚ ਵੀ ਬਹੁਤ ਹੋਇਆ ਹੈ।

ਭਾਈ ਕਾਨ੍ਹ ਸਿੰਘ ਸ਼ਬਦ ਦੀ ਵਿਆਖਿਆ ਇਸ ਪ੍ਰਕਾਰ ਕਰਦੇ ਹਨ :

(1) ਧੁਨਿ, ਅਵਾਜ਼ (2) ਪਦ, ਲਫ਼ਜ, (3) ਗੁਰ-ਉਪਦੇਸ਼, ''ਭਵਜਲ ਬਿਨ ਸਬਦੈ ਕਿਉ ਤਰੀਐ'' (4) ਬ੍ਰਹਮਕਰਤਾਰ ''ਸਬਦ ਗੁਰੂ ਸੁਰਤਿ ਧੁਨਿ ਚੇਲਾ।।'' (5) ਧਰਮ, ਮਜਹਬ ''ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ।।'' (6) ਪੈਗਾਮ, ਸੁਨੇਹਾ ''ਧਨਵਾਂਢੀ ਪਿਰ ਦੇਸ ਨਿਵਾਸੀ ਸਚੇ ਗੁਰ ਪਹਿ ਸਬਦ ਪਠਾਈ।।''[28]

ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਦੇ ਅਰਥ ਕਰਤਾਰ, ਸਤਗੁਰਾਂ ਦਵਾਰਾ

ਪ੍ਰਾਪਤ ਹੋਇਆ ਕਰਤਾਰ ਦਾ ਹੁਕਮ, ਧਰਮ, ਗੁਰਮੰਤ੍ਰ ਔਰ ਗੁਰਬਾਣੀ ਹਨ।

ਗੁਰੂ ਨਾਨਕ ਦੇਵ ਜੀ ਦੀ ਉਸ ਸਮੇਂ ਦੇ ਪ੍ਰਸਿੱਧ ਯੋਗੀਆਂ ਅਤੇ ਉਨ੍ਹਾਂ ਦੇ ਪੈਰੋਕਾਰਾਂ ਨਾਲ ਹੋਈ ਵਿਚਾਰ ਚਰਚਾ ''ਸਿਧ ਗੋਸਟਿ'' ਨਾਮਕ ਬਾਣੀ ਹੇਠ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਗੁਰੂ ਨਾਨਕ ਦੇਵ ਜੀ ਨੂੰ ਉਨ੍ਹਾਂ ਦੇ ਗੁਰੂ ਬਾਰੇ ਪੁੱਛੇ ਜਾਣ ਤੇ ਉਹ ਉੱਤਰ ਦਿੰਦੇ ਹਨ ਕਿ ਸ਼ਬਦ ਗੁਰੂ ਹੈ ਅਤੇ ਮੇਰੀ ਸੁਰਤ ਉਸ ਸ਼ਬਦ ਦੇ ਅਨੁਰੂਪ ਚਲਣ ਵਾਲੀ ਅੰਦਰੂਨੀ ਸ਼ਕਤੀ ਹੈ। ਇਸ ਤੇ ਸਿੱਧ ਫਿਰ ਪ੍ਰਸ਼ਨ ਕਰਦੇ ਹਨ ਕਿ ਇਸ ਸ਼ਬਦ ਦਾ ਨਿਵਾਸ ਸਰੀਰ ਵਿਚ ਕਿੱਥੇ ਹੈ ਅਤੇ ਦਸ ਉਂਗਲਾਂ ਬਾਹਰ ਤੱਕ ਪ੍ਰਭਾਵ ਪਾਉਂਣ ਵਾਲੀ ਸ਼ਬਦ ਦੀ ਸ਼ਕਤੀ ਦਾ ਸਰੀਰ ਦੇ ਅੰਦਰ ਕਿਹੜਾ ਅਧਾਰ ਹੈ।[29] ਇਸੇ ਤਰ੍ਹਾਂ ਦਾ ਹੀ ਇਕ ਹੋਰ ਪ੍ਰਸ਼ਨ ਮਨ ਦੀ ਸਥਿਤੀ ਬਾਰੇ ਮਨ ਦੀਆਂ ਘੁੰਮਣ ਘੇਰੀਆਂ ਨੂੰ ਸਮਾਪਤ ਕਰਨ ਵਾਲੇ ਸ਼ਬਦ ਦੇ ਸਰੀਰ ਅੰਦਰ ਹੀ ਸਥਾਨ ਬਾਰੇ ਕੀਤਾ ਜਾਂਦਾ ਹੈ।

ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ ॥
ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ॥[30]

ਗੁਰੂ ਨਾਨਕ ਦੇਵ ਜੀ ਇਨ੍ਹਾਂ ਪ੍ਰਸ਼ਨਾਂ ਦਾ ਬੜਾ ਢੁਕਵਾਂ ਉੱਤਰ ''ਸਿਧ ਗੋਸਟਿ ਬਾਣੀ'' ਵਿਚ ਹੀ ਦਿੰਦੇ ਹਨ ਅਤੇ ਦਸਦੇ ਹਨ :

ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ॥
ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ॥[31]

ਅਰਥਾਤ ਸ਼ਬਦ ਨਾਭੀ ਰੂਪੀ ਘਰ ਵਿਚ ਪਵਨ (ਸੁਆਸ) ਦੇ ਆਸਣ ਉੱਤੇ ਸਥਿਤ ਹੋ ਕੇ ਬੈਠਾ ਰਹਿੰਦਾ ਹੈ। ਸੁਆਸਾਂ ਦਾ ਅਰੰਭ ਨਾਭੀ ਤੋਂ ਮੰਨਿਆ ਗਿਆ ਹੈ ਅਤੇ ਪਰਾ ਸ਼ਬਦ ਇੱਥੋ ਹੀ ਉੱਪਰ ਵੱਲ ਨੂੰ ਆਉਂਦਾ ਹੈ। ਪਰਾ ਸ਼ਬਦ ਵਾਸਤਵ ਵਿਚ ਉਹ ਮੂਲ ਧੁਨੀ ਹੈ ਜਿਹੜੀ ਵਿਅਕਤੀ ਦੁਆਰਾ ਉਚਾਰਿਤ ਸਾਰੀਆਂ ਧੁਨੀਆਂ ਨੂੰ ਜਨਮ ਦਿੰਦੀ ਹੈ। ਇਸਦੇ ਕਈ ਆਯਾਮ (dimensions) ਹੋ ਸਕਦੇ ਹਨ ਪਰੰਤੂ ਮੁੱਖ ਤੌਰ ਤੇ ਇਸ ਸੂਖਤਮ ਪਰਾਸ਼ਬਦ ਨੂੰ ਸਥੂਲ ਰੂਪ ਧਾਰਨ ਕਰਨ ਲਈ ਚਾਰ ਹੋਰ ਅਵਸਥਾਵਾਂ ਵਿਚੋਂ ਗੁਜਰਨਾ ਹੁੰਦਾ ਹੈ। ਇਹ ਚਾਰ ਅਵਸਥਾਵਾਂ ਹਨ, ਪਸ਼ਯੰਤੀ, ਮਧਿਅਮਾ, ਵੈਖਰੀ ਤੇ ਮਾਤ੍ਰਿਕਾ। ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਥਿਤੀ ਵਿਚ ਚਾਰ ਬਾਣੀਆਂ ਬਾਰੇ ਸੰਕੇਤ ਤਾਂ ਦਿੱਤਾ ਹੈ ਪਰ ਇਨ੍ਹਾ ਚਾਰ ਬਾਣੀਆਂ ਦਾ ਜਾਂ ਚਾਰ ਕਿਸਮ ਦੇ ਸ਼ਬਦ ਰੂਪਾਂ ਦਾ ਬਿਓਰੇਵਾਰ ਵਰਨਣ ਕਿਧਰੇ ਵੀ ਨਹੀ ਕੀਤਾ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

ਚਉਥਿ ਉਪਾਏ ਚਾਰੇ ਬੇਦਾ॥
ਖਾਣੀ ਚਾਰੇ ਬਾਣੀ ਭੇਦਾ ॥[32]

ਭਾਈ ਕਾਨ੍ਹ ਸਿੰਘ ਨਾਭਾ ਮਹਾਨ ਕੋਸ਼ ਦੇ ਇੰਦਰਾਜ 'ਚਾਰ ਬਾਣੀਆਂ' ਵਿਚ ਭਾਈ ਮਨੀ ਸਿੰਘ ਜੀ ਦੀ ਜਨਮਸਾਖੀ ਦੇ ਆਧਾਰ ਤੇ ਗੁਰੂ ਨਾਨਕ ਦੇਵ ਜੀ ਦੀ ਉਪਰੋਕਤ ਪੰਕਤੀ ਦਾ ਅਰਥ ਇਸ ਪ੍ਰਕਾਰ ਕਰਦੇ ਹਨ :''ਬਾਬੇ ਕਹਿਆ ਚਾਰ ਬਾਣੀਆਂ'' ਹੈਨ, ਪਹਿਲੇ ਪਰਾ, ਦੂਜੀ ਪਸੰਤੀ (ਪਸ਼ਯੰਤੀ), ਤੀਜੀ ਮੱਧਮਾ (ਮਧਯਮਾ), ਚੌਥੀ ਬੈਖਰੀ (ਵੈਖਰੀ), ਪਰ ਸੋਈ ਬਾਣੀ ਵਿਸੇਖ ਹੈ ਜੋ ਯਕਦਿਲ ਹੋ ਕੇ ਕਰਤਾਰ ਨੂੰ ਯਾਦ ਕਰੀਏ।''[33]

ਸ਼ਬਦ ਮਨੁੱਖ ਦੀ ਸੰਪੂਰਨ ਸ਼ਖਸੀਅਤ ਦੇ ਨਾਲ ਸਦਾ ਹੀ ਇਕ-ਮਿਕ ਬਣੀ ਰਹਿਣ ਵਾਲੀ ਆਂਤਰਿਕ ਅਤੇ ਬਾਹਰੀ ਸ਼ਕਤੀ ਹੈ। ਵਿਅਕਤੀ ਦੀ ਸ਼ਖਸੀਅਤ ਨੂੰ ਉਪਨਿਸ਼ਦਕ ਭਾਸ਼ਾ ਵਿਚ ਵੱਖਰੇ ਵੱਖਰੇ ਕੋਸ਼ਾਂ ਦੇ ਰੂਪ ਵਿਚ ਸਮਝਿਆ ਗਿਆ ਹੈ। ਸਰੀਰ ਦੇ ਸਥੂਲ ਬਾਹਰੀ ਅਕਾਰ ਨੂੰ ਅੰਨਮਯ ਕੋਸ਼ ਕਿਹਾ ਗਿਆ ਹੈ। ਇਸ ਤੋਂ ਅੱਗੇ ਸੂਖਮ ਤੋਂ ਸੂਖਤਮ ਵੱਲ ਦੀ ਯਾਤਰਾ ਕਰਦੇ ਹੋਏ ਪ੍ਰਾਣਮਯ ਕੋਸ਼, ਮਨੋਮਯ ਕੋਸ਼ ਅਤੇ ਵਿਗਿਆਨਮਯ ਕੋਸ਼ ਰਾਂਹੀ ਅੰਦਰ ਧੁਰ ਅਨੰਦਮਯ ਕੋਸ਼ ਦੀ ਕਲਪਨਾ ਕੀਤੀ ਗਈ ਹੈ। ਇਹ ਮੰਨਿਆ ਜਾਂਦਾ ਹੈ ਕਿ ਸਰੀਰਕ ਪੱਧਰ ਤੇ, ਪ੍ਰਾਣਾਂ ਦੀ ਪੱਧਰ ਤੇ, ਮਨ ਦੀ ਪੱਧਰ ਤੇ ਜਾਂ ਗਿਆਨ ਦੀ ਪੱਧਰ ਤੇ ਹੋਣ ਵਾਲੇ ਸਾਰੇ ਕਿਰਿਆ-ਕਲਾਪਾਂ ਦਾ ਉਦੇਸ਼ ਅਨੰਦ ਹੀ ਹੈ। ਯੋਗਿਕ ਸ਼ਬਦਾਵਲੀ ਵਿਚ ਪਰਾ ਸ਼ਬਦ ਹੀ ਸਭ ਤੋਂ ਸੂਖਤਮ ਤੱਤ ਹੈ ਜਿਹੜਾ ਆਪਣੇ ਆਪ ਨੂੰ ਵਿਸਤਾਰਿਤ ਕਰਦਾ ਹੋਇਆ ਵੱਖਰੀ ਅਵਸਥਾ ਤਕ ਪਹੁਚੰਦਾ ਹੈ। ਪਸਯੰਤੀ, ਮਧਿਅਮਾ ਤੋਂ ਬਾਅਦ ਵੈਖਰੀ ਅਵਸਥਾ ਤੱਕ ਪਹੁੰਚ ਕੇ ਵੀ ਇਹ ਪਰਾਸ਼ਬਦ ਰੂਪੀ ਤੱਤ ਅਜੇ ਵੀ ਇਤਨਾ ਸੂਖਮ ਹੁੰਦਾ ਹੈ ਕਿ ਇਸਨੂੰ ਕੇਵਲ ਸੁਣਿਆ ਜਾ ਸਕਦਾ ਹੈ, ਵੇਖਿਆ ਨਹੀਂ ਜਾ ਸਕਦਾ। ਅਜਿਹਾ ਆਭਾਸ ਹੁੰਦਾ ਹੈ ਕਿ ਸਿਧ ਗੋਸਟਿ ਵਿਚ ਨਾਭੀ ਵਿਚ ਪਵਨ ਦੇ ਉੱਤੇ ਆਸਣ ਬਣਾ ਕੇ ਬੈਠਣ ਵਾਲਾ ਸ਼ਬਦ ਹੀ ਉਹ ਸੂਖਤਮ ਸ਼ਬਦ ਹੈ, ਜਿਸਨੂੰ ਗੁਰੂ ਨਾਨਕ ਦੇਵ ਜੀ ਨੇ ਆਪਣਾ ਗੁਰੂ ਕਿਹਾ ਹੈ। ਇਹੋ ਸ਼ਬਦ ਜਿਵੇਂ ਕਿ ਉੱਪਰ ਕਿਹਾ ਗਿਆ ਹੈ ਵੈਖਰੀ ਰੂਪ ਵਿਚ ਵੀ ਕਾਫ਼ੀ ਸੂਖਮ ਹੁੰਦਾ ਹੈ ਅਤੇ ਸਾਰੀਆਂ ਮਨੁੱਖੀ ਭਾਸ਼ਾਵਾਂ ਵੈਖਰੀ ਸ਼ਬਦ ਦਾ ਹੀ ਦੇਸ ਕਾਲ ਦੇ ਹਿਸਾਬ ਨਾਲ ਵੱਖਰਾ ਵੱਖਰਾ ਪ੍ਰਗਟਾਵਾ ਹਨ। ਇਸ ਵੈਖਰੀ ਸ਼ਬਦ ਨੂੰ ਹੀ ਵੱਖਰੇ ਵੱਖਰੇ ਸੰਕੇਤਾਂ ਰਾਹੀ ਸਮਝ ਕੇ ਦੁਨੀਆਂ ਭਰ ਦੀਆਂ ਭਾਸ਼ਾਵਾਂ ਹੋਂਦ ਵਿਚ ਆਈਆਂ ਹਨ। ਕਿਹਾ ਜਾ ਸਕਦਾ ਹੈ ਕਿ ਮਾਤਰਿਕਾ ਅਵਸਥਾ ਵਿਚ ਸ਼ਬਦ ਵੈਖਰੀ ਦੇ ਧੁਨਾਤਮਿਕ ਲਿਖਤੀ ਸੰਕੇਤਾਂ ਦੇ ਰਾਹੀਂ ਦ੍ਰਿਸ਼ਟੀਗੋਚਰ ਹੁੰਦਾ ਹੈ। ਡਾ. ਜੋਧ ਸਿੰਘ ਅਨੁਸਾਰ, ਪਰਾ ਅਵਸਥਾ ਵਿਚ ਸ਼ਬਦ (ਧੁਨੀ) ਨਿਰੀ ਚੇਤਨਾ ਹੀ ਹੁੰਦੀ ਹੈ, ਅਰਥਾਤ ਸਵੈ ਪ੍ਰਗਟਾਵੇ ਦੀ ਇਕ ਇੱਛਿਆ ਦੇ ਰੂਪ ਵਿਚ ਸ਼ਬਦ ਅਤਿਅੰਤ ਸੂਖਮ ਆਵਾਜ਼ ਜਾਂ

ਵਿਚਾਰ ਤੋਂ ਵੀ ਬਿਨ੍ਹਾਂ ਪ੍ਰਗਟ ਮੂਲ ਸਰੋਤ ਬ੍ਰਹਮ ਜਾਂ ਸਰਵਉਚ ਚੇਤਨਾ ਜਿਹੜੀ ਵਿਅਕਤੀ ਦੀ ਤੇ ਨਾਲ ਹੀ ਸਾਰੇ ਬ੍ਰਹਿਮੰਡੀ ਤ੍ਰੰਤ ਦੀ ਵੀ ਆਤਮਾ ਹੈ, ਨਾਲ ਇਕਮਿਕ ਹੁੰਦਾ ਹੈ। ਇਹ ਪਰਾਵਾਕ ਹੀ ਸਵੈ-ਪ੍ਰਕਾਸ਼ਿਤ 'ਓਅੰਕਾਰ' ਹੈ ਜਿਹੜਾ ਸਾਰੇ ਕਿਸਮ ਦੀਆਂ ਧੁਨੀਆਂ ਦਾ ਮੂਲ ਸਰੋਤ ਤੇ ਸਾਰ ਵੀ ਹੈ। ਸ਼ਬਦ ਉਹ ਸਥੂਲ ਧੁਨੀ ਹੈ, ਜਿਹੜੀ ਮਨੁੱਖਾਂ, ਪਸ਼ੂਆਂ ਤੇ ਹੋਰ ਕੁਦਰਤੀ ਪਦਾਰਥਾਂ ਦੁਆਰਾ ਉਤਪੰਨ ਕਰਕੇ ਬਾਹਰ ਛੱਡੀ ਜਾਂਦੀ ਹੈ। ਇਹ ਬਾਹਰ ਕੱਢਿਆ ਸ਼ਬਦ ਵੈਖਰੀ ਧੁਨੀ ਹੈ, ਜਿਹੜਾ ਸੂਖਮ ਪਰਾ ਸ਼ਬਦ ਦਾ ਪਸ਼ਯੰਤੀ ਤੇ ਮਧਿਅਮਾ ਧੁਨੀ ਦੁਆਰਾ ਬਦਲ ਕੇ ਬਣਿਆ ਹੋਇਆ ਸਥੂਲ ਰੂਪ ਹੈ। ਪਰਾ ਸ਼ਬਦ ਬਿੰਦੂ ਹੈ ਅਤੇ ਪਸ਼ਯੰਤੀ ਇਸ ਬਿੰਦੂ ਦਾ ਉਹ ਰਚਨਾਤਮਕ ਵਿਚਾਰ ਤੱਤ ਹੈ, ਜਿਹੜਾ ਕਿ ਸ਼ਬਦ ਦਾ ਕਾਰਣ-ਸਰੀਰ (Causal Body) ਹੈ। ਇਸੇ ਤੋਂ ਹੀ ਸ਼ਬਦ ਦਾ ਸੂਖਮ ਸਰੀਰ 'ਤਨ-ਮਾਤਰਾ' ਅਤੇ 'ਮਾਤ੍ਰਿਕਾ' ਜਿਹੜਾ ਕਿ ਧੁਨੀ ਦੇ ਸਥੂਲ ਸਰੀਰ ਰੂਪ ਵਿਚ ਉਭਰਦਾ ਹੈ, ਬਣਦਾ ਹੈ ਅਤੇ ਬੋਲੇ ਜਾ ਸਕਣ ਵਾਲੇ ਸ਼ਬਦਾਂ ਦੀ ਰਚਨਾ ਹੁੰਦੀ ਹੈ।[34]

ਇਹ ਵਿਚਾਰ ਕਰਨਾ ਕੁਥਾਵੇਂ ਨਹੀਂ ਹੋਵੇਗਾ ਕਿ ਗੁਰਬਾਣੀ ਨੂੰ ਸ਼ਬਦ ਬ੍ਰਹਮ ਮੰਨਣ ਪਿੱਛੇ ਕੀ ਭਾਵ ਹੈ ਅਤੇ ਇਹ ਗੁਰਬਾਣੀ ਸ਼ਬਦ-ਰੂਪ ਵਿਚ ਗੁਰੂ ਨਾਨਕ ਦੇਵ ਜੀ ਰਾਹੀਂ ਕਿਵੇਂ ਪ੍ਰਗਟ ਹੋਈ ? ਭਾਈ ਜੋਧ ਸਿੰਘ ਦੀ ਪੁਸਤਕ 'ਗੁਰਮਤ-ਨਿਰਣਯ' ਦੇ ਮੁਖਬੰਦ ਵਿਚ ਭਾਈ ਵੀਰ ਸਿੰਘ ਜੀ ਗੁਰਬਾਣੀ ਦੇ ਪ੍ਰਵਾਹ ਦੇ ਕਾਰਨ ਦੀ ਵਿਆਖਿਆ ਕਰਦੇ ਹੋਏ ਦਸਦੇ ਹਨ ਕਿ ਇਹ ਦਿੱਬ ਅਨੁਭਵ ਅੱਗੇ ਦਿੱਬ ਗਿਆਨ ਜਿਹੜੇ ਕਿ ਗੁਰੂ ਨਾਨਕ ਦੇਵ ਜੀ ਨੂੰ ਆਰੰਭ ਤੋਂ ਹੀ ਪ੍ਰਾਪਤ ਸਨ ਉਨ੍ਹਾਂ ਨੇ ਸੰਗੀਤਕ ਧੁਨੀਆਂ ਰਾਹੀ ਸਾਰੇ ਲੋਕਾਂ ਨਾਲ ਸਾਂਝੇ ਕੀਤੇ ਅਤੇ ਲੋਕਾਂ ਨੂੰ ਇਕ ਪਰਾ ਮਨੁੱਖੀ ਅਨੰਦ ਨਾਲ ਲਟਬੌਰੇ ਕਰ ਦਿੱਤਾ। ਕਦੀ ਕਦੀ ਅੰਦਰੂਨੀ ਅਨੰਦ ਤੋਂ ਸਖਣੇ ਅਤੇ ਆਤਮਿਕ ਤੌਰ ਤੇ ਕਮਜ਼ੋਰ ਵਿਅਕਤੀਆਂ ਦੁਆਰਾ ਗੁਰੂ ਸਾਹਿਬ ਨੂੰ ਕਈ ਤਰ੍ਹਾਂ ਦੇ ਸੁਆਲ ਪੁੱਛੇ ਜਾਂਦੇ ਸਨ। ਗੁਰੂ ਜੀ ਉਨ੍ਹਾਂ ਨੂੰ ਆਪਣੇ ਸ਼ਬਦਾਂ ਰਾਹੀਂ ਸਮਝਾਉਂਦੇ ਸਨ ਪਰੰਤੂ ਜਦੋਂ ਉਨ੍ਹਾਂ ਨੂੰ ਫਿਰ ਵੀ ਸਮਝ ਨਾ ਪੈਂਦੀ ਤਾਂ ਗੁਰੂ ਜੀ ਆਤਮਾ ਦੀਆਂ ਡੂੰਘਾਣਾਂ ਵਿਚ ਡੂੰਘੀ ਚੁੱਭੀ ਮਾਰਦੇ ਅਤੇ ਆਪਣੇ ਜਲੌ ਭਰਪੂਰ ਚੇਹਰੇ ਮੋਹਰੇ ਨਾਲ ਇਕ ਹੋਰ ਵੀ ਹਸਤੀ ਵਿਚ ਤਬਦੀਲ ਹੋ ਚੁੱਕੇ ਨਜ਼ਰ ਆਉਂਦੇ। ਨਤੀਜੇ ਵਜੋਂ ਸੰਗੀਤ ਸ਼ਬਦਾਂ ਦੇ ਰੂਪ ਵਿਚ ਪ੍ਰਵਾਹਮਾਨ ਹੋ ਉੱਠਦਾ ਅਤੇ ਦੈਵੀ-ਸੰਵਾਦ ਰੂਪੀ ਉਗਮੇ ਇਸ ਪਰਾ ਸ਼ਬਦ ਦੀ ਝੜੀ ਸਾਰਿਆਂ ਨੂੰ ਭਿਓਂਦੀ, ਪਿਘਲਾਉਂਦੀ ਹੋਈ ਉਸ ਪ੍ਰਭੂ ਦੇ ਰੰਗ ਵਿਚ ਰੰਗ ਦਿੰਦੀ। ਛੋਟੇ ਅਤੇ ਲੰਮੇ ਸੰਵਾਦਾਂ ਵਾਲੇ ਇਹ ਸ਼ਬਦ ਗੁਰੂ ਜੀ ਦੁਆਰਾ ਬਾਅਦ ਵਿਚ ਲਿਖੇ ਜਾਂ ਲਿਖਵਾ ਲਏ ਜਾਂਦੇ ਸਨ। ਗੁਰੂ, ਵਾਹਿਗੁਰੂ-ਸਿਖਿਅਕ, ਜੀਵਨਦਾਤਾ ਅਤੇ ਰਖਿਅਕ ਗੁਪਤ

ਸੀ ਅਤੇ ਅਦ੍ਰਿਸ਼ਟ ਮੰਡਲਾਂ ਵਿਚ ਰਹਿੰਦਾ ਸੀ। ਜਦੋਂ ਉਹ ਧਰਤੀ ਤੇ ਆਇਆ ਤਾਂ ਅਸੀ ਉਸ ਨੂੰ ਗੁਰੂ ਨਾਨਕ ਦੇ ਨਾਂ ਨਾਲ ਜਾਣਿਆ; ਉਸ ਦਿੱਬ ਗੁਰੂ ਨੇ ਮਹਾਨ ਵਿਅਕਤੀਆਂ ਨੂੰ ਉਸ (ਪ੍ਰਭੂ) ਦੇ ਪ੍ਰਕਾਸ਼ ਵਿਚ ਅੱਗੇ ਤੋਰਿਆ ਅਤੇ ਉਨ੍ਹਾਂ ਨੂੰ ਬਾਣੀ (ਸ਼ਬਦ) ਨੂੰ ਧਾਰਨ ਕਰਨ ਵਾਲੇ ਬਣਾਇਆ। ਦਿੱਬ ਗੁਰੂ ਜੋਤ ਨੇ ਪਹਿਲੀਆਂ ਜੋਤਾਂ ਦੇ ਪ੍ਰਗਟ ਸ਼ਬਦਾਂ ਨੂੰ ਇੱਕਠਿਆਂ ਕੀਤਾ। ਛਾਣਬੀਨ ਅਤੇ ਚੋਣ ਤੋਂ ਬਾਅਦ ਇਸ ਵਿਚ ਹੋਰ ਵੀ ਵਾਧਾ ਕੀਤਾ ਗਿਆ। ਆਤਮਿਕ ਜੀਵਨ ਦੀਆਂ ਔਕੜਾਂ, ਸਾਧਕਾਂ ਦੇ ਟਟੋਲਦੇ ਕਦਮ ਅਤੇ ਹਨੇਰੇ ਤੋਂ ਪ੍ਰਕਾਸ਼ ਤੱਕ ਪਹੁੰਚਣ ਵਾਲੇ ਵਿਅਕਤੀਆਂ ਦੇ ਅਨੁਭਵ ਵਰਗੀਆਂ ਚੀਜ਼ਾਂ ਢੁਕਵੀਆਂ ਟਿਪਣੀਆਂ ਸਮੇਤ ਸਾਂਭ ਲਈਆਂ ਗਈਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਅਪ੍ਰਗਟ 'ਉਹੀ' 'ਉਹੀ' ਸਰੂਪ ਦੇ ਪ੍ਰਗਟਾਵੇ ਦੇ ਰੂਪ ਵਿਚ ਸੋਭਾਇਮਾਨ ਹੋ ਉੱਠੇ। ਆਖਿਰ ਇਵੇਂ ਗੁਰੂ ਸਾਹਿਬ ਨੇ 'ਸਰਗੁਣ ਸ਼ਬਦ ਬ੍ਰਹਮ' ਦਾ ਸੰਕਲਨ ਕੀਤਾ ਅਤੇ ਇਹ ਸੰਕਲਨ ਸਾਰਿਆਂ ਦੀ ਧਰਮ ਪੋਥੀ ਹੈ।[35]

ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਨੂੰ ਗੁਰੂ ਮੰਨਣ ਦੀ ਗੱਲ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਹੋਰ ਗੁਰੂ ਸਾਹਿਬਾਨਾਂ ਨੇ ਵੀ ਕੀਤੀ ਹੈ। ਗੁਰੂ ਨਾਨਕ ਦੇਵ ਜੀ ਮਲਾਰ ਰਾਗ ਵਿਚ ਉਸ ਪਰਮਾਤਮਾ ਦੇ ਹੁਕਮ ਦੇ ਸਰਬਕਾਲਿਕ ਅਤੇ ਸਰਬਦਿਸ਼ਾਵੀ ਵਰਤਾਰੇ ਦੀ ਗੱਲ ਵੀ ਕਰਦੇ ਹਨ ਅਤੇ ਨਾਲ ਹੀ ਕਹਿੰਦੇ ਹਨ ਕਿ ਸੱਚਾ ਪ੍ਰਭੂ ਸ਼ਬਦ ਰੂਪ ਵਿਚ ਸਾਰਿਆਂ ਵਿਚ ਰਮ ਰਿਹਾ ਹੈ ਜਿਸ ਨੂੰ ਕਰਮਾਂ ਨਾਲ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।[36] ਰਾਗ ਪ੍ਰਭਾਤੀ ਵਿਚ ਵੀ ਗੁਰੂ ਨਾਨਕ ਦੇਵ ਜੀ ਸ਼ਬਦ ਨੂੰ ਸਾਰੇ ਸੰਸਾਰ ਦੇ ਕਾਰ ਵਿਹਾਰਾਂ ਦਾ ਸਾਰ ਤੱਤ ਮੰਨਦੇ ਹੋਏ ਕਹਿੰਦੇ ਹਨ ਕਿ ਸ਼ਬਦ ਦੀ ਸੋਝੀ ਤੋਂ ਬਿਨਾਂ ਹੋਰ ਸੱਭ ਕੁੱਝ ਮੋਹ ਅਤੇ ਹਨੇਰਾ ਹੀ ਹਨੇਰਾ ਹੈ।[37] ਗੁਰਬਾਣੀ ਵਿਚ ਸ਼ਬਦ ਨੂੰ ਸਾਰੇ ਜੀਵਾਂ ਦੀ ਆਤਮਾ ਰੂਪ ਵਿਚ ਮੰਨਿਆ ਗਿਆ ਹੈ ਅਤੇ ਸ਼ਬਦ ਰਾਹੀਂ ਹੀ ਉਸ ਪ੍ਰੀਤਮ ਪ੍ਰਭੂ ਨਾਲ ਮਿਲਾਪ ਸੰਭਵ ਹੁੰਦਾ ਹੈ। ਸ਼ਬਦ ਦੀ ਸੋਝੀ ਤੋਂ ਬਿਨਾਂ ਇਸ ਸੰਸਾਰ ਦੇ ਸਾਰੇ ਵਰਤਾਰੇ ਨੂੰ ਹਨੇਰੇ ਵਿਚ ਮਾਰੀਆਂ ਹੋਈਆਂ ਟਕਰਾਂ ਕਿਹਾ ਜਾ ਸਕਦਾ। ਸ਼ਬਦ ਹੀ ਇਸ ਸੰਸਾਰ ਦੀ ਵਾਸਤਵਿਕ ਸਥਿਤੀ, ਉਸ ਦੀ ਲਯ ਹੋਣ ਦੀ ਪ੍ਰਕਿਰਿਆ ਅਤੇ ਮੁੜ ਪ੍ਰਗਟ ਹੋਣ ਦੀ ਕਾਰਜਵਿਧੀ ਦਾ ਸਰੂਪ ਵਿਅਕਤੀ ਦੇ ਸਾਹਮਣੇ ਲਿਆਉਂਦਾ ਹੈ।[38]

ਰਾਗ ਧਨਾਸਰੀ ਵਿਚ ਵੀ ਸ਼ਬਦ ਦੀ ਪ੍ਰਕਾਸ਼ਮਾਨ ਦੀਪਕ ਨਾਲ ਤੁਲਨਾ ਕਰਦੇ ਹੋਏ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਇਸ ਸ਼ਬਦ ਦਾ ਪ੍ਰਕਾਸ਼ ਤਿੰਨਾਂ ਲੋਕਾਂ ਵਿਚ ਵਿਆਪਤ ਹੈ ਅਤੇ ਜਿਹੜਾ ਇਸ ਪ੍ਰਕਾਸ਼ ਨੂੰ ਆਪਣੇ ਅੰਦਰ ਆਤਮਸਾਤ ਕਰ ਲੈਂਦਾ ਹੈ, ਉਹ ਸੱਚੇ ਅਰਥਾਂ ਵਿਚ ਪੰਜ ਵਿਕਾਰਾਂ ਦੀ ਮਲ ਤੋਂ ਨਿਰਮਲ ਹੋ ਜਾਂਦਾ ਹੈ। ਗੁਰੂ ਵਾਕ ਹੈ :

ਸਬਦੁ ਦੀਪਕੁ ਵਰਤੈ ਤਿਹੁ ਲੋਇ।।
ਜੋ ਚਾਖੈ ਸੋ ਨਿਰਮਲੁ ਹੋਇ।।
ਨਿਰਮਲ ਨਾਮਿ ਹਉਮੈ ਮਲੁ ਧੋਇ।।
ਸਾਚੀ ਭਗਤਿ ਸਦਾ ਸੁਖੁ ਹੋਇ।।[39]

ਉਤਪੱਤੀ ਅਤੇ ਪਰਲੋ ਦਾ ਕਾਰਨ ਵੀ ਸ਼ਬਦ ਹੀ ਮੰਨਿਆ ਗਿਆ ਹੈ। ਸ਼ਬਦ ਹੀ ਇਕ ਅਜਿਹੀ ਸਰਬ ਪਰਸਾਰੀ ਸ਼ਕਤੀ ਹੈ ਜਿਹੜੀ ਇਸ ਦਿਸਦੇ ਅਤੇ ਅਣ-ਦਿਸਦੇ ਸੰਸਾਰ ਨੂੰ ਲਯ ਅਤੇ ਪ੍ਰਗਟ ਕਰਦੀ ਰਹਿੰਦੀ ਹੈ।[40] ਗੁਰੂ ਰਾਮਦਾਸ ਜੀ ਜਿੱਥੇ ਸਪਸ਼ਟ ਕਹਿੰਦੇ ਹਨ ਕਿ ਬਾਣੀ ਹੀ ਗੁਰੂ ਹੈ ਅਤੇ ਗੁਰੂ ਹੀ ਬਾਣੀ ਹੈ, ਉੱਥੇ ਨਾਲ ਹੀ ਨਾਲ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਵੀ ਦਸਦੇ ਹਨ ਕਿ ਸ਼ਬਦ ਤੋਂ ਹੀ ਨਾਮ ਰੂਪਾਤਮਕ ਜਗਤ ਹੋਂਦ ਵਿਚ ਆਉਂਦਾ ਹੈ ਅਤੇ ਸ਼ਬਦ ਦੇ ਪ੍ਰਵਾਹ ਦੇ ਅਨੁਰੂਪ ਚਲਣ ਨਾਲ ਹੀ ਸ਼ਬਦ ਦੇ ਮੂਲ ਸਰੋਤ ਨਾਲ ਮੇਲ ਸੰਭਵ ਹੋ ਪਾਉਂਦਾ ਹੈ। ਸ਼ਬਦ ਦੀ ਸੋਝੀ ਤੋਂ ਬਿਨਾਂ ਸਾਰਾ ਸੰਸਾਰ ਬੌਰਿਆਂ ਦੀ ਤਰਾਂ ਆਚਰਨ ਕਰਦਾ ਹੈ ਅਤੇ ਵਿਅਕਤੀ ਆਪਣਾ ਜਨਮ ਵਿਅਰਥ ਹੀ ਗਵਾ ਕੇ ਇਸ ਸੰਸਾਰ ਤੋਂ ਚਲਾ ਜਾਂਦਾ ਹੈ। ਸ਼ਬਦ ਇਕ ਅਜਿਹਾ ਅੰਮ੍ਰਿਤ ਹੈ ਜਿਸਨੂੰ ਗੁਰਮੁਖ ਬਣ ਕੇ ਪ੍ਰਾਪਤ ਵੀ ਕੀਤਾ ਜਾਂਦਾ ਹੈ ਅਤੇ ਪ੍ਰਾਪਤੀ ਤੋਂ ਬਾਅਦ ਉਸ ਨੂੰ ਧਾਰਨ ਵੀ ਕੀਤਾ ਜਾਂਦਾ ਹੈ।

ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ।।
ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ।।[41]

ਸਲੋਕ ਵਾਰਾਂ ਤੇ ਵਧੀਕ ਵਿਚ ਵੱਖਰੇ ਵੱਖਰੇ ਸਥਾਨਾਂ ਤੋ ਇਕੱਤਰ ਕੀਤੀਆਂ ਹੋਈਆਂ ਸ਼ਬਦ ਰੂਪੀ ਮਣੀਆਂ ਨੂੰ ਪੋਥੀ ਸਾਹਿਬ ਦੇ ਰੂਪ ਵਿਚ ਪਰੋ ਕੇ ਸਾਰੀ ਲੋਕਾਈ ਦੇ ਸਨਮੁਖ, ਗੁਰੂ ਅਰਜਨ ਦੇਵ ਜੀ ਨੇ ਪ੍ਰਸਤੁਤ ਕਰਦੇ ਹੋਏ ਸ਼ਬਦ ਨੂੰ ਇਕ ਅਖੁੱਟ ਭੰਡਾਰ ਦੇ ਰੂਪ ਵਿਚ ਚਿਤਵਿਆ ਹੈ :

ਤਿਚਰੁ ਮੂਲਿ ਨ ਥੁੜੀਂਦੋ ਜਿਚਰੁ ਆਪਿ ਕ੍ਰਿਪਾਲੁ।।
ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ।।[42]

ਗੁਰੂ ਅਰਜਨ ਦੇਵ ਜੀ ਇਕ ਹੋਰ ਅਸਥਾਨ ਤੇ ਸ਼ਬਦ ਨੂੰ ਗੁਰੂ, ਪੀਰ ਅਤੇ ਗਹਿਰ ਗੰਭੀਰ ਮੰਨਦੇ ਹੋਏ ਸਪਸ਼ਟ ਰੂਪ ਵਿਚ ਕਹਿੰਦੇ ਹਨ ਕਿ ਸ਼ਬਦ ਦੇ ਸਾਖਿਆਤਕਾਰ ਤੋਂ ਬਿਨਾਂ ਸਾਰੇ ਸੰਸਾਰ ਦਾ ਕਾਰ ਵਿਹਾਰ ਪਾਗਲਾਂ ਵਰਗਾ ਹੀ ਬਣਿਆ ਰਹਿੰਦਾ ਹੈ।[43]

ਉਪਰੋਕਤ ਸਾਰੀ ਚਰਚਾ ਤੋਂ ਬਾਅਦ ਇਹ ਪ੍ਰਸ਼ਨ ਸੁਭਾਵਿਕ ਹੀ ਮਨ ਵਿਚ ਆਉਂਦਾ ਹੈ ਕਿ ਜੇ ਕਰ ਸਾਰੇ ਗੁਰੂ ਸਾਹਿਬਾਨ ਸ਼ਬਦ ਨੂੰ ਹੀ ਗੁਰੂ ਮੰਨਦੇ ਹਨ

ਤਾਂ ਸਿੱਖ ਸੰਗਠਨ ਵਿਚ ਇਨ੍ਹਾਂ ਗੁਰੂ ਸਾਹਿਬਾਨ ਦਾ ਕੀ ਸਥਾਨ ਹੈ?

ਭਾਰਤਵਰਸ਼ ਵਿਚ ਹਜ਼ਾਰਾਂ ਸਾਲ ਤੋਂ ਗੁਰੂ ਚੇਲੇ ਦੀ ਪਰੰਪਰਾ ਚਲੀ ਆ ਰਹੀ ਸੀ। ਜਿਸ ਵਿਚ ਸ਼ਖਸੀ (ਵਿਅਕਤੀ) ਗੁਰੂ ਦਾ ਸਥਾਨ ਜੀਵਨ ਦੇ ਹਰ ਖੇਤਰ ਵਿੱਚ ਪ੍ਰਮੁੱਖ ਸਮਝਿਆ ਜਾਂਦਾ ਸੀ। ਪੂਰੇ ਪਰਿਵਾਰ ਦਾ ਵੀ ਇਕ ਕੁਲ ਗੁਰੂ ਹੁੰਦਾ ਸੀ। ਇਉਂ ਕਹਿ ਸਕਦੇ ਹਾਂ ਕਿ ਸਾਰੇ ਭਾਰਤ ਵਰਸ਼ ਵਿਚ ਅੱਧੇ ਚੇਲੇ ਤੇ ਅੱਧੇ ਗੁਰੂ ਆਪਣੇ ਆਪਣੇ ਕਾਰਜਾਂ ਵਿਚ ਕਾਰਜਸ਼ੀਲ ਸਨ। ਹੋ ਸਕਦਾ ਹੈ ਕਿਧਰੇ ਕਿਧਰੇ ਸ਼ਖਸੀ ਗੁਰੂ ਪਹੁੰਚੇ ਹੋਏ ਵਿਅਕਤੀ ਹੁੰਦੇ ਹੋਣਗੇ ਪਰ ਜ਼ਿਆਦਾਤਾਰ ਉੱਚੀ ਕੁਲ ਵਾਲੇ ਅਰਥਾਤ ਬ੍ਰਾਹਮਣ ਆਪਣੇ ਆਪ ਨੂੰ ਗੁਰੂ ਪਦ ਦੇ ਅਧਿਕਾਰੀ ਮੰਨਦੇ ਸਨ ਤੇ ਕਈ ਤਰੀਕਿਆਂ ਦੇ ਨਾਲ ਲੋਕਾਈ ਦਾ ਸ਼ੋਸ਼ਣ ਕਰਦੇ ਸਨ। ਕਈ ਕਿਸਮ ਦੇ ਕਰਮਕਾਂਡ ਅਤੇ ਪਰਪੰਚ ਸਿਰਜੇ ਜਾਂਦੇ ਸਨ ਅਤੇ ਆਮ ਵਿਅਕਤੀ ਨੂੰ ਉਨ੍ਹਾਂ ਵਿਚ ਹੀ ਉਲਝੇ ਰਹਿਣ ਲਈ ਮਜ਼ਬੂਰ ਕੀਤਾ ਜਾਂਦਾ ਸੀ।

ਗੁਰੂ ਨਾਨਕ ਅਤੇ ਹੋਰ ਗੁਰੂ ਸਾਹਿਬਾਨ ਨੇ ਜਿੱਥੇ ਹੋਰ ਕਈ ਪ੍ਰਾਚੀਨ ਪਰੰਪਰਾਵਾਂ ਤੋਂ ਲਾਂਭੇ ਜਾ ਕੇ ਗੁਰਮਤਿ ਦਾ ਪ੍ਰਚਾਰ ਕੀਤਾ ਉੱਥੇ ਨਾਲ ਹੀ ਨਾਲ ਸ਼ਖਸੀ (ਦੇਹਧਾਰੀ) ਗੁਰੂ ਦੀ ਪਰੰਪਰਾ ਨੂੰ ਸਮਾਪਤ ਕਰਨ ਲਈ ਲਗਭਗ 250 ਵਰ੍ਹੇ ਤਕ ਚੇਤੰਨ ਰੂਪ ਵਿਚ ਇਸ ਦਿਸ਼ਾ ਵਿਚ ਕਾਰਜ ਕੀਤਾ। ਵਿਅਕਤੀ ਦੀ ਥਾਂ ਤੇ ਸ਼ਬਦ ਨੂੰ ਗੁਰੂ ਮੰਨਣ ਦੀ ਗੱਲ ਲੋਕਾਂ ਸਾਹਮਣੇ ਰਖੀ ਗਈ, ਜਿਸਨੂੰ ਗੁਰੂ ਦੇ ਸਿੱਖਾਂ ਨੇ ਖੁਲ੍ਹੇ ਮਨ ਨਾਲ ਸਵੀਕਾਰ ਕੀਤਾ ਅਤੇ ਅੰਤ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1708 ਈ: ਵਿਚ ਸ਼ਬਦ ਦੇ ਮਾਤ੍ਰਿਕਾ ਸਰੂਪ ਗ੍ਰੰਥ ਸਾਹਿਬ ਨੂੰ ਗੁਰੂ ਦੀ ਪਦਵੀ ਤੇ ਸੁਸ਼ੋਭਿਤ ਕਰਕੇ ਦੇਹਧਾਰੀ ਗੁਰੂ ਦੀ ਪਰੰਪਰਾ ਨੂੰ ਜੜ੍ਹੋ ਮੂਲੋਂ ਹੀ ਸਮਾਪਤ ਕਰ ਦਿੱਤਾ। ਗੁਰੂ ਅਮਰਦਾਸ ਜੀ ਬੜਾ ਸਪਸ਼ਟ ਕਹਿੰਦੇ ਹਨ ਕਿ ਗੁਰੂ ਦੇ ਸਰੀਰ ਨੂੰ ਵੇਖਣ ਨਾਲ ਜਾਂ ਉਸ ਦੀ ਪੂਜਾ ਕਰਨ ਦੇ ਨਾਲ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ। ਸੰਸਾਰਿਕ ਬੰਧਨਾਂ ਤੋਂ ਮੁਕਤੀ ਤਾਂ ਹੀ ਸੰਭਵ ਹੈ ਜੇ ਕਰ ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਇਆ ਜਾਵੇ, ਉਸ ਤੇ ਵਿਚਾਰ ਕੀਤਾ ਜਾਏ ਅਤੇ ਉਸਦੇ ਅਨੁਰੂਪ ਜੀਵਨ ਨੂੰ ਢਾਲਿਆ ਜਾਵੇ।[44]

ਸਿਧ ਗੋਸਟਿ ਵਿਚ ਸਿੱਧਾਂ ਨਾਲ ਚਰਚਾ ਦੌਰਾਨ ਜਦੋਂ ਮਨ ਮੈਗਲ (ਹਾਥੀ), ਸ਼ਬਦ ਦੇ ਨਾਭੀ ਵਿਚ ਪਵਨ ਦੇ ਆਸਣ ਅਤੇ ਹਿਰਦੇ ਆਦਿ ਬਾਰੇ ਗੁਰੂ ਨਾਨਕ ਦੇਵ ਜੀ ਦਸਦੇ ਹਨ ਤਾਂ ਸਿੱਧ ਫਿਰ ਇਕ ਪ੍ਰਸ਼ਨ ਕਰਦੇ ਹਨ :

ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ।।
ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ।।[45]

ਉੱਤਰ ਵਿਚ ਗੁਰੂ ਨਾਨਕ ਦੇਵ ਜੀ ਬਹੁਤ ਹੀ ਵਿਸਥਾਰ ਵਿਚ ਦਸਦੇ ਹਨ

ਕਿ ਜੇਕਰ ਦੇਹੀ ਨ ਹੁੰਦੀ, ਹਿਰਦਾ ਨ ਹੁੰਦਾ ਤਾਂ ਇਹ ਮਨ ਸੁੰਨ ਅਵਸਥਾ ਵਿਚ ਫਿਰ ਵੀ ਸਥਿਤ ਰਹਿੰਦਾ। ਜੇ ਕਰ ਨਾਭੀ ਕਮਲ ਤੇ ਪਵਨ ਦਾ ਆਸਣ ਨ ਹੁੰਦਾ ਤਾਂ ਇਹ ਪਵਨ ਆਪਣੇ ਮੂਲ ਤੱਤ ਵਿਚ ਬਿਰਾਜਮਾਨ ਹੋ ਜਾਂਦਾ। ਸਰੀਰ ਨਾਭੀ, ਹਿਰਦੇ ਆਦਿ ਦੇ ਨਾਹ ਹੋਣ ਦੀ ਸਥਿਤੀ ਵਿਚ ਅਰਥਾਤ ਇਸ ਨਾਮ ਰੂਪਾਤਮਕ ਸੰਸਾਰ ਦੇ ਨਾ ਹੋਣ ਦੀ ਸਥਿਤੀ ਵਿਚ ਵੀ ਸ਼ਬਦ ਉਸ ਇਕ ਨਿਰਾਕਾਰ ਸੰਕਲਪ ਦੇ ਰੂਪ ਵਿਚ ਸਾਰੇ ਸੰਸਾਰ ਦੇ ਸਾਰ ਵੱਜੋਂ ਵਿਦਮਾਨ ਰਹਿੰਦਾ ਅਤੇ ਤਿੰਨਾਂ ਲੋਕਾਂ ਵਿਚ ਨਿਰੰਕਾਰ ਦੀ ਜੋਤ ਰੂਪ ਵਿਚ ਪਸਰਿਆ ਰਹਿੰਦਾ :

ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ ।।
ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ।।
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ।।
ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ।।[46]

ਇਹੋ ਨਿਰੰਕਾਰੀ ਜੋਤ ਗੁਰੂ ਨਾਨਕ ਦੀ ਵੀ ਗੁਰੂ ਹੈ, ਖਸਮ ਦੀ ਬਾਣੀ ਅਤੇ ਹੁਕਮਾਉ ਹੈ, ਜਿਸ ਨੂੰ ਵੱਖਰੇ ਵੱਖਰੇ ਤਰੀਕਿਆਂ ਨਾਲ ਸਮਝਣ ਦਾ ਯਤਨ ਕੀਤਾ ਗਿਆ ਹੈ। ਇਹ ਸੂਖਮ ਸ਼ਬਦ ਹੀ ਸਥੂਲ ਮਾਤਰਿਕਾ ਰੂਪ ਵਿਚ ਗੁਰੂ ਦੇ ਤੌਰ ਤੇ ਗੁਰਬਾਣੀ ਰਾਹੀਂ ਪ੍ਰਗਟ ਹੁੰਦਾ ਹੈ।

## (ਸ) ਗੁਰਮੁਖ ਅਤੇ ਮਨਮੁਖ

ਗੁਰਮੁਖ ਸ਼ਬਦ 'ਗੁਰ' ਅਤੇ 'ਮੁਖ' ਦੋ ਪਦਾਂ ਦੇ ਸੁਮੇਲ ਤੋਂ ਬਣਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰਮੁਖ ਉਹ ਪੁਰਖ ਹੈ ਜੋ ਗੁਰੂ ਦੇ ਸਨਮੁਖ ਹੈ, ਕਦੇ ਵਿਮੁਖ ਨਹੀਂ ਹੁੰਦਾ।[47] ਸਧਾਰਨ ਸ਼ਬਦਾਂ ਵਿਚ ਗੁਰਮੁਖ ਉਹ ਹੈ ਜਿਸਦਾ ਮੁਖ ਭਾਵ ਮੂੰਹ ਗੁਰੂ ਵੱਲ ਹੈ। ਗੁਰਮੁਖ ਇਕ ਮਜਬੂਤ ਸਮਰੱਥਾ ਰਖਣ ਵਾਲਾ ਨੇਕ ਦਿਲ ਵਿਅਕਤੀ ਹੁੰਦਾ ਹੈ ਜੋ ਗੁਰਪ੍ਰਸਾਦਿ ਵਾਸਤੇ ਲੰਮੇਂ ਸਮੇਂ ਲਈ ਇੰਤਜ਼ਾਰ ਕਰ ਸਕਦਾ ਹੈ। ਗੁਰਮੁਖ ਸਮਾਜਿਕ ਕਦਰਾਂ ਕੀਮਤਾਂ ਨੂੰ ਮਨ ਵਿਚ ਵਸਾਉਂਦਾ ਹੋਇਆ ਆਤਮ ਨਿਰਭਰ ਬਣਦਾ ਹੈ ਤੇ ਇਹ ਸਵੀਕਾਰ ਕਰਨ ਤੋਂ ਸੰਕੋਚ ਨਹੀਂ ਕਰਦਾ ਕਿ ਉਸਦੀਆਂ ਸਭ ਪ੍ਰਾਪਤੀਆਂ ਗੁਰਪ੍ਰਸਾਦਿ ਕਾਰਨ ਹੀ ਹਨ। ਅਜਿਹੀ ਸੋਚ ਰੱਖਣ ਵਾਲੇ ਵਿਅਕਤੀ ਦੇ ਰਾਹ ਵਿਚ ਹਉਮੈ ਵੀ ਰੋੜਾ ਨਹੀਂ ਬਣਦੀ ਕਿਉਂਕਿ ਕਿ ਉਸਨੇ ਗੁਰੂ ਅੱਗੇ ਆਪਣਾ ਸਭ ਕੁਝ ਸਮਰਪਿਤ ਕਰ ਦਿੱਤਾ ਹੁੰਦਾ ਹੈ। ਅਜਿਹੇ ਗੁਰਮੁਖਾਂ ਦੀ ਖੋਜ ਲਈ ਹੀ ਗੁਰੂ ਨਾਨਕ ਦੇਵ ਜੀ 20 ਸਾਲ ਲਗਾਤਾਰ ਉਦਾਸੀਆਂ ਕਰਦੇ ਰਹੇ। ਬਾਣੀ ਸਿਧ ਗੋਸਟਿ ਵਿਚ ਲਗਭਗ 15 ਪਉੜੀਆਂ ਗੁਰਮੁਖ ਨਾਲ ਹੀ ਸੰਬੰਧਿਤ ਹਨ। ਗੁਰੂ ਨਾਨਕ ਦੇਵ ਇਹ ਮੰਨਦੇ ਹਨ

ਕਿ ਗੁਰਮੁਖ ਅਘੱੜੇ ਮਨ ਨੂੰ ਬਾਣੀ ਰਾਹੀਂ ਸੁਚੱਜਾ ਬਣਾਉਂਦਾ ਹੈ ਤੇ ਪਰਮਾਤਮਾ ਦੀ ਸਿਫਤ ਸਲਾਹ ਕਰਦਾ ਉੱਚੀ ਆਤਮਕ ਅਵਸਥਾ ਹਾਸਲ ਕਰਦਾ ਹੈ:

ਗੁਰਮੁਖਿ ਸਾਚੇ ਕਾ ਭਉ ਪਾਵੈ।। ਗੁਰਮੁਖਿ ਬਾਣੀ ਅਘੜੁ ਘੜਾਵੈ ।।
ਗੁਰਮੁਖਿ ਨਿਰਮਲ ਹਰਿ ਗੁਣ ਗਾਵੈ।। ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ।।
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ। ਨਾਨਕ ਗੁਰਮੁਖਿ ਸਾਚਿ ਸਮਾਵੈ ।।[48]

ਗੁਰੂ ਨਾਨਕ ਬਾਣੀ ਵਿਚ ਮਨੁੱਖੀ ਜੀਵਨ ਦਾ ਮੂਲ ਮਨੋਰਥ ਆਪਣੀ ਅੰਦਰ ਵਸਦੀ ਬ੍ਰਹਮਰੂਪੀ ਆਤਮਾ ਨੂੰ ਪਹਿਚਾਨਣਾ ਤੇ ਜੀਵਨ ਮੁਕਤ ਦੀ ਅਵਸਥਾ ਨੂੰ ਪ੍ਰਾਪਤ ਕਰਨਾ ਹੈ। ਇਹ ਅਵਸਥਾ ਅਜਿਹੀ ਅਵਸਥਾ ਹੈ ਜਿੱਥੇ ਪਹੁੰਚ ਕੇ ਵਿਅਕਤੀ ਦਾ ਜੀਵਨ ਅਡੋਲ ਅਤੇ ਸ਼ਾਂਤਮਈ ਹੋ ਜਾਂਦਾ ਹੈ।

ਇਸ ਅਵਸਥਾ ਵਿਚ ਪਹੁੰਚੇ ਹੋਏ ਵਿਅਕਤੀ ਨੂੰ ਗੁਰਮੁਖ ਦਾ ਨਾਮ ਦਿੱਤਾ ਗਿਆ ਹੈ।

ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ।।
ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ।।[49]

ਗੁਰਮੁਖ ਦਾ ਦ੍ਰਿਸ਼ਟੀਕੋਣ ਸੰਪਰਦਾਇਕ ਨਹੀਂ ਹੁੰਦਾ ਅਤੇ ਉਹ ਸੱਚੇ ਅਰਥਾਂ ਵਿਚ ਧਰਮ ਨਾਲ ਜੁੜਿਆ ਹੋਇਆ ਵਿਅਕਤੀ ਹੁੰਦਾ ਹੈ। ਉਹ ਕੇਵਲ ਗੁਰੂ ਅਨੁਸਾਰੀ ਜੀਵਨ ਜੀਊਣ ਵਾਲਾ ਅਤੇ ਵਹਿਮਾਂ ਭਰਮਾਂ ਤੋਂ ਸੁੰਤਤਰ ਜੀਵਨ ਜਾਚ ਵਾਲਾ ਵਿਅਕਤੀ ਹੁੰਦਾ ਹੈ। ਉਸ ਨੂੰ ਸਾਰੇ ਜੀਵਾਂ ਵਿਚ ਇਕ ਪ੍ਰਭੂ ਦੀ ਜੋਤ ਦਿਸਦੀ ਹੈ। ਗੁਰਮੁਖ ਗ੍ਰਿਹਿਸਤ ਦੀਆਂ ਜਿੰਮੇਵਾਰੀਆਂ ਨਿਭਾਉਂਦਾ ਹੋਇਆ ਮੋਹ ਮਾਇਆ ਤੋਂ ਨਿਰਲੇਪ ਰਹਿੰਦਾ ਹੈ। ਉਹ ਸੰਸਾਰੀ ਹੁੰਦਾ ਹੋਇਆ ਵੀ ਸੰਸਾਰਿਕ ਮੋਹ ਮਾਇਆ ਚ ਖਚਿਤ ਨਹੀਂ ਹੁੰਦਾ।[50] ਖਿਮਾ, ਦਇਆ, ਨਿਮਰਤਾ, ਪ੍ਰੇਮ ਦੀ ਭਾਵਨਾ ਆਦਰਸ਼ਕ ਸਮਾਜਿਕ ਜੀਵਨ ਦੇ ਮੁੱਖ ਲੱਛਣ ਮੰਨੇ ਜਾਂਦੇ ਹਨ। ਗੁਰਮੁਖ ਇਨ੍ਹਾਂ ਸਾਰਿਆਂ ਗੁਣਾਂ ਦਾ ਧਾਰਨੀ ਹੁੰਦਾ ਹੈ। ਗੁਰਮੁਖ ਦਵੈਤ ਭਾਵਨਾ ਨੂੰ ਮਨ ਵਿੱਚੋਂ ਕੱਢ ਕੇ ਗੁਰੂ ਦੇ ਹੁਕਮਾਂ ਵਿਚ ਆਪਣੇ ਆਪ ਨੂੰ ਢਾਲਦਾ ਹੋਇਆ ਆਪਣੀ ਹਉਮੈ ਨੂੰ ਖਤਮ ਕਰ ਲੈਂਦਾ ਹੈ। ਇਹ ਉਸ ਦੀ ਸ਼ਖਸੀਅਤ ਦਾ ਵਿਸ਼ੇਸ਼ ਗੁਣ ਹੈ।

ਹਉ ਹਉ ਮੈ ਮੈ ਵਿਚਹੁ ਖੋਵੈ।।
ਦੂਜਾ ਮੇਟੈ ਏਕੋ ਹੋਵੈ।।[51]

ਗੁਰਮੁਖਿ ਇਸ ਧਰਤੀ ਤੇ ਧਰਮ ਕਮਾਉਣ ਅਤੇ ਮਨੁੱਖੀ ਜੀਆਂ ਦੇ ਉਧਾਰ ਲਈ ਆਉਂਦਾ ਹੈ। ਉਹ ਸਿਰਫ ਆਪਣੀ ਮੁਕਤੀ ਦਾ ਲਾਲਚ ਨਹੀਂ ਕਰਦਾ ਸਗੋਂ ਉਹ ਤਾਂ ਗੁਰ-ਸ਼ਬਦ ਦੁਆਰਾ ਅਨੇਕਾਂ ਜੀਆਂ ਨੂੰ ਮੁਕਤ ਹੋਣ ਦੀ ਜੁਗਤ ਦਸਦਾ ਹੈ

ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ।।[52]

ਗੁਰਮੁਖ ਆਪਣੀ ਜਿੱਤ ਵਾਸਤੇ ਹਮੇਸ਼ਾਂ ਹੀ ਆਸ਼ਾਵਾਨ ਰਹਿੰਦਾ ਹੈ। ਪਰੰਤੂ ਹਾਰ ਵਿਚ ਵੀ ਉਹ ਆਪਣਾ ਸੰਤੁਲਨ ਨਹੀਂ ਗਵਾਉਂਦਾ। ਉਸਦੀ ਲੜਾਈ ਸਮਾਜ ਵਾਸਤੇ ਹੁੰਦੀ ਹੈ, ਆਪਣੇ ਸਵਾਰਥ ਵਾਸਤੇ ਨਹੀਂ। ਉਹ ਗਰੀਬਾਂ ਤੇ ਲੋੜਵੰਦਾਂ ਦੀ ਜਰੂਰਤਾਂ ਲਈ ਜੂਝਦਾ ਹੋਇਆ ਸਾਰਿਆਂ ਦੇ ਵਾਸਤੇ ਮੁਕਤੀ ਦਾ ਦੁਆਰ ਬਣ ਜਾਂਦਾ ਹੈ।

ਨਾਨਕ ਗੁਰਮੁਖਿ ਮੁਕਤਿ ਦੁਆਰੁ।।[53]

ਗੁਰਮੁਖ ਆਪਣੇ ਪਰਿਵਾਰ ਨੂੰ ਵੀ ਪਾਰ ਲੰਘਾਉਂਦਾ ਹੈ ਪਰ ਉਸਦਾ ਪਰਿਵਾਰ ਸੀਮਿਤ ਪਰਿਵਾਰ ਨਹੀਂ ਸਗੋਂ ਸਾਰਾ ਸਮਾਜ ਉਸਦਾ ਪਰਿਵਾਰ ਹੁੰਦਾ ਹੈ। ਗੁਰੂ ਨਾਨਕ ਦੇ ਸੰਕਲਪ ਵਿਚ ਗੁਰਮੁਖ ਅਜਿਹਾ ਵਿਅਕਤੀ ਹੈ ਜਿਹੜਾ ਸਾਰੀ ਮਨੁੱਖਤਾ ਦੀ ਜ਼ਿੰਮੇਵਾਰੀ ਨੂੰ ਅਨੁਭਵ ਕਰਦਾ ਹੋਇਆ ਜੀਵਨ ਦੀਆਂ ਵਾਸਤਵਿਕ ਸਚਿਆਈਆਂ ਨੂੰ ਨੇੜਿਉਂ ਹੋ ਕੇ ਵੇਖਦਾ ਹੈ ਅਤੇ ਅਧਿਆਤਮਿਕ ਸੱਚ ਨਾਲ ਵੀ ਇਕਸੁਰ ਹੋਇਆ ਰਹਿੰਦਾ ਹੈ। ਗੁਰੂ ਅਨੁਸਾਰੀ ਮਨੁੱਖ ਹੀ ਸਿਧ ਗੋਸਟਿ ਦਾ ਆਦਰਸ਼ਕ ਮਨੁੱਖ ਹੈ। ਗੁਰੂ ਨਾਨਕ ਦਾ ਆਦਰਸ਼ਕ ਮਨੁੱਖ ਯੋਗ ਮਤ ਦੇ ਆਦਰਸ਼ਕ ਮਨੁੱਖ ਨਾਲੋਂ ਵੱਖਰੀ ਕਿਸਮ ਦੀ ਪ੍ਰਤਿਭਾ ਦਾ ਮਾਲਕ ਹੁੰਦਾ ਹੈ। ਉਹ ਸਮਾਜ ਵਿਚ ਵਿਚਰਦਾ ਹੋਇਆ ਸਮਾਜ ਵਿਚ ਆਈਆਂ ਸਮਸਿਆਵਾਂ ਤੋਂ ਭੱਜਦਾ ਨਹੀਂ। ਆਦਰਸ਼ਕ ਮਨੁੱਖ ਹਰ ਪੱਖੋਂ ਸੁਚੇਤ ਹੁੰਦਾ ਹੈ, ਸਮਾਜਿਕ ਹੁੰਦਾ ਹੋਇਆ ਵੀ ਵਿਅਕਤੀਗਤ ਮੁਕਤੀ ਦੀ ਪ੍ਰਾਪਤੀ ਨਹੀਂ ਲੋਚਦਾ ਸਗੋਂ ਸਭ ਦੇ ਭਲੇ ਦੀ ਗੱਲ ਕਰਦਾ ਹੈ; ਉਹ ਆਪ ਵੀ ਤਰਦਾ ਹੈ ਤੇ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ।

ਗੁਰਮੁਖਿ ਤਾਰੇ ਪਾਰਿ ਉਤਾਰੇ।।
ਨਾਨਕ ਗੁਰਮੁਖਿ ਸਬਦਿ ਨਿਸਤਾਰੇ।।[54]

ਅਜੋਕੇ ਸਮੇਂ ਵਿਚ ਪਰਿਵਾਰ ਨਾਮਕ ਸੰਸਥਾ ਨੂੰ ਕਾਫ਼ੀ ਧੱਕਾ ਲੱਗ ਰਿਹਾ ਹੈ ਅਤੇ ਪੱਛਮੀ ਦੇਸਾਂ ਵਿਚ ਇਹ ਸੰਸਥਾ ਲਗਭਗ ਖਤਮ ਹੋ ਗਈ ਹੈ। ਕਾਰਨ ਇਹ ਹੈ ਕਿ ਵਿਅਕਤੀ ਆਪਣੀਆਂ ਵਿਅਕਤੀਗਤ ਲਾਲਸਾਵਾਂ ਦੇ ਵਿਚ ਇੰਨਾ ਜ਼ਿਆਦਾ ਖਚਿਤ ਹੋ ਚੁੱਕਾ ਹੈ ਕਿ ਉਹ ਸੰਸਾਰ ਦੀ ਭੀੜ ਵਿਚ ਰਹਿੰਦਾ ਹੋਇਆ ਵੀ ਬਿਲਕੁਲ ਇਕੱਲਾ ਰਹਿਣ ਵਾਲਾ ਜੀਵਨ ਬਤੀਤ ਕਰਨਾ ਚਾਹੁੰਦਾ ਹੈ। ਇਸੇ ਕਾਰਨ ਪੱਛਮੀ ਮੁਲਕਾਂ ਵਿਚ (old age) ਬੁਢਾਪਾ ਬਸਰ ਕਰਨ ਲਈ ਸੰਸਥਾਵਾਂ ਬਣੀਆਂ ਹੋਈਆਂ ਹਨ ਜਿਨ੍ਹਾਂ ਵਿਚ ਬਜ਼ੁਰਗ ਜੀਵਨ ਦੇ ਆਖਰੀ ਦਿਨ ਕਟ ਰਹੇ ਹੁੰਦੇ ਹਨ। ਜਿੱਥੇ ਉਨ੍ਹਾਂ ਦੇ ਰਹਿਣ, ਖਾਣ ਦਾ ਪ੍ਰਬੰਧ ਤਾਂ ਹੋ ਜਾਂਦਾ ਹੈ ਪਰ ਭਾਵਨਾਤਮਿਕ ਸੰਤੁਸ਼ਟੀ ਦੀ ਥੁੜ ਹਮੇਸ਼ਾ ਹੀ ਬਣੀ ਰਹਿੰਦੀ ਹੈ। ਵਰਤਮਾਨ ਯੁਗ ਵਿਚ ਵਿਅਕਤੀ ਆਪਣੀਆਂ ਨਿਜੀ ਵਾਸਨਾਵਾਂ, ਲਾਲਸਾਵਾਂ ਕਾਰਨ ਇੱਕਲ ਭਾਲਦਾ ਹੋਇਆ ਅੰਦਰੋਂ

ਪੂਰੀ ਤਰ੍ਹਾਂ ਖੋਖਲਾ ਅਤੇ ਭੈ-ਭੀਤ ਹੋ ਚੁੱਕਾ ਹੈ। ਮੱਧਯੁਗ ਵਿਚ ਅਧਿਆਤਮ ਦੀ ਖੋਜ ਵਿਚ ਧਰਮ ਕਰਮ ਦੇ ਨਾਮ ਤੇ ਯੋਗੀਗਣ ਪਰਿਵਾਰ ਅਤੇ ਸੰਸਾਰ ਨੂੰ ਛੱਡ ਕੇ ਜੰਗਲਾਂ, ਗੁਫਾਵਾਂ ਵਿਚ ਡੇਰੇ ਲਾ ਲੈਂਦੇ ਸਨ। ਆਪਣੇ ਜੀਵਨ ਨੂੰ ਚਲਾਉਣ ਲਈ ਉਹ ਪਰਿਵਾਰਿਕ ਇਕਾਈ ਵਿਚ ਬੱਝੇ ਹੋਏ ਲੋਕਾਂ ਉੱਤੇ ਹੀ ਨਿਰਭਰ ਕਰਦੇ ਸਨ ਅਤੇ ਮੁੜ ਜੰਗਲਾਂ ਵਿਚ ਜਾ ਕੇ ਅਖੌਤੀ ਤੱਪਸਿਆਵਾਂ ਵਿਚ ਲੀਨ ਹੋਣ ਦਾ ਯਤਨ ਕਰਦੇ ਸਨ। ਮਨ ਦੀਆਂ ਕਾਮਨਾਵਾਂ ਜਬਰਦਸਤੀ ਦਬਾਉਣ ਨਾਲ ਇਹ ਕੁਝ ਦੇਰ ਲਈ ਤਾਂ ਬੇਸ਼ਕ ਦਬ ਜਾਂਦੀਆਂ ਸਨ ਪਰੰਤੂ ਉਹ ਕਈ ਹੋਰ ਰਸਤਿਆਂ ਰਾਹੀਂ ਬਾਹਰ ਨਿਕਲ ਕੇ ਲੋਕਾਂ ਨੂੰ ਵਰ ਅਤੇ ਸਰਾਪਾਂ ਦੇ ਭੈ ਦੇ ਘੇਰੇ ਵਿਚ ਲੈ ਲੈਂਦੀਆਂ ਸਨ। ਪਰਿਵਾਰ ਇਕ ਅਜਿਹੀ ਸੰਸਥਾ ਹੈ ਜਿੱਥੇ ਮਨ ਅਤੇ ਹਿਰਦੇ ਦੀਆਂ ਬਿਰਤੀਆਂ ਨੂੰ ਇਕ ਸਮਤੋਲ ਪ੍ਰਾਪਤ ਹੁੰਦਾ ਹੈ ਅਤੇ ਵਿਅਕਤੀ ਹਸਦਾ ਖੇਡਦਾ, ਖਾਂਦਾ-ਪੀਂਦਾ ਮੁਕਤ ਹੋ ਜਾਣ ਦੀ ਸਮਰੱਥਾ ਪੈਦਾ ਕਰ ਸਕਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸਿਧ ਗੋਸਟਿ ਵਿਚ ਗੁਰਮੁਖ ਵਿਅਕਤੀ ਅਜਿਹਾ ਆਦਰਸ਼ਕ ਵਿਅਕਤੀ ਕਲਪਿਤ ਕੀਤਾ ਹੈ ਜਿਹੜਾ ਆਪਣੇ ਪਰਿਵਾਰ ਪ੍ਰਤੀ ਜ਼ਿੰਮੇਵਾਰੀਆਂ ਵੀ ਨਿਭਾਉਂਦਾ ਹੈ ਅਤੇ ਨਾਲ ਹੀ ਉਸ ਪਰਮਾਤਮਾ ਪ੍ਰਤੀ ਵੀ ਪਰਿਵਾਰ ਸਮੇਤ ਹਮੇਸ਼ਾਂ ਸਮਰਪਿਤ ਬਣਿਆ ਰਹਿੰਦਾ ਹੈ।

> ਗੁਰਮੁਖਿ ਨਿਬਹੈ ਸਪਰਵਾਰਿ।।[55]

ਗੁਰਮੁਖਿ ਗ੍ਰਿਹਸਤ ਅਤੇ ਤਿਆਗ ਦੀ ਭਾਵਨਾ ਨੂੰ ਪਹਿਚਾਣਦਾ ਹੋਇਆ ਨਾਮ ਰਤਨ ਦਾ ਪਾਰਖੂ ਹੁੰਦਾ ਹੈ:

> ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ।।[56]
> ਗੁਰਮੁਖਿ ਤਾਰੇ ਪਾਰਿ ਉਤਾਰੇ ।।

ਗੁਰੂ ਅਨੁਸਾਰੀ ਮਨੁੱਖ ਹਰ ਤਰ੍ਹਾਂ ਦੇ ਗਿਆਨ ਨੂੰ ਪ੍ਰਾਪਤ ਕਰ ਲੈਂਦਾ ਹੈ। ਉਹ ਅਲਖ ਜੋ ਲਖਿਆ ਨਹੀ ਜਾ ਸਕਦਾ, ਉਸਨੂੰ ਵੀ ਜਾਣ ਲੈਂਦਾ ਹੈ ਤੇ ਮੁਕਤ ਹੋ ਜਾਂਦਾ ਹੈ:

> ਗੁਰਮੁਖਿ ਪਰਚੈ ਬੇਦ ਬੀਚਾਰੀ ।।
> ਗੁਰਮੁਖਿ ਪਰਚੈ ਤਰੀਐ ਤਾਰੀ ।।
> ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ।।
> ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ।।
> ਗੁਰਮੁਖਿ ਪਾਈਐ ਅਲਖ ਅਪਾਰੁ ।।
> ਨਾਨਕ ਗੁਰਮੁਖਿ ਮੁਕਤਿ ਦੁਆਰੁ ।।[57]

ਗੁਰਮੁਖ ਇਕ ਅਜਿਹੇ ਮਾਨਵਤਾਵਾਦੀ ਮਨੁੱਖ ਦਾ ਪ੍ਰਤੀਕ ਹੈ ਜਿਹੜਾ

ਉਦੱਮੀ, ਪਰਉਪਕਾਰੀ, ਸਹਿਨਸ਼ੀਲ, ਸਬਰ, ਸੰਤੋਖ, ਨਿਮਰਤਾ ਅਤੇ ਪ੍ਰੇਮ ਦਾ ਪੁੰਜ ਹੈ। ਗਿਆਨ ਅਤੇ ਵਿਦਿਆ ਕਾਰਨ ਉਹ ਸੱਚ ਦੇ ਰਸਤੇ ਦਾ ਰਾਹੀ ਹੈ, ਸੰਸਾਰ ਵਿਚ ਵਿਚਰਦਾ ਹੋਇਆ ਮਨੋਵਿਗਿਆਨਕ ਤੌਰ ਤੇ ਉਸਾਰੂ ਅਤੇ ਸਿਰਜਾਣਤਮਕ ਰੁਚੀਆਂ ਦਾ ਮਾਲਕ ਹੁੰਦਾ ਹੈ। ਗੁਰਮੁਖ ਨੈਤਿਕ ਤੌਰ ਤੇ ਸੱਚਾ-ਸੁੱਚਾ, ਸਮਾਜਿਕ ਤੌਰ ਤੇ ਪ੍ਰਗਤੀਸ਼ੀਲ, ਸੰਸਕ੍ਰਿਤਕ ਤੌਰ ਤੇ ਸਭਿਅ ਅਤੇ ਸ਼ਿਸ਼ਟ, ਪਦਾਰਥਕ ਤੌਰ ਤੇ ਮਾਇਆ ਨਿਰਲਿਪਤ, ਦੁਬਿਧਾਮੁਕਤ, ਅਧਿਆਤਮਿਕ ਮਨੁੱਖ ਹੈ:

ਗੁਰਮੁਖਿ ਕੂੜੁ ਨਾ ਭਾਵਈ ਸਚਿ ਰਤੇ ਸਚ ਭਾਇ ।।[58]

ਸੱਚੀ ਸੁੱਚੀ ਕਿਰਤ ਕਰਨਾ ਗੁਰਮੁਖ ਆਪਣਾ ਕਰਤਵ ਮੰਨਦਾ ਹੈ ਅਤੇ ਉਸ ਅੰਦਰ ਸੱਚ ਨੂੰ ਧਾਰਨ ਕਰਨ ਦੀ ਸ਼ਕਤੀ ਇਤਨੀ ਪ੍ਰਬਲ ਹੋ ਉਠਦੀ ਹੈ ਕਿ ਉਹ ਸੱਚ ਨਾਲ ਹੀ ਇਕਮਿਕ ਹੋ ਜਾਂਦਾ ਹੈ। ਆਪਣੇ ਸੱਚੇ ਸੁੱਚੇ ਵਿਚਾਰਾਂ ਨਾਲ ਉਹ ਅਲਖ ਪਰਮਾਤਮਾ ਨਾਲ ਜੁੜਿਆ ਰਹਿੰਦਾ ਹੈ ਅਤੇ ਉਸ ਨੂੰ ਸੰਸਾਰਿਕ ਵਿਕਾਰਾਂ, ਪ੍ਰਪੰਚਾਂ ਦੀਆਂ ਚੋਟਾਂ ਨੁਕਸਾਨ ਨਹੀਂ ਪਹੁੰਚਾ ਸਕਦੀਆਂ।[59]

ਗੁਰਮੁਖ ਸਮਾਜ ਵਿਚ ਵਿਚਰਦਾ ਹੋਇਆ, ਸਮਾਜਿਕ ਪਰਿਸਥਿਤੀਆਂ ਦਾ ਸਾਮ੍ਹਣਾ ਕਰਦਾ ਹੋਇਆ ਸਮਾਜਕ ਮਨੁੱਖ ਹੈ। ਸੰਭਵ ਅਤੇ ਰਚਨਾਤਮਕ ਸਮਾਜਕ ਉਸਾਰੀ ਉਸਦੇ ਜੀਵਨ ਦਾ ਆਦਰਸ਼ ਬਣ ਜਾਂਦਾ ਹੈ। ਸੇਵਾ ਤੇ ਸੰਕਲਪ ਦਾ ਧਾਰਨੀ ਗੁਰਮੁਖ ਕਿਸੇ ਇਕ ਜਾਤ, ਰੰਗ ਸੰਪਰਦਾ ਜਾਂ ਦੇਸ਼ ਵਾਸਤੇ ਹੀ ਆਪਣੀ ਸੇਵਾ ਭਾਵਨਾ ਨੂੰ ਸੀਮਿਤ ਨਹੀਂ ਰਖਦਾ। ਉਸ ਵਾਸਤੇ ਸਾਰੀ ਧਰਤੀ ਹੀ ਉਸ ਦਾ ਕਾਰਜ ਖ਼ੇਤਰ ਹੈ। ਗੁਰੂ ਸ਼ਬਦ ਦੇ ਸੱਚੇ ਰੰਗ ਵਿਚ ਰੰਗਿਆ ਹੋਇਆ ਗੁਰਮੁਖ ਪੂਰੇ ਸਨਮਾਨ ਅਤੇ ਸਵੈਮਾਨ ਦੇ ਨਾਲ ਆਪਣੀ ਅੰਤਿਮ ਯਾਤਰਾ ਪੂਰੀ ਕਰਦਾ ਹੈ:

ਸਾਚਿ ਰਤਉ ਪਤਿ ਸਿਉ ਘਰਿ ਜਾਇ।।[60]

ਸਵੈਮਾਨ ਗੁਰੂ ਨਾਨਕ ਦੇ ਸਮਾਜ ਦਰਸ਼ਨ ਦਾ ਮੁੱਖ ਵਿਸ਼ਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਹ ਇਕ ਹੋਰ ਥਾਂ ਕਹਿੰਦੇ ਹਨ ਕਿ ਉਹ ਪੂਜਾ ਜਿਹੜੀ ਸਾਨੂੰ ਉਤਾਂਹ ਨਹੀਂ ਚੁੱਕਦੀ ਅਰਥਾਤ ਆਪਣੇ ਸਵੈਮਾਨ ਪ੍ਰਤੀ ਚੇਤੰਨ ਨਹੀਂ ਕਰਦੀ, ਨਿਰਾਰਥਕ ਹੈ। ਪਰਮਾਤਮਾ ਦੀ ਪੂਜਾ ਅਜਿਹੀ ਹੋਣੀ ਚਾਹੀਦੀ ਹੈ ਜਿਹੜੀ ਸਾਡੇ ਵਿਚ ਨਿਰਭੈਤਾ ਦਾ ਗੁਣ ਭਰੇ ਕਿਉਂਕਿ ਇਹ ਗੁਣ ਹੀ ਸਵੈਮਾਨੀ ਵਿਅਕਤੀ ਦਾ ਗਹਿਣਾ ਹੁੰਦਾ ਹੈ। ਗੁਰੂ ਨਾਨਕ ਸਪਸ਼ਟ ਕਹਿੰਦੇ ਹਨ ਕਿ ਸਵੈ ਅਨੁਸ਼ਾਸਨ ਅਤੇ ਸਚਿਆਰ ਹੋਏ ਬਿਨਾਂ ਜਿਵੇਂ ਜਨੇਊ ਪਾਉਣ ਦਾ ਕੋਈ ਅਰਥ ਨਹੀਂ ਹੈ ਇਸੇ ਤਰ੍ਹਾਂ ਹੀ ਸਵੈਮਾਨੀ ਹੋਏ ਬਿਨਾ ਪੂਜਾ ਪਾਠ ਦਾ ਵੀ ਕੋਈ ਉਪਯੋਗ ਨਹੀਂ।

ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ
ਜਤ ਵਿਣੁ ਕਾਹੇ ਜਨੇਊ ।।[61]

ਸਵੈਮਾਨ ਦਾ ਮੁੱਖ ਸਰੋਤ ਗੁਰੂ ਨਾਨਕ ਦੇਵ ਨਾਮ, ਦਾਨ ਤੇ ਇਸ਼ਨਾਨ ਨੂੰ ਮੰਨਦੇ ਹਨ ਅਤੇ ਸਿਧ ਗੋਸਟਿ ਵਿਚ ਗੁਰਮੁਖ ਇਨ੍ਹਾਂ ਤਿੰਨਾਂ ਗੁਣਾਂ ਦਾ ਧਾਰਨੀ ਹੁੰਦਾ ਹੈ। ''ਗੁਰਮੁਖਿ ਨਾਮੁ ਦਾਨੁ ਇਸਨਾਨੁ।।''[62] ਦੂਜੇ ਪਾਸੇ ਸਿਧ ਗੋਸਿਟ ਵਿਚ ਵਿਅਕਤੀ ਜੋ ਗੁਰੂ ਅਨੁਸਾਰ ਨਹੀਂ ਹੈ, ਜਿਸਦਾ ਮੁੱਖ ਗੁਰੂ ਵੱਲ ਨ ਹੋ ਕੇ ਮਨ ਵੱਲ ਹੁੰਦਾ ਹੈ, ਮਨਮੁਖ ਕਹਾਉਂਦਾ ਹੈ। ਮਨਮੁਖ ਅਗਿਆਨਤਾ ਦਾ ਸ਼ਿਕਾਰ ਹੋਣ ਕਾਰਨ ਆਪਣੇ ਮੂਲ ਤੋਂ ਟੁੱਟ ਜਾਂਦਾ ਹੈ, ਸਹੀ ਜੀਵਨ ਦੇ ਰਾਹ ਤੋਂ ਖੁੰਝ ਜਾਂਦਾ ਹੈ ਤੇ ਸ਼ੰਕੇ ਤੇ ਭੈਅ ਵਿਚ ਭਟਕਦਾ ਰਹਿੰਦਾ ਹੈ। ਭੋਗ ਵਿਲਾਸ ਅਤੇ ਐਸ਼ੋ ਅਰਾਮ ਵਿਚ ਜੁਟ ਜਾਂਦਾ ਹੈ। ਅਸਲੀਅਤ ਨੂੰ ਭੁਲ ਜਾਣ ਕਾਰਨ ਉਹ ਕਦਮ ਕਦਮ ਤੇ ਠੋਕਰਾਂ ਖਾਂਦਾ ਹੈ :

ਮਨਮੁਖੁ ਭੂਲਾ ਠਉਰੁ ਨ ਪਾਏ।।
ਜਮਦਰਿ ਬਧਾ ਚੋਟਾ ਖਾਏ।।[63]

ਮਨਮੁਖ ਸਦਾ ਹੀ ਕੂੜ ਦੇ ਹਨੇਰੇ ਵਿੱਚ ਭਟਕਦਾ ਰਹਿੰਦਾ ਹੈ ਅਤੇ ਉਸਦੀ ਸਾਰੀ ਜੀਵਨ ਜੁਗਤ ਕੂੜ ਉੱਤੇ ਹੀ ਅਧਾਰਤਿ ਹੁੰਦੀ ਹੈ :

ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ।।[64]

ਮਾਇਆ ਦੇ ਵਿਚ ਫਸਿਆ ਮਨਮੁਖ ਆਵਾਗਵਨ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ।[65] ਅਹੰਕਾਰ ਵਿਚ ਫਸਿਆ ਮਨਮੁਖ ਆਪਣੇ ਅਗਿਆਨ ਨੂੰ ਗਿਆਨ ਸਮਝਦਾ ਹੋਇਆ ਕਿਸੇ ਦਾ ਅਪਮਾਨ ਕਰਨ ਤੋਂ ਵੀ ਨਹੀਂ ਝਿਜਕਦਾ। ਸਿਧ ਗੋਸਟਿ ਦੀ 26ਵੀਂ ਪਉੜੀ ਮਨਮੁਖ ਦੀ ਤਸਵੀਰ ਪੇਸ਼ ਕਰਦੀ ਹੈ। ਗੁਰੂ ਨਾਨਕ ਸਾਹਿਬ ਮਨਮੁਖ ਬਣਨ ਦਾ ਕਾਰਨ ਅਸਲੀ ਜੀਵਨ ਰਾਹ ਤੋਂ ਖੁੰਝ ਜਾਣਾ ਮੰਨਦੇ ਹਨ :

ਮਨਮੁਖਿ ਭੂਲੈ ਜਮ ਕੀ ਕਾਣਿ।।
ਪਰ ਘਰੁ ਜੋਹੈ ਹਾਣੇ ਹਾਣਿ।।
ਮਨਮੁਖਿ ਭਰਮਿ ਭਵੈ ਬੇਬਾਣਿ।।
ਵੇਮਾਰਗਿ ਮੂਸੇ ਮੰਤ੍ਰਿ ਮਸਾਣਿ।।
ਸਬਦੁ ਨ ਚੀਨੈ ਲਵੈ ਕੁਬਾਣਿ।।
ਨਾਨਕ ਸਾਚਿ ਰਤੇ ਸੁਖੁ ਜਾਣਿ।।[66]

ਜਿਵੇਂ ਜਿਵੇਂ ਜੀਵਨ ਬਤੀਤ ਹੁੰਦਾ ਜਾਂਦਾ ਹੈ ਮਨਮੁਖ ਦੀਆਂ ਚਿੰਤਾਵਾਂ ਵਧਦੀਆਂ ਜਾਂਦੀਆ ਹਨ ਕਿਉਂਕਿ ਉਸ ਦੀਆਂ ਇਛਾਵਾਂ ਤਾਂ ਬਹੁਤ ਹੁੰਦੀਆਂ ਹਨ ਅਤੇ ਭਵਿੱਖ ਵਿਚ ਸੁਖਦਾਇਕ ਜੀਵਨ ਦੀਆਂ ਆਸਾਂ ਨੂੰ ਪੂਰਿਆਂ ਕਰਨ ਦੀ ਉਸ ਦੀ ਸਭ ਤੋਂ ਵੱਡੀ ਇੱਛਾ ਉਸਦੇ ਵਰਤਮਾਨ ਜੀਵਨ ਵਿਚ ਹਥ ਵਿਚ ਲਏ ਹੋਏ

ਕੰਮਾਂ ਤੇ ਪ੍ਰਤੀ ਉਸਨੂੰ ਹਮੇਸ਼ਾਂ ਅਵੇਸਲਾ ਬਣਾਈ ਰਖਦੀ ਹੈ। ਉਸਦਾ ਅਜਿਹਾ ਵਰਤਾਰਾ ਉਸਨੂੰ ਪੂਰੀ ਤਰ੍ਹਾਂ ਹਤਾਸ਼ (ਨਿਰਾਸ਼) ਕਰੀ ਰੱਖਦਾ ਹੈ ਤੇ ਜੀਵਨ ਦੇ ਅੰਤ ਤਕ ਪਹੁੰਚਦਿਆਂ-ਪਹੁੰਚਦਿਆਂ ਉਹ ਪੂਰੀ ਤਰ੍ਹਾਂ ਮ੍ਰਿਗ ਤ੍ਰਿਸ਼ਨਾ ਦੇ ਜਾਲ ਵਿਚ ਫਸ ਚੁਕਿਆ ਹੁੰਦਾ ਹੈ। ਉਸਦੇ ਧਨ ਜੋੜਨ ਦੇ ਅਨੈਤਿਕ ਸਾਧਨ ਉਸਨੂੰ ਲਗਾਤਾਰ ਪੀੜਤ ਕਰਦੇ ਰਹਿੰਦੇ ਹਨ ਅਤੇ ਜੀਵਨ ਦੇ ਅੰਤ ਤੱਕ ਪਹੁੰਚਦੇ ਪਹੁੰਚਦੇ ਉਹ ਆਪਣੇ ਆਪ ਨੂੰ ਚਾਰੋਂ ਪਾਸਿਆਂ ਤੋਂ ਪੂਰੀ ਤਰ੍ਹਾਂ ਘਿਰਿਆ ਮਹਿਸੂਸ ਕਰਦਾ ਹੈ। ਉਸ ਦਾ ਸੁਭਾਅ ਦੂਸਰਿਆਂ ਨੂੰ ਮੁਸ਼ਕਲਾਂ ਵਿਚ ਪਾਈ ਰੱਖਣ ਦਾ ਤਾਂ ਬਣ ਜਾਂਦਾ ਹੈ ਪਰੰਤੂ ਉਸਦਾ ਹੰਕਾਰ ਅਤੇ ਉਸ ਤੋਂ ਉਪਜੀਆਂ ਹੋਈਆਂ ਸਮਸਿਆਵਾਂ ਉਸਦੇ ਅੰਤਹਕਰਨ ਨੂੰ ਬੁਰੀ ਤਰ੍ਹਾਂ ਵਿਕਰਿਤ ਕਰ ਚੁੱਕੇ ਹੁੰਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਅਜਿਹਾ ਮਨਮੁਖ ਵਿਅਕਤੀ ਪੂਰੀ ਤਰ੍ਹਾਂ ਬਰਬਾਦ ਹੋ ਚੁਕਿਆ ਹੁੰਦਾ ਹੈ ਕਿਉਂਕਿ ਉਸਨੇ ਹੰਸ, ਹੇਤ, ਲੋਭ ਅਤੇ ਕੋਪ ਦੀਆਂ ਅੱਗ ਵਰਗੀਆਂ ਨਦੀਆਂ ਵਿਚ ਤੈਰਨ ਦਾ ਖੁਦ ਹੀ ਫੈਸਲਾ ਕੀਤਾ ਹੁੰਦਾ ਹੈ।

ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ।।[67]

ਭਗਵਦ ਗੀਤਾ ਅਜਿਹੇ ਵਿਅਕਤੀਆਂ ਨੂੰ ਅਸੁਰ ਦਾ ਨਾਮ ਦਿੰਦੀ ਹੈ। ਅਜਿਹੇ ਵਿਅਕਤੀ ਵਿਖਾਵੇ ਵਾਲੇ ਅਭਿਮਾਨੀ, ਬਹੁਤ ਅਧਿਕ ਘੁਮੰਡੀ, ਕ੍ਰੋਧੀ, ਕਠੋਰਤਾ ਵਾਲੇ ਅਤੇ ਅਗਿਆਨੀ ਹੁੰਦੇ ਹਨ। ਦਰਅਸਲ ਉਨ੍ਹਾਂ ਨੂੰ ਕਰਮ ਮਾਰਗ, ਅਤੇ ਤਿਆਗ ਦਾ ਜਰਾ ਜਿੰਨਾ ਵੀ ਪਤਾ ਨਹੀਂ ਹੁੰਦਾ। ਸ਼ੁੱਧਤਾ, ਚੰਗਾ ਜੀਵਨ ਵਿਹਾਰ ਅਤੇ ਸਚਾਈ ਆਦਿ ਦਾ ਕੋਈ ਵੀ ਗੁਣ ਉਨ੍ਹਾਂ ਵਿਚ ਨਹੀਂ ਹੁੰਦਾ। ਆਪਣੇ ਹੀ ਦ੍ਰਿਸ਼ਟੀਕੋਣ ਨਾਲ ਚੰਬੜੀਆਂ ਰਹਿਣ ਵਾਲੀਆਂ ਇਹੋ ਜਿਹੀਆ ਗਵਾਚੀਆਂ ਹੋਈਆਂ ਆਤਮਾਵਾਂ ਜਿਨ੍ਹਾਂ ਦੀ ਸਮਝ ਬਹੁਤ ਹੀ ਕਮਜ਼ੋਰ ਹੁੰਦੀ ਹੈ ਅਤੇ ਜਿਹੜੇ ਨਿਰਾਸਤਾ ਦੇ ਕੰਮ ਕਰਨੋਂ ਗੁਰੇਜ ਨਹੀ ਕਰਦੇ ਵਾਸਤਵ ਵਿਚ ਸੰਸਾਰ ਨੂੰ ਬਰਬਾਦ ਕਰਨ ਵਾਲੇ ਅਤੇ ਸੰਸਾਰ ਦੇ ਦੁਸ਼ਮਣ ਹੋ ਨਿਬੜਦੇ ਹਨ।[68] ਅਜਿਹੇ ਵਿਅਕਤੀ ਰਾਕਸ਼ਸ ਬੁੱਧੀ ਵਾਲੇ ਹੀ ਨਹੀਂ ਹੁੰਦੇ ਸਗੋਂ ਅਜਿਹੇ ਸੱਪ ਹੁੰਦੇ ਹਨ ਜਿਨ੍ਹਾਂ ਨੂੰ ਅਸੀ ਦੁੱਧ ਪਿਲਾਉਂਦੇ ਹਾਂ ਪਰੰਤੂ ਫਿਰ ਵੀ ਉਹ ਆਪਣੇ ਜ਼ਹਿਰ ਨੂੰ ਨਹੀਂ ਤਿਆਗਦੇ ਅਤੇ ਆਪਣੇ ਸੰਸਕਾਰਾਂ ਅਨੁਸਾਰ ਮਾੜੇ ਕਰਮ ਕਰਦੇ ਚਲੇ ਜਾਂਦੇ ਹਨ। ਕੋਈ ਵੀ ਸਲਾਹ ਅਥਵਾ ਨਿਰਦੇਸ਼ ਅਜਿਹੇ ਮਨਮੁਖਾਂ ਤੇ ਪ੍ਰਭਾਵ ਨਹੀਂ ਪਾਉਂਦਾ। ਮੌਤ ਤੋਂ ਬਾਅਦ ਉਨ੍ਹਾਂ ਨੇ ਉਜਾੜ ਬੀਆਬਾਨ ਵਰਗੇ ਨਰਕ ਵਿਚ ਹੀ ਜਾਣਾ ਹੁੰਦਾ ਹੈ ਕਿਉਂਕਿ ਪ੍ਰਭੂ ਨਾਮ ਤੋਂ ਬਿਨ੍ਹਾਂ ਉਨ੍ਹਾਂ ਨੂੰ ਹੋਰ ਕੁਝ ਵੀ ਬੰਧਨ ਮੁਕਤ ਨਹੀਂ ਕਰ ਸਕਦਾ।[69]

ਗੁਰੂ ਗ੍ਰੰਥ ਸਾਹਿਬ ਅਨੁਸਾਰ ਪ੍ਰਭੂ ਨਾਮ ਵਿਚ ਲੀਨਤਾ ਦਾ ਸਰਬ ਉੱਚ

ਲਾਭ ਤਾਂ ਹੀ ਪ੍ਰਾਪਤ ਹੋ ਸਕਦਾ ਹੈ ਜੇਕਰ ਲਾਲਚ, ਇੱਕਠਾ ਕਰੀ ਜਾਣ ਅਤੇ ਅਭਿਮਾਨ ਨੂੰ ਤਿਆਗਣ ਯੋਗ ਬੁਰਾਈਆਂ ਮੰਨ ਲਿਆ ਜਾਵੇ ਪਰੰਤੂ ਮਨਮੁਖ ਵਿਅਕਤੀ ਅਜਿਹਾ ਨਹੀਂ ਕਰ ਪਾਉਂਦਾ ਸਗੋਂ ਦੂਸਰੇ ਦੀ ਨਿੰਦਾ ਚੁਗਲੀ ਕਰਦੇ ਹੋਏ ਉਹ ਇੰਨਾਂ ਅੰਨ੍ਹਾ ਮੂਰਖ ਅਤੇ ਅਗਿਆਨੀ ਬਣ ਜਾਂਦਾ ਹੈ ਕਿ ਕਿਸੇ ਕਿਸਮ ਦਾ ਅਧਿਆਤਮਕ ਲਾਭ ਪ੍ਰਾਪਤ ਕਰਨ ਦੀ ਬਜਾਏ ਉਹ ਕੇਵਲ ਧਨ ਦੌਲਤ ਦਾ ਨੌਕਰ ਹੀ ਬਣ ਕੇ ਰਹਿ ਜਾਂਦਾ ਹੈ ਅਤੇ ਇਸ ਤਰ੍ਹਾਂ ਜੀਵਨ ਵਿਚ ਧੋਖਾ ਹੀ ਖਾਂਦਾ ਰਹਿੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਇਸ ਤੱਥ ਉੱਤੇ ਅਧਿਕ ਬਲ ਦਿੰਦੇ ਹਨ ਕਿ ਸੱਚਾ ਰਾਜਾ ਅਤੇ ਸਨਮਾਨ ਯੋਗ ਵਿਅਕਤੀ ਉਹੀ ਹੈ ਜਿਹੜਾ ਆਪਣੇ ਜੀਵਨ ਰੂਪੀ ਵਪਾਰ ਨੂੰ ਪ੍ਰਭੂ ਨਾਮ ਦੇ ਭਰੋਸੇ ਦੀ ਪੂੰਜੀ ਨਾਲ ਸ਼ੁਰੂ ਕਰਦਾ ਹੈ - ''ਲਾਹਾ ਨਾਮੁ ਰਤਨੁ ਜਪਿ ਸਾਰੁ''।। ਲਬੁ ਲੋਭੁ ਬੁਰਾ ਅੰਹਕਾਰੁ''।।[70] ਪਰੰਤੂ ਇਸ ਦੇ ਉਲਟ ਮਨਮੁਖ ਵਿਅਕਤੀ ਆਪਣੇ ਚਾਰ ਚੁਫੇਰੇ ਝੂਠ ਦੀ ਐਨੀ ਮੋਟੀ ਪਰਤ ਚੜ੍ਹਾ ਲੈਂਦਾ ਹੈ ਕਿ ਸਚਿਆਰ ਜੀਵਨ ਦਾ ਅੰਮ੍ਰਿਤ ਜਲ ਉਸ 'ਤੇ ਕੋਈ ਅਸਰ ਨਹੀਂ ਕਰਦਾ। ਗੁਰੂ ਨਾਨਕ ਦੇਵ ਮਨਮੁਖ ਦੀ ਤੁਲਨਾ ਕੱਲਰ ਵਾਲੀ ਜ਼ਮੀਨ ਨਾਲ ਕਰਦੇ ਹਨ ਜਿਸ ਵਿਚ ਕਿਸੇ ਕਿਸਮ ਦੀ ਖੇਤੀ ਕੋਈ ਲਾਭ ਨਹੀਂ ਪਹੁੰਚਾ ਸਕਦੀ। ਸਾਰੀਆਂ ਨਿਰਾਸਤਾਵਾਂ ਦੀ ਜੜ੍ਹ ਲੋਭ ਅਜਿਹੇ ਵਿਅਕਤੀ ਨੂੰ ਅੰਨਾ ਕਰ ਦਿੰਦਾ ਹੈ। ਕੇਵਲ ਸੱਚੇ ਪ੍ਰਭੂ ਦਾ ਹਿਰਦੇ ਵਿਚ ਨਿਵਾਸ ਕਰਨ ਦਾ ਆਹਰ ਹੀ ਉਸਦੇ ਮੰਨ ਦੇ ਜਹਿਰੀਲੇ, ਅਭਿਮਾਨ ਦੀ ਪਰਤ ਨੂੰ ਦੂਰ ਕਰ ਸਕਦਾ ਹੈ। ਗੁਰੂ ਨਾਨਕ ਦੇਵ ਜੀ ਭਾਵੇਂ ਆਮ ਵਿਅਕਤੀਆਂ ਨੂੰ ਇਹ ਸਲਾਹ ਦਿੰਦੇ ਹਨ ਕਿ ਉਹ ਸੰਸਿਆਂ ਨੂੰ ਛੱਡ ਕੇ ਗੁਰੂ ਦੀ ਸ਼ਰਨ ਵਿਚ ਆਉਣ ਪਰੰਤੂ ਮਨਮੁਖ ਲਈ ਉੱਥੇ ਵੀ ਆਸ ਦੀ ਕਿਰਨ ਥੋੜ੍ਹੀ ਮਧੱਮ ਹੀ ਹੈ। ਕਿਉਂਕਿ ਮਨਮੁਖ ਇਕ ਅਜਿਹਾ ਪੱਥਰ ਹੈ ਜਿਸਦਾ ਜੀਵਨ ਸਰਾਪਿਆ ਹੋਇਆ ਅਤੇ ਨੀਚ ਹੀ ਬਣਿਆ ਰਹਿੰਦਾ ਹੈ। ਅਜਿਹੇ ਪਥੱਰ ਨੂੰ ਭਾਵੇਂ ਕਿਤਨੇ ਹੀ ਸਮੇਂ ਲਈ ਪਾਣੀ ਵਿਚ ਰਖਿਆ ਜਾਵੇ ਲੇਕਿਨ ਉਹ ਅੰਦਰੂਨੀ ਤੌਰ ਤੇ ਸੁੱਕੇ ਦਾ ਸੁੱਕਾ ਰਹਿੰਦਾ ਹੈ, ''ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ''।।[71] ਵਿਅਕਤੀ ਨੂੰ ਕਦਾਚਿਤ ਉਸ ਪਰਮਾਤਮਾ ਨੂੰ ਕਦੀ ਵੀ ਭੁੱਲਣ ਦੀ ਲੋੜ ਨਹੀਂ ਹੈ ਕਿਉਂਕਿ ਸਾਡਾ ਸਰੀਰ ਤੇ ਸਾਡੀ ਆਤਮਾ ਦਾ ਮਾਲਕ ਉਹ ਪਰਮਾਤਮਾ ਹੀ ਹੈ। ਉਹ ਸਾਰਿਆਂ ਵਿਚ ਨਿਵਾਸ ਕਰਦਾ ਹੈ, ਸਾਰੇ ਜੀਵਾਂ ਨੂੰ ਆਪਣੇ ਕੋਲ ਆਉਣ ਦੇ ਯੋਗ ਸਮਝਦਾ ਹੈ ਪਰੰਤੂ ਮਨਮੁਖ ਵਿਅਕਤੀ ਇਧਰ ਉਧਰ ਦੌੜਦੇ ਹੋਏ ਭਟਕਦੇ ਰਹਿੰਦੇ ਹਨ ਅਤੇ ਸੰਸਾਰਿਕ ਪਦਾਰਥਾਂ ਦੇ ਪ੍ਰੇਮ ਵਿਚ ਪੂਰੀ ਤਰ੍ਹਾਂ ਗ੍ਰਸੇ ਹੋਏ ਜਨਮ ਮਰਨ ਦੇ ਚੱਕਰ ਵਿਚ ਪਏ ਰਹਿੰਦੇ ਹਨ। ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਹੇ ਪ੍ਰਭੂ ! ਇਹ ਵੀ ਤੇਰੀ ਹੀ ਰਜ਼ਾ ਹੈ ਕਿਉਂਕਿ ਤੈਨੂੰ ਉਹੀ ਭੁਲਾਈ ਰੱਖਦੇ ਹਨ ਜਿਨ੍ਹਾਂ ਨੂੰ ਤੂੰ ਹੀ ਭੁਲੇਖੇ ਵਿਚ ਪਾਇਆ ਹੋਇਆ ਹੈ, ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ।।[72]

ਗੁਰੂ ਨਾਨਕ ਦੇਵ ਜੀ ਤੀਰਥ ਅਸਥਾਨਾਂ ਤੇ ਜਾਣ ਵਾਲਿਆਂ ਨੂੰ ਅਤੇ ਕੇਵਲ ਬਾਹਰੀ ਸੱਚ ਦੇ ਅਭਿਆਸੀਆਂ ਨੂੰ ਮਨਮੁਖ ਕਹਿੰਦੇ ਹਨ। ਅਜਿਹੇ ਮਨਮੁਖ ਆਪਣੀ ਬਰਬਾਦੀ ਦੇ ਖੁਦ ਜ਼ਿੰਮੇਦਾਰ ਹੁੰਦੇ ਹਨ ਕਿਉਂਕਿ ਗੁਰਬਾਣੀ ਅਨੁਸਾਰ ਜੇਕਰ ਕੋਈ ਭੋਜਨ ਨਹੀਂ ਖਾਂਦਾ ਅਤੇ ਆਪਣੇ ਸਰੀਰ ਨੂੰ ਦੁੱਖ ਦੇਈ ਜਾਂਦਾ ਹੈ ਤਾਂ ਉਹ ਵਿਅਕਤੀ ਵਿਕਰਿਤ ਬੁੱਧੀ ਵਾਲਾ ਹੈ ਅਤੇ ਉਸ ਦਾ ਜਨਮ ਕੇਵਲ ਮਰਨ ਵਾਸਤੇ ਅਤੇ ਫਿਰ ਜਨਮ ਲੈਣ ਵਾਸਤੇ ਹੁੰਦਾ ਰਹਿੰਦਾ ਹੈ ਕਿਉਂਕਿ ਉਸ ਦੀ ਤ੍ਰਿਸ਼ਨਾ ਗੁਰੂ ਦੇ ਗਿਆਨ ਨੂੰ ਸਵੀਕਾਰ ਕੀਤੇ ਬਿਨਾਂ ਸਮਾਪਤ ਨਹੀਂ ਹੁੰਦੀ। ਅਸੀ ਇਹ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਮਨੁਖ ਅੰਦਰ ਅਤ੍ਰਿਪਤੀ ਦਾ ਸਿਲਸਿਲਾ ਬਣਿਆ ਹੀ ਰਹਿੰਦਾ ਹੈ ਅਤੇ ਉਹ ਹਮੇਸ਼ਾਂ 'ਹੋਰ' ਅਤੇ 'ਹੋਰ' ਵਾਸਤੇ ਤੜਫਦਾ ਹੀ ਰਹਿੰਦਾ ਹੈ; ਜਦੋਂ ਇਹ 'ਹੋਰ' 'ਹੋਰ' ਦੀ ਤੜਫ ਅਧਿਆਤਮਿਕ ਖੇਤਰ ਵਿਚ ਹੁੰਦੀ ਹੈ ਅਥਵਾ ਮਨੁਖਤਾਵਾਦੀ ਦ੍ਰਿਸ਼ਟੀਕੋਣ ਨੂੰ ਉਤਪੰਨ ਕਰਨ ਲਈ ਹੁੰਦੀ ਹੈ ਤਾਂ ਵਿਅਕਤੀ ਗੁਰਮੁਖ ਬਣ ਜਾਂਦਾ ਹੈ ਪਰੰਤੂ ਜੇਕਰ ਇਹੀ 'ਹੋਰ' 'ਹੋਰ' ਦੀ ਇੱਛਾ ਧਨ ਦੌਲਤ ਜੋੜਨ ਅਤੇ ਸਰੀਰ ਦੇ ਸੁੱਖਾਂ ਲਈ ਬਲਵਾਨ ਹੁੰਦੀ ਰਹਿੰਦੀ ਹੈ ਤਾਂ ਇਹੀ ਇੱਛਾ ਉਸਨੂੰ ਮਨਮੁਖ ਬਣਾ ਦਿੰਦੀ ਹੈ। ਅਜਿਹੇ ਮਨਮੁਖ ਨਾ ਇਸ ਪਾਰ ਤੇ ਰਹਿੰਦੇ ਹਨ ਤੇ ਨਾ ਹੀ ਅਗਲੇ ਪਾਰ ਤੇ ਜਾ ਸਕਦੇ ਹਨ –

ਅੰਤਿਰੁ ਮੈਲੁ ਤੀਰਥ ਭਰਮੀਜੈ ।।
ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ।।
ਕਿਰਤੁ ਪਇਆ ਦੋਸੁ ਕਾ ਕਉ ਦੀਜੈ ।।
ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ।।
ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ।।
ਮਨਮੁਖਿ ਜਨਮੈ ਜਨਮਿ ਮਰੀਜੈ ।।[73]

ਉਹ ਅੱਧ ਵਿਚਕਾਰ ਹੀ ਫਸੇ ਰਹਿੰਦੇ ਹਨ ਕਿਉਂਕਿ ਧਨ ਦੌਲਤ ਦਾ ਮੋਹ ਕਸ਼ਟਾਂ ਅਤੇ ਵਿਸ਼ (ਜ਼ਹਿਰ) ਦਾ ਇਕ ਬਿਖਮ ਸਾਗਰ ਹੈ ਜਿਸਨੂੰ ਪਾਰ ਨਹੀਂ ਕੀਤਾ ਜਾ ਸਕਦਾ।

ਮਾਇਆ ਮੋਹੁ ਦੁਖੁ ਸਾਗਰੁ ਹੈ ਬਿਖੁ ਦੁਤਰੁ ਤਰਿਆ ਨ ਜਾਇ।।[74]

ਮਨਮੁਖ ਵਿਅਕਤੀਆਂ ਦਾ ਜੀਵਨ ਉਦੋਂ ਹੀ ਚੰਗਾ ਅਤੇ ਲਾਭਦਾਇਕ ਬਣ ਸਕਦਾ ਹੈ ਜਦੋ ਉਹ ਪ੍ਰਭੂ ਨਾਮ ਨੂੰ ਪੂਰੀ ਤਰ੍ਹਾਂ ਸਮਰਪਿਤ ਹੋ ਕੇ ਗੁਰਮੁਖ ਵਿਅਕਤੀਆਂ ਦੀ ਸੰਗਤ ਵਿਚ ਆਉਂਦੇ ਹਨ ਅਤੇ ਜੀਵਨ ਵਿਚ ਕਥਨੀ ਤੇ ਕਰਨੀ ਦੇ ਅੰਤਰ ਨੂੰ ਸਮਾਪਤ ਕਰ ਲੈਂਦੇ ਹਨ। ਵਿਵਹਾਰਿਕ ਜੀਵਨ ਵਿਚ ਕਥਨੀ ਤੇ ਕਰਨੀ ਦੇ ਅੰਤਰ ਨੂੰ ਖਤਮ ਕਰਨਾ ਹੀ ਗੁਰਮੁਖ ਦਾ ਉਦੇਸ਼ ਹੈ।

## (ਹ) ਗੁਰਮੁਖ, ਬ੍ਰਹਮਗਿਆਨੀ ਅਤੇ ਖ਼ਾਲਸਾ

ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਨੂੰ ਸਿੱਧਾਂ ਵਲੋਂ ਕੀਤਾ ਪ੍ਰਸ਼ਨ, "ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ।।"[75] ਦਾ ਉੱਤਰ ਗੁਰੂ ਨਾਨਕ ਦੇਵ ਜੀ ਨੇ "ਗੁਰਮੁਖਿ ਖੋਜਤ ਭਏ ਉਦਾਸੀ।।"[76] ਦਿੱਤਾ। ਯੋਗੀਆਂ ਦਾ ਘਰ ਛੱਡਣ ਦਾ ਉਦੇਸ਼ ਹੋਰ ਸੀ ਤੇ ਗੁਰੂ ਨਾਨਕ ਦਾ ਲੰਮੇ ਸਮੇਂ ਲਈ ਸਫਰਾਂ ਤੇ ਜਾਣ ਦਾ ਉਦੇਸ਼ ਗੁਰਮੁਖਾਂ ਦੀ ਭਾਲ ਸੀ। ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਸਮੇਂ ਵੱਖ-ਵੱਖ ਸਥਾਨਾਂ ਤੇ ਸੰਗਤਾਂ ਦੀ ਸਥਾਪਨਾ ਕੀਤੀ। ਆਮ ਅਰਥਾਂ ਵਿਚ ਸੰਗਤ ਕੁਝ ਵਿਅਕਤੀਆਂ ਦੇ ਸਮੂਹ ਨੂੰ ਕਿਹਾ ਜਾਂਦਾ ਹੈ ਪਰੰਤੂ ਸਿੱਖ ਧਰਮ ਅਨੁਸਾਰ ਸੰਗਤ ਤੋਂ ਭਾਵ ਵਿਅਕਤੀਆਂ ਦਾ ਉਹ ਸਮੂਹ ਹੈ ਜਿਹੜੇ ਗੁਰੂ ਦੀ ਅਗਵਾਈ ਅਧੀਨ ਪਰਮਾਤਮਾ ਦਾ ਨਾਮ ਸਿਰਮਨ ਕਰਦੇ ਹਨ ਅਤੇ ਚੰਗੇ ਕਰਮਾਂ ਵੱਲ ਰੁਚਿਤ ਹੁੰਦੇ ਹਨ। ਸੰਗਤੀ ਜੀਵਨ ਸਿੱਖ ਧਰਮ ਦਾ ਮੂਲਾਧਾਰ ਹੈ। ਸਿੱਖ ਧਰਮ ਵਿਚ ਕਿਸੇ ਵੀ ਪੱਧਰ ਤੇ ਤਿਆਗਵਾਦ, ਇਕੱਲਵਾਦ ਜਾਂ ਵਿਅਕਤੀਵਾਦ ਪ੍ਰਵਾਣਿਤ ਨਹੀਂ ਹੈ। ਸਿੱਖ ਧਰਮ ਦੀ ਹਰ ਸੰਸਥਾ ਦਾ ਮੂਲ ਆਧਾਰ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਹੈ। ਇਸ ਵਿਚਾਰਧਾਰਾ ਅਧੀਨ ਹੀ ਗੁਰੂ ਸਾਹਿਬ ਨੇ ਸਰਬੱਤ ਦੇ ਭਲੇ ਵਾਸਤੇ ਬਰਾਬਰਤਾ ਲਿਆਉਣ ਲਈ ਲੰਗਰ ਦੀ ਪ੍ਰਥਾ ਚਲਾਈ ਜਿਸ ਵਿਚ ਬਿਨ੍ਹਾਂ ਕਿਸੇ ਭੇਦ-ਭਾਵ, ਊਚ-ਨੀਚ ਤੇ ਅਮੀਰ-ਗਰੀਬ ਦੇ ਵਿਤਕਰੇ ਨੂੰ ਖਤਮ ਕਰਕੇ ਸਭ ਨੂੰ ਇਕ ਪੰਗਤ ਵਿਚ ਬਿਠਾਇਆ ਤੇ ਸੰਗਤ ਰੂਪ ਵਿਚ ਇੱਕਠੇ ਹੋਏ ਵਿਅਕਤੀਆਂ ਨੂੰ 'ਗੁਰਮੁਖ' ਦਾ ਨਾਂ ਦਿੱਤਾ ਅਤੇ ਇਹ ਗੁਰਮੁਖ ਹੀ ਜਦੋਂ ਆਪਣੇ ਜੀਵਨ ਨੂੰ ਗੁਰਬਾਣੀ ਦੇ ਸੰਚੇ ਵਿਚ ਢਾਲ ਲੈਂਦਾ ਹੈ, ਉਸ ਵਿਚ ਇਤਨੀ ਸਮਰਥਾ ਤੇ ਆਤਮ-ਬਲ ਆ ਜਾਂਦਾ ਹੈ ਕਿ ਉਹ

> ਗੁਰਮੁਖਿ ਕੋਟਿ ਉਧਾਰਦਾ ਭਾਈ
> ਦੇ ਨਾਵੈ ਏਕ ਕਣੀ।।[77]

ਦੇ ਮਹਾਂਵਾਕ ਨੂੰ ਚਰਿਤਾਰਥ ਕਰਦਾ ਹੋਇਆ ਕਰੋੜਾਂ ਮਨੁੱਖਾਂ ਦਾ ਉਧਾਰ ਕਰ ਸਕਦਾ ਹੈ। ਜਿਵੇਂ ਸੂਰਜ ਚੜ੍ਹਦਾ ਹੈ ਤਾਂ ਸਾਰੇ ਸੰਸਾਰ ਵਿਚੋਂ ਅੰਧੇਰਾ ਦੂਰ ਹੋ ਜਾਂਦਾ ਹੈ, ਉਸੇ ਤਰ੍ਹਾਂ ਗੁਰਮੁਖ ਦੇ ਹਿਰਦੇ ਵਿਚ ਗੁਰੂ ਦੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਉਹ ਸਾਰੇ ਸੰਸਾਰ ਵਿਚੋਂ ਅਗਿਆਨ ਦਾ ਅੰਧੇਰਾ ਦੂਰ ਕਰ ਸਕਦਾ ਹੈ। ਗੁਰਮੁਖ ਉਹ ਮਨੁੱਖ ਹੈ ਜੋ ਸੇਵਾ, ਸਿਮਰਨ, ਸਤਿ, ਸੰਤੋਖ, ਦਇਆ ਆਦਿ ਸ਼ੁਭ ਗੁਣਾਂ ਨੂੰ ਧਾਰਨ ਕਰਕੇ ਆਪਣੇ ਜਨਮ ਨੂੰ ਸਫਲਾ ਕਰ ਸਕਦਾ ਹੈ, ਇਸ ਜਨਮ ਦਾ ਲਾਹਾ ਲੈ ਲੈਂਦਾ ਹੈ। ਇਸ ਤੱਥ ਨੂੰ ਗੁਰਬਾਣੀ ਵਿਚ ਇਉਂ ਵਰਨਨ ਕੀਤਾ ਗਿਆ ਹੈ :

ਗੁਰਮੁਖਿ ਲਾਹਾ ਲੈ ਗਏ
ਮਨਮੁਖ ਚਲੇ ਮੂਲੁ ਗਵਾਇ ਜੀਉ।।[78]

ਇਨ੍ਹਾਂ ਗੁਰਮੁਖਾਂ ਦੇ ਸਮੂਹ ਨੂੰ ਗੁਰਮੁਖ ਪੰਥ ਜਾਂ ਨਿਰਮਲ ਪੰਥ ਕਿਹਾ ਜਾਣ ਲਗਾ। ਗੁਰਮੁਖ ਉਹ ਸ਼ਖਸੀਅਤ ਹੈ, ਜਿਸ ਦੀ ਪ੍ਰਭਿਤਾ ਦੀ ਘਾੜਤ ਗੁਰ ਸ਼ਬਦ ਦੀ ਟਕਸਾਲ ਵਿਚੋਂ ਹੋਈ ਤੇ ਇਹ ਗੁਰਮੁਖ ਪੰਥ ਜਾਂ ਨਿਰਮਲ ਪੰਥ ਅਜਿਹਾ ਨਿਆਰਾ ਪੰਥ ਹੈ ਜਿਸ ਦਾ ਵਿਕਾਸ ਬ੍ਰਹਮ ਗਿਆਨੀਆਂ ਦੇ ਰੂਪ ਵਿਚ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੋਇਆ।

ਗੁਰੂ ਅਰਜਨ ਦੇਵ ਜੀ ਤਕ ਪਹੁੰਚਦੇ ਪਹੁੰਚਦੇ ਸਿੱਖ ਧਰਮ ਦਾ, ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਤ ਕੀਤੇ ਗਏ ਸਿਧਾਂਤਾਂ ਦੇ ਅਨੁਸਾਰ ਗੁਰਮਤ ਵੱਲ ਆਕਰਸ਼ਿਤ ਹੋਏ ਵਿਅਕਤੀਆਂ ਦਾ, ਆਂਤਰਿਕ ਅਤੇ ਬਾਹਰੀ ਰੂਪ ਵਿਚ ਇਸ ਤਰ੍ਹਾਂ ਦਾ ਸਮੁੱਚਾ ਵਿਕਾਸ ਹੋ ਚੁਕਿਆ ਸੀ ਕਿ ਸਦੀਆਂ ਤੋਂ ਅਸਮਾਨਤਾ ਵਹਿਮਾਂ ਭਰਮਾਂ ਦੇ ਬੰਧਨਾਂ ਨੂੰ ਮੰਨਣ ਵਾਲੇ ਲੋਕ ਹੁਣ ਕਾਫ਼ੀ ਹਦ ਤੱਕ ਸਮਾਜ ਦੀਆਂ ਇਨ੍ਹਾਂ ਅਦ੍ਰਿਸ਼ਟ ਜੰਜੀਰਾਂ ਤੋਂ ਆਪਣੇ ਆਪ ਨੂੰ ਮੁਕਤ ਕਰ ਚੁੱਕੇ ਸਨ। ਅਜਿਹੇ ਮੁਕਤ ਵਿਅਕਤੀਆਂ ਨੂੰ ਗੁਰੂ ਅਰਜਨ ਦੇਵ ਜੀ ਬ੍ਰਹਮ ਗਿਆਨੀ ਦਾ ਨਾਂ ਦਿੰਦੇ ਹਨ। ਇਸ ਤਰ੍ਹਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਜਦੋਂ ਸਧਾਰਣ ਮਾਨਵ ਸੰਸਾਰ ਵਿਚ ਰਹਿੰਦਿਆਂ ਹੋਇਆਂ ਸੰਸਾਰੀ ਨ ਹੋ ਕੇ ਗੁਰੂ ਅਨੁਸਾਰੀ ਜੀਵਨ ਬਤੀਤ ਕਰਨ ਲਗ ਜਾਂਦਾ ਹੈ ਤਾਂ ਉਹ ਗੁਰਮੁਖ ਦੀ ਪਦਵੀ ਪਾ ਲੈਂਦਾ ਹੈ। ਜਦੋਂ ਇਹ ਗੁਰਮੁਖ ਮਨ ਵਿਚ ਸੱਚੇ ਵਾਹਿਗੁਰੂ ਅਤੇ ਰਸਨਾ ਉੱਤੇ ਵੀ ਸੱਚੇ ਵਾਹਿਗੁਰੂ ਦਾ ਸਿਮਰਨ ਹੀ ਕਰਦਾ ਹੈ, ਇਸ ਸੱਚੇ ਪ੍ਰਭੂ ਤੋਂ ਬਿਨਾਂ ਹੋਰ ਕਿਸੇ ਦੁਨਿਆਵੀ ਪ੍ਰਭੂ ਦਾ ਸਰੂਪ ਨਹੀਂ ਵੇਖਦਾ ਤਾਂ ਉਹ ਬ੍ਰਹਮਗਿਆਨੀ ਕਹਾਉਂਦਾ ਹੈ। ਸੁਖਮਨੀ ਬਾਣੀ ਵਿਚ ਇਕ ਪੂਰੀ ਅਸ਼ਟਪਦੀ ਬ੍ਰਹਮ ਗਿਆਨੀ ਨੂੰ ਸਮਰਪਿਤ ਹੈ, ਜਿਸ ਵਿਚ ਗੁਰਮੁਖਾਂ ਦੀ ਸਤਸੰਗਤ ਦੇ ਫਲਸਰੂਪ ਪੈਦਾ ਹੋਈਆਂ ਸ਼ਖਸੀਅਤਾਂ ਦੇ ਗੁਣਾਂ ਦਾ ਵਿਸਤਾਰਪੂਰਵਕ ਵਰਨਨ ਕੀਤਾ ਗਿਆ ਹੈ। ਸੁਖਮਨੀ ਬਾਣੀ ਦੀ ਅਠਵੀਂ ਅਸ਼ਟਪਦੀ ਵਿਚ ਬ੍ਰਹਮ ਗਿਆਨੀ ਦੀ ਉੱਚੀ ਆਤਮਕ ਗਿਆਨ ਦੀ ਅਵਸਥਾ ਦਾ ਪੂਰਨ ਵਿਸਥਾਰ ਸਹਿਤ ਵਰਨਨ ਹੈ। ਗੁਰੂ ਅਰਜਨ ਦੇਵ ਜੀ ਬ੍ਰਹਮਗਿਆਨੀ ਦੇ ਨਿਰਲੇਪਤਾ ਦੇ ਗੁਣ ਨੂੰ ਆਪਣੀ ਬਾਣੀ ਵਿਚ ਇਸ ਤਰ੍ਹਾਂ ਬਿਆਨਦੇ ਹਨ :

ਬ੍ਰਹਮ ਗਿਆਨੀ ਸਦਾ ਨਿਰਲੇਪ।।
ਜੈਸੇ ਜਲ ਮਹਿ ਕਮਲ ਅਲੇਪ।।[79]

ਭਾਵ ਜਿਸ ਤਰ੍ਹਾਂ ਕਮਲ ਦਾ ਫੁੱਲ ਪਾਣੀ ਵਿਚ ਰਹਿੰਦਾ ਹੋਇਆ ਵੀ ਪਾਣੀ ਦੀ ਛੋਹ ਤੋਂ ਪਰ੍ਹੇ ਰਹਿੰਦਾ ਹੈ, ਪਾਣੀ ਵਿਚ ਭਿੱਜਦਾ ਨਹੀਂ ਏਸੇ ਤਰ੍ਹਾਂ ਬ੍ਰਹਮਗਿਆਨੀ

ਸੰਸਾਰ ਵਿਚ ਰਹਿੰਦਾ ਹੋਇਆ ਸੰਸਾਰਕ ਮੋਹ ਰੂਪੀ ਚਿੱਕੜ ਤੋਂ ਅਭਿੱਜ ਰਹਿੰਦਾ ਹੈ। ਜਿਸ ਤਰ੍ਹਾਂ ਸੂਰਜ ਦਾ ਕੁਦਰਤੀ ਸੁਭਾਓ ਹੈ ਕਿ ਉਹ ਸਾਰੇ ਰਸਾਂ ਨੂੰ ਸੁਕਾ ਦਿੰਦਾ ਹੈ ਪਰ ਆਪ ਉਸ ਦੇ ਪ੍ਰਭਾਵ ਤੋਂ ਅਸੰਗ ਰਹਿੰਦਾ ਹੈ। ਗੁਰੂ ਅਰਜਨ ਦੇਵ ਜੀ ਇਸ ਅਠਵੀਂ ਅਸ਼ਟਪਦੀ ਦੀ ਦੂਸਰੀ ਪਉੜੀ ਵਿਚ ਬ੍ਰਹਮਗਿਆਨੀ ਦਾ ਚਿਤਰ ਪੇਸ਼ ਕਰਦੇ ਹੋਏ ਕਹਿੰਦੇ ਹਨ ਕਿ ਜਿਵੇਂ ਜਲ ਨੂੰ ਮੈਲ ਨਹੀਂ ਲਗਦੀ ਇਸੀ ਤਰ੍ਹਾਂ ਬ੍ਰਹਮ ਗਿਆਨੀ ਦਾ ਹਿਰਦਾ ਵੀ ਨਿਰਮਲ ਹੁੰਦਾ ਹੈ।

ਬ੍ਰਹਮਗਿਆਨੀ ਨੂੰ ਨਿਰਲੇਪ, ਨਿਰਦੋਖ, ਨਿਰਮਲ, ਧੀਰਜਵਾਨ ਤਾਂ ਦਸਿਆ ਹੀ ਗਿਆ ਹੈ ਪਰ ਉਸ ਦਾ ਵੱਡਾ ਗੁਣ ਉਸ ਦੀ ਸਮਾਨ ਦ੍ਰਿਸ਼ਟੀ ਜਾਂ ਸਮਦਰਸ਼ਤਾ ਮੰਨਿਆ ਗਿਆ ਹੈ।[80] ਸਰਬੱਤ ਦਾ ਭਲਾ ਚਾਹੁਣ ਵਾਲਾ ਬ੍ਰਹਮ ਗਿਆਨੀ ਸਾਰੇ ਕਿਸਮ ਦੇ ਬੰਧਨਾਂ ਤੋਂ ਮੁਕਤ ਮੰਨਿਆ ਗਿਆ ਹੈ। ਬੰਧਨਾਂ ਤੋਂ ਉਸ ਦੀ ਮੁਕਤੀ ਇਸ ਲਈ ਸੰਭਵ ਹੈ ਕਿਉਂਕਿ ਉਸ ਦੀ ਜੀਵਨ ਜੁਗਤ ਕਾਮ, ਕ੍ਰੋਧ, ਲੋਭ ਅਤੇ ਅਹੰਕਾਰ ਆਦਿ ਦੀਆਂ ਪਰਤਾਂ ਦੇ ਨਾਲ ਦੱਬੀ ਹੋਈ ਨ ਹੋ ਕੇ ਨਿਰਮਲ, ਸਰਲ, ਅਤੇ ਸਪਸ਼ਟ ਜੀਵਨ ਜੁਗਤ ਹੁੰਦੀ ਹੈ।

ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ।।
ਬ੍ਰਹਮ ਗਿਆਨੀ ਕਾ ਭੋਜਨੁ ਗਿਆਨ।।
ਨਾਨਕ ਬ੍ਰਹਮ ਗਿਆਨੀ ਦਾ ਬ੍ਰਹਮ ਧਿਆਨੁ।।[81]

ਪ੍ਰਾਚੀਨ ਭਾਰਤੀ ਚਿੰਤਨ ਦੇ ਅਨੁਸਾਰ ਅਤੇ ਖਾਸ ਤੋਰ ਤੇ ਸ਼ੰਕਰਾਚਾਰਯ ਦੀਆਂ ਰਚਨਾਵਾਂ ਵਿਚੋਂ ਮਹੱਤਵ ਪੂਰਨ 'ਭਾਸ਼ਯ' ਜੋ ਕਿ ਸਭ ਤੋਂ ਪੁਰਾਣਾ ਵਿਆਖਿਆਪਰਕ ਕੰਮ ਹੈ, ਵਿਚ ਅਜਿਹੇ ਸੰਕੇਤ ਮਿਲਦੇ ਹਨ ਕਿ ਗਿਆਨਵਾਨ ਵਿਅਕਤੀ ਨੂੰ ਕਰਮਾਂ ਦਾ ਪੂਰਨ ਤਿਆਗ ਕਰਨਾ ਚਾਹੀਦਾ ਹੈ। ਗਿਆਨ ਅਤੇ ਕਰਮ ਦਾ ਉਹੀ ਸੰਬੰਧ ਹੈ ਜੋ ਪ੍ਰਕਾਸ਼ ਅਤੇ ਹਨੇਰੇ ਦਾ ਹੈ। ਜਦੋਂ ਵਿਅਕਤੀ ਨੂੰ ਅੰਤਮ ਸੱਚ-ਬ੍ਰਹਮ ਦੇ ਸਰੂਪ ਬਾਰੇ ਸੱਚਾ ਗਿਆਨ ਪ੍ਰਾਪਤ ਹੋ ਜਾਂਦਾ ਹੈ ਅਤੇ ਹੁਣ ਜਦੋਂ ਉਸ ਲਈ ਕੋਈ ਕਾਰਨ ਨਹੀਂ ਹੈ ਕਿ ਉਹ ਕਰਮ ਕਰਦਾ ਚਲਿਆ ਜਾਏ, ਉਹ ਫਿਰ ਵੀ ਕਰਮ ਕਰਦਾ ਹੈ ਅਤੇ ਦੂਜਿਆਂ ਨੂੰ ਵੀ ਕਰਮ ਕਰਨ ਦੀ ਪ੍ਰੇਰਨਾ ਦਿੰਦਾ ਹੈ ਤਾਂ ਉਸ ਦੇ ਕਰਮ, ਉਸ ਦੇ ਪ੍ਰਾਪਤ ਗਿਆਨ ਦੇ ਨਾਲ ਮੇਲ ਨਹੀਂ ਖਾਣਗੇ ਅਰਥਾਤ ਜੇ ਗਿਆਨਵਾਨ ਵਿਅਕਤੀ ਅਜੇ ਵੀ ਕਾਰਜਸ਼ੀਲ ਹੈ ਤਾਂ ਸਮਝ ਲਉ ਉਸਨੂੰ ਗਿਆਨ ਪ੍ਰਾਪਤ ਹੀ ਨਹੀਂ ਹੋਇਆ। ਪਰ ਗੁਰਮਤ ਬ੍ਰਹਮ-ਗਿਆਨੀ ਨੂੰ ਕਿਰਿਆਹੀਣ ਨਹੀਂ ਮੰਨਦਾ। ਗੁਰੂ ਅਰਜਨ ਦੇਵ ਜੀ ਤਾਂ ਸਪਸ਼ਟ ਹੀ ਕਹਿੰਦੇ ਹਨ ਕਿ ਬ੍ਰਹਮ ਗਿਆਨੀ ਪਰਉਪਕਾਰ ਉਮਾਹਾ'[82] ਅਤੇ ਇਸੇ ਕਥਨ ਦੀ ਫਿਰ ਪੁਸ਼ਟੀ ਕਰਦੇ ਹਨ:

ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ।।[83]

ਬ੍ਰਹਮ ਗਿਆਨੀ ਕਿਸੇ ਦਾ ਵੀ ਬੁਰਾ ਨਹੀਂ ਲੋਚਦਾ, ਉਸ ਦੇ ਮਨ ਵਿਚ ਸੱਚਾ ਪਰਮੇਸ਼ਰ ਵਸੱਦਾ ਹੈ, ਉਸਦੀ ਜ਼ੁਬਾਨ ਤੇ ਸੱਚੇ ਦਾ ਹੀ ਨਾਮ ਹੁੰਦਾ ਹੈ, ਉਹ ਉਸ ਇਕ ਤੋਂ ਬਿਨ੍ਹਾਂ ਹੋਰ ਕਿਸੇ ਨੂੰ ਵੀ ਨਹੀਂ ਦੇਖਦਾ ਭਾਵ ਉਸ ਨੂੰ ਸਾਰਿਆਂ ਵਿਚ ਕੇਵਲ ਇਕ ਪਰਮਾਤਮਾ ਦਾ ਹੀ ਰੂਪ ਦਿਖਾਈ ਦਿੰਦਾ ਹੈ। ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਕਹਿੰਦੇ ਹਨ ਕਿ ਜਿਹੜਾ ਮਨੁੱਖ ਪ੍ਰਭੂ ਨਾਲ ਡੂੰਘੀ ਸਾਂਝ ਪਾਈ ਰਖਦਾ ਹੈ, ਓਹ ਮਾਇਆ ਤੋਂ ਇਉਂ ਨਿਰਲੇਪ ਰਹਿੰਦਾ ਹੈ ਜਿਵੇਂ ਸੂਰਜ ਚੰਗੇ ਮੰਦੇ ਹਰੇਕ ਥਾਂ ਆਪਣੀ ਰੋਸ਼ਨੀ ਦੇ ਕੇ ਮੈਲ ਆਦਿਕ ਤੋਂ ਸਾਫ਼ ਹੈ। ਬ੍ਰਹਮ ਨਾਲ ਜਾਣ ਪਛਾਣ ਰਖਣ ਵਾਲਾ ਬ੍ਰਹਮ ਗਿਆਨੀ ਮਾੜਿਆਂ ਨੂੰ ਭਾਵ ਬੁਰੇ ਕਰਮ ਕਰਨ ਵਾਲਿਆਂ ਨੂੰ ਸੁਅੱਛ ਕਰਨ ਲਈ ਉਨ੍ਹਾਂ ਦੀ ਸੰਗਤ ਕਰਦਾ ਹੋਇਆ ਆਪ ਨਿਰਦੋਸ਼ ਰਹਿੰਦਾ ਹੈ :

ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ।।
ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ।।[84]

ਅਜਿਹੇ ਬ੍ਰਹਮ ਗਿਆਨੀ ਦੇ ਦਰਸ਼ਨ ਵੱਡੇ ਭਾਗਾਂ ਵਾਲੇ ਨੂੰ ਹੀ ਹੁੰਦੇ ਹਨ। ਬ੍ਰਹਮਗਿਆਨੀ ਨੂੰ ਤਾਂ ਸ਼ਿਵ ਵਰਗੇ ਵੱਡੇ ਦੇਵਤੇ ਵੀ ਖੋਜਦੇ ਹਨ :

ਬ੍ਰਹਮ ਗਿਆਨੀ ਦਾ ਦਰਸੁ ਬਡਭਾਗੀ ਪਾਈਐ।।
ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ।।
ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ।।
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ।।[85]

ਗੁਰੂ ਅਮਰਦਾਸ ਜੀ "ਗੂਜਰੀ ਕੀ ਵਾਰ" ਵਿਚ ਬ੍ਰਹਮ ਗਿਆਨੀ ਬਾਰੇ ਕਹਿੰਦੇ ਹਨ ਕਿ ਇਸ ਸੰਸਾਰ ਵਿਚ ਕੋਈ ਵਿਰਲਾ ਹੀ ਹੈ ਜਿਸਨੇ ਬ੍ਰਹਮ ਨੂੰ ਜਾਣ ਲਿਆ ਹੈ। ਹਉਮੈ ਰਹਿਤ ਜੀਵ ਜਿਸਨੇ ਬ੍ਰਹਮ ਨੂੰ ਜਾਣ ਲਿਆ ਹੈ, ਉਸਨੂੰ ਮਿਲਿਆਂ ਵੀ ਸਦਾ ਸੁਖ ਮਿਲਦਾ ਹੈ :

ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ
ਜਿ ਹਉਮੈ ਮੇਟਿ ਸਮਾਏ।।
ਨਾਨਕ ਤਿਸ ਨੋ ਮਿਲਿਆ ਸਦਾ ਸੁਖੁ ਪਾਈਐ
ਜਿ ਅਨਦਿਨੁ ਹਰਿ ਨਾਮੁ ਧਿਆਏ।।[86]

ਬ੍ਰਹਮ ਗਿਆਨੀ ਬੇਅੰਤ ਗੁਣਾਂ ਦੇ ਭੰਡਾਰਿਆਂ ਦਾ ਮਾਲਕ ਹੈ। ਬ੍ਰਹਮ-ਗਿਆਨੀ ਦਾ ਜੀਵਨ ਇਕ ਸੰਪੂਰਨ ਜੀਵਨ ਹੈ। ਬ੍ਰਹਮ ਗਿਆਨੀ ਸੰਸਾਰ ਦਾ ਉਧਾਰ ਕਰਨ ਲਈ ਬ੍ਰਹਮ ਦਾ ਸਰਗੁਣੀ ਸਰੂਪ ਹੈ ਪਰ ਬ੍ਰਹਮ ਗਿਆਨੀ ਓਹੀ ਬਣ ਸਕਦਾ ਹੈ ਜਿਸਨੂੰ ਪ੍ਰਭੂ ਆਪ ਬਣਾਵੈ। ਇਸ ਦਾ ਮਾਰਗ ਐਸ਼ਾ ਮਾਰਗ ਹੈ

ਜਿੱਥੇ ਬ੍ਰਹਮ ਤੇ ਜੀਵ ਦੀ ਵਿੱਥ ਮਿੱਟ ਜਾਂਦੀ ਹੈ।

ਬ੍ਰਹਮ ਗਿਆਨੀ ਦੇ ਅਜਿਹੇ ਚਿਤਰ ਨੂੰ ਬਾਅਦ ਵਿਚ ਗੁਰੂ ਗੋਬਿੰਦ ਸਿੰਘ ਜੀ ਵੀ ਖ਼ਾਲਸਾ ਸਾਜਣ ਦੀ ਤਿਆਰੀ ਵੇਲੇ ਇਕ ਪੂਰਨ ਰੂਪ ਵਿਚ ਵਿਕਸਿਤ ਸਖਸ਼ੀਅਤ ਦੇ ਰੂਪ ਵਿਚ ਚਿਤਰਦੇ ਹਨ ਅਤੇ ਉਸਨੂੰ 'ਖਾਲਸਾ' ਨਾਂ ਦਿੰਦੇ ਹਨ।

### ਖ਼ਾਲਸਾ

ਹਰੇਕ ਵਰਗ, ਜਾਤੀ, ਧਰਮ ਅਤੇ ਸਮੁਦਾਇ ਦੇ ਜੀਵਨ ਵਿਚ ਇਕ ਅਜਿਹਾ ਵੀ ਦਿਨ ਆਉਂਦਾ ਹੈ ਜਦੋਂ ਇਸ ਦਾ ਰੂਪ ਬਦਲਦਾ ਹੈ ਅਤੇ ਇਸ ਦੇ ਨਾਲ ਹੀ ਉਸ ਦਾ ਇਤਿਹਾਸ ਵੀ ਬਦਲ ਜਾਂਦਾ ਹੈ। ਸਿੱਖ ਧਰਮ ਦੇ ਜੀਵਨ ਵਿਚ ਵੀ ਇਕ ਅਜਿਹਾ ਦਿਨ ਆਇਆ ਜਦੋਂ ਗੁਰੂ ਨਾਨਕ ਦੇਵ ਹੀ ਸੰਤ-ਸਿਪਾਹੀ ਬਣ ਕੇ ਉਭਰੇ । ਇਹ ਮਹਾਨ ਪਰਿਵਰਤਨ 1699 ਈ: ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ 'ਖ਼ਾਲਸਾ' ਦੀ ਸਥਾਪਨਾ ਨਾਲ ਹੋਇਆ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਖ਼ਾਲਸਾ' ਦੇ ਅਰਥ ਸ਼ੁਧ, ਨਿਰੋਲ, ਜੋ ਸੰਪਤੀ ਸਿਧੀ ਬਾਦਸ਼ਾਹ ਦੇ ਅਧੀਨ ਹੋਵੇ, ਅਕਾਲੀ ਧਰਮਧਾਰੀ, ਨਾਨਕ ਪੰਥੀ ਕੀਤੇ ਹਨ।[੪੭] ਡਾ. ਗੰਡਾ ਸਿੰਘ ਮੰਨਦੇ ਹਨ ਕਿ ਖ਼ਾਲਸਾ ਦਾ ਮੂਲ ਅਰਬੀ ਸ਼ਬਦ 'ਖਾਲਸਾ' ਖਾਲਿਸਾ ਹੈ ਜਿਸ ਦੇ ਅਰਥ ਹਨ : ਪਵਿੱਤਰ, ਨਿਰਮਲ, ਸਿੱਧਾ। ਪਰ ਗੁਰੂ ਸਾਹਿਬ ਨੇ ਇਸਨੂੰ ਵਿਸ਼ੇਸ਼ ਕਰਕੇ ਸੰਕੇਤਕ, ਤਕਨੀਕੀ ਅਰਥਾਂ ਵਿਚ ਵਰਤਿਆ ਹੈ। ਗੁਰੂ ਸਾਹਿਬ ਦੇ ਸਮੇਂ ਮੁਗਲ ਰਾਜ ਦੀ ਸਰਕਾਰੀ ਦਫ਼ਤਰੀ ਭਾਸ਼ਾ ਵਿਚ ਖਾਲਸਾ ਉਹ ਜ਼ਮੀਨ, ਇਲਾਕੇ ਜਾਂ ਮਾਲੀਏ ਆਦਿ ਨੂੰ ਕਹਿੰਦੇ ਹਨ, ਜਿਸ ਦਾ ਸੰਬੰਧ ਸਿੱਧਾ ਸਰਕਾਰ ਜਾਂ ਬਾਦਸ਼ਾਹ ਨਾਲ ਹੁੰਦਾ ਸੀ ਅਤੇ ਜਾਗੀਰਦਾਰ ਦੀ ਵਿਚੋਲਗੀ ਨਾਲ ਨਹੀਂ ਸੀ ਹੁੰਦਾ। ਜਦ ਕਿਸੇ ਜਮੀਨ ਇਲਾਕੇ, ਪਿੰਡ ਆਦਿ ਦੇ ਜਾਗੀਰਦਾਰਾਂ ਨੂੰ ਹਟਾ ਕੇ ਸਰਕਾਰ ਜਾਂ ਬਾਦਸ਼ਾਹ ਵੱਲੋਂ ਉਸਦਾ ਪ੍ਰਬੰਧ ਸਿੱਧਾ ਆਪਣੇ ਅਧਿਕਾਰ ਵਿਚ ਲੈ ਲਿਆ ਜਾਂਦਾ ਸੀ ਤਾਂ ਕਿਹਾ ਜਾਂਦਾ ਸੀ ਕਿ ਹੁਣ ਇਹ 'ਖਾਲਸਾ' ਕੀਤਾ ਗਿਆ ਹੈ ਅਰਥਾਤ ਜਾਗੀਰਦਾਰ ਦੀ ਵਿਚੋਲਗੀ ਹਟਾ ਦਿੱਤੀ ਗਈ ਹੈ। ਬਿਲਕੁਲ ਇਨ੍ਹਾਂ ਹੀ ਅਰਥਾਂ ਵਿਚ ਸ਼ਬਦ ਖਾਲਸਾ ਗੁਰੂ ਸਾਹਿਬ ਨੇ ਵਰਤਿਆ ਹੈ।[੪੮] ਸਰੂਪ ਦਾਸ 'ਭੱਲਾ' ਅਨੁਸਾਰ 'ਖਾਲਸਾ' ਉਹ ਹੈ ਜੋ ਮਸੰਦ ਅਧੀਨ ਨ ਹੋ ਕੇ ਸਿੱਧਾ ਗੁਰੂ ਦੇ ਅਧੀਨ ਹੈ :

> ਮੈਂ ਸਭ ਸੰਗਤ ਦਈ ਥੀ ਤੁਮ ਕੋ ਕਰ ਜਾਗੀਰ।।
> ਅਬ ਖਾਲਸਾ ਭਇਆ ਮਿਟਾ ਦੁਖ ਭੀਰ।
> ਅਬ ਮਸੰਦ ਮੈਂ ਕੀਨੇ ਦੂਰ।
> ਸਭ ਕੀਆ ਖਾਲਸਾ ਮਿਲੈ ਹਜੂਰ।[੪੯]

ਗੁਰਬਾਣੀ ਵਿਚ ਸਭ ਤੋਂ ਪਹਿਲਾਂ ਖ਼ਾਲਸਾ ਸ਼ਬਦ ਦੀ ਵਰਤੋਂ ਭਗਤ ਕਬੀਰ ਨੇ ਕੀਤੀ 'ਕਹੁ ਕਬੀਰ ਜਨ ਪਏ ਖ਼ਾਲਸੇ'। ਖ਼ਾਲਸਾ ਸ਼ਬਦ ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੇ ਹੁਕਮਨਾਮਿਆਂ ਵਿਚ ਗੁਰੂ ਸੰਗਤਾਂ ਲਈ ਵਰਤਿਆ ਗਿਆ ਹੈ। ਗੁਰੂ ਹਰਿਗੋਬਿੰਦ ਸਾਹਿਬ ਲਿਖਦੇ ਹਨ :

ਪੂਰਬ ਕੀ ਸੰਗਤਿ ਗੁਰੂ ਕਾ ਖਾਲਸਾ ਹੋਇ।।[੫੦]

ਨੌਵੇਂ ਗੁਰੂ ਜੀ ਦੀ ਲਿਖਤ ਹੈ,

''ਪਟਣੇ ਦੀ ਸੰਗਤਿ ਸ੍ਰੀ ਗੁਰੂ ਜੀ ਦਾ ਖਾਲਸਾ ਹੈ।।''[੫੧]

ਉਪਰੋਕਤ ਲਿਖਤਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਜਿੱਥੇ ਗੁਰੂ ਸਾਹਿਬ ਨੇ ਮਸੰਦਾਂ ਦੀ ਵਿਚੋਲਗੀ ਖ਼ਤਮ ਕਰਕੇ ਸੰਗਤਾਂ ਨੂੰ ਸਾਰੇ ਅਧਿਕਾਰ ਦੇ ਕੇ ਸਿੱਧਾ ਗੁਰੂ ਨਾਲ ਸੰਬੰਧ ਰੱਖਣ ਲਈ ਕਿਹਾ, ਉੱਥੇ ਉਸ ਸੰਗਤ ਨੂੰ ਗੁਰੂ ਘਰ ਵਿਚ 'ਖਾਲਸਾ' ਕਹਿਣ ਦੀ ਰਵਾਇਤ ਸੀ। ਖਾਲਸਾ ਗੁਰਮਤਿ ਦੀ ਅਧਿਆਤਮਿਕ ਅੰਤਰ-ਦ੍ਰਿਸ਼ਟੀ ਦੀ ਸਿਖਰ ਸੀ। 'ਖਾਲਸਾ' ਸ਼ਬਦ ਦਾ ਚਿੰਤਨ ਗੁਰੂ ਨਾਨਕ ਦੇਵ ਜੀ ਤੋਂ ਅਰੰਭ ਹੋ ਕੇ ਗੁਰੂ ਗੋਬਿੰਦ ਸਿੰਘ ਤੱਕ ਸਿੱਖ ਲਹਿਰ ਵਲ ਲੈ ਜਾਂਦਾ ਹੈ। ਇਸ ਲਹਿਰ ਨੇ ਪੰਜਾਬ ਦੀ ਧਰਤੀ ਤੇ ਦੋ ਇਨਕਲਾਬ ਲਿਆਂਦੇ। ਪਹਿਲਾ ਇਨਕਲਾਬ ਸਭਿਆਚਾਰਕ ਇਨਕਲਾਬ ਹੈ, ਜਿਸ ਦੇ ਸਿੱਟੇ ਵਜੋਂ ਪੰਜਾਬ ਵਾਸੀਆਂ ਨੂੰ ਜਾਤ-ਪਾਤ, ਬੁੱਤ ਪੂਜਾ ਰਾਹੀਂ ਮਨੁੱਖ ਨੂੰ ਗਤੀਹੀਣ ਕਰਨ ਵਾਲੀ ਬ੍ਰਾਹਮਣ ਸੰਸਕ੍ਰਿਤੀ ਤੋਂ ਛੁਟਕਾਰਾ ਮਿਲਿਆ। ਦੂਸਰਾ ਇਨਕਲਾਬ ਰਾਜਸੀ ਇਨਕਲਾਬ ਸੀ, ਜਿਸ ਦਾ ਅਰੰਭ ਗੁਰੂ ਨਾਨਕ ਦੇਵ ਜੀ ਦੀ ਰਾਜਸੀ ਚੇਤਨਾ ਦੁਆਰਾ ਹੋਇਆ ਅਤੇ ਸਮਾਂ ਪਾ ਕੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਮੁਗਲ ਸਲਤਨਤ ਨਾਲ ਹਥਿਆਰਬੰਦ ਟੱਕਰ ਲਈ ਤੇ ਬੰਦਾ ਬਹਾਦਰ ਵੇਲੇ ਮੁਗਲ ਸਲਤਨਤ ਦਾ ਖ਼ਾਤਮਾ ਕਰਕੇ ਖਾਲਸਾ ਰਾਜ ਦੀ ਨੀਂਹ ਰਖੀ ਗਈ। ਖ਼ਾਲਸਾ ਇਨ੍ਹਾਂ ਦੋਹਾਂ ਇਨਕਲਾਬਾਂ ਦੀ ਦੇਣ ਹੈ।

ਖ਼ਾਲਸੇ ਦੀ ਸਥਾਪਨਾ ਕਿਸੇ ਤਤਕਾਲੀ ਕਾਰਨ ਦਾ ਸਿੱਟਾ ਨਹੀਂ ਹੈ। ਖ਼ਾਲਸੇ ਦੀ ਸਿਰਜਨਾ ਲਈ ਦਸ ਗੁਰੂਆਂ ਨੇ ਇਕ ਜੋਤ ਹੋ ਕੇ ਦੋ ਸਦੀਆਂ ਸਮਾਂ ਲਗਾਇਆ, ਸਮੇਂ ਦੀ ਨੁਹਾਰ ਨੂੰ ਮਹਿਸੂਸ ਕਰਦਿਆਂ ਗੁਰੂ ਹਰਗੋਬਿੰਦ ਸਾਹਿਬ ਨੇ ਸਿੱਖਾਂ ਨੂੰ ਸ਼ਸਤਰਬੱਧ ਹੋਣ ਦਾ ਹੁਕਮ ਦਿੱਤਾ ਤੇ ਆਪ ਭਗਤੀ ਤੇ ਸ਼ਕਤੀ ਭਾਵ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਤੇ ਅਕਾਲ ਤਖ਼ਤ ਸਾਹਿਬ ਦੀ ਰਚਨਾ ਕੀਤੀ ਜੋ ਕਿ ਸਿੱਖ ਪੰਥ ਦੀ ਸ਼ਕਤੀ ਦਾ ਪ੍ਰਤੀਕ ਜਾਣਿਆ ਜਾਂਦਾ ਹੈ ਕਿਉਂਕਿ ਹਰਿਮੰਦਰ ਸਾਹਿਬ ਅਧਿਆਤਮਿਕਤਾ ਜਾਂ ਭਗਤੀ ਦੇ ਪ੍ਰਤੀਕ ਵਜੋਂ ਪਹਿਲਾਂ ਹੀ ਸਥਿਤ ਸੀ। ਗੁਰੂ ਹਰਗੋਬਿੰਦ ਸਾਹਿਬ ਰਾਹੀਂ ਮੀਰੀ-ਪੀਰੀ ਦਾ ਸਿਧਾਂਤ ਕਾਇਮ ਕਰਨ ਨਾਲ ਸਿੱਖ ਰਾਜਨੀਤੀ ਦਾ ਇਕ ਅਧਾਰ ਬਣ ਗਿਆ ਜਿਸ ਦਾ ਭਾਵ ਸੀ

ਕਿ ਸਿੱਖ ਧਰਮ ਵਿਚ ਧਰਮ ਅਤੇ ਸਿਆਸਤ ਨਾਲੋ ਨਾਲ ਚਲਦੇ ਹਨ। ਇਹ ਦੋ ਤਾਕਤਾਂ ਇਕ ਦੂਜੇ ਤੋਂ ਅਨਿੱਖੜ ਹਨ ਅਤੇ ਇਕ ਦੂਜੇ ਦੀਆਂ ਸਹਾਇਕ ਵੀ ਹਨ। ਡਾ. ਜਸਬੀਰ ਸਿੰਘ ਆਹਲੂਵਾਲੀਆ ਨੇ ਮੀਰੀ-ਪੀਰੀ ਜਾਂ ਧਰਮ ਅਤੇ ਸਿਆਸਤ ਨੂੰ ਦਰਿਆ ਦੇ ਦੋ ਕੰਢਿਆਂ ਨਾਲ ਤੁਲਨਾ ਦਿੱਤੀ ਹੈ। ਜਿਵੇਂ ਦਰਿਆ ਦੇ ਦੋਵੇਂ ਕੰਢੇ ਇਕ ਦੂਜੇ ਦੇ ਸਮਾਨੰਤਰ ਹੁੰਦੇ ਹਨ ਅਤੇ ਨਾਲੋ ਨਾਲ ਚਲਦੇ ਹਨ। ਇਨ੍ਹਾਂ ਵਿਚ ਜੇ ਇਕ ਕੰਢਾ ਖ਼ਤਮ ਹੋ ਜਾਵੇ ਤਾਂ ਦਰਿਆ ਦੀ ਹੋਂਦ ਹੀ ਖ਼ਤਮ ਹੋ ਜਾਂਦੀ ਹੈ। ਦੋਵੇਂ ਕੰਢੇ ਨਾ ਤਾਂ ਇਕ ਦੂਜੇ ਦੇ ਵਿਰੋਧੀ ਹਨ ਅਤੇ ਨਾ ਹੀ ਇਕ ਦੂਜੇ ਦੇ ਅਧੀਨ। ਸਗੋਂ ਦੋਵੇਂ ਸਮਾਨੰਤਰ ਹਨ ਅਤੇ ਇਕ ਦੂਜੇ ਦੇ ਸਹਾਇਕ ਹਨ। ਦੋਵੇਂ ਹੀ ਆਪਣੀ ਆਪਣੀ ਤਾਕਤ ਨਾਲ ਦਰਿਆ ਨੂੰ ਤੋਰਦੇ ਹਨ। ਇਸੇ ਤਰ੍ਹਾਂ ਧਰਮ ਅਤੇ ਸਿਆਸਤ ਸਿੱਖ ਲਹਿਰ ਦੇ ਦੋ ਕੰਢੇ ਹਨ, ਜਿਹੜੇ ਸਮੁੱਚੀ ਲਹਿਰ ਨੂੰ ਆਪਦੇ ਵਿਚਕਾਰ ਲੈ ਕੇ ਤੋਰਦੇ ਹਨ।[92] ਇਹੀ ਸਿੱਖ-ਰਾਜ-ਸਿਧਾਂਤ ਹੈ ਅਤੇ ਇਹੀ ਮੀਰੀ ਪੀਰੀ ਦਾ ਸਿਧਾਂਤ ਹੈ ਜਿਸਤੇ ਸਮੁੱਚੇ ਸਿੱਖ ਰਾਸ਼ਟਰ ਦੀ ਉਸਾਰੀ ਹੋਈ ਹੈ।

ਸਤਵੇਂ ਗੁਰੂ ਹਰਿਰਾਇ ਜੀ ਨੇ ਸਿੱਖਾਂ ਨੂੰ ਮੀਰੀ ਤੇ ਪੀਰੀ ਅਥਵਾ ਭਗਤੀ ਅਤੇ ਸ਼ਕਤੀ ਦੀ ਤਾਕਤ ਨੂੰ ਜ਼ਬਤ ਵਿਚ ਰੱਖਣ ਦੀ ਜਾਚ ਸਿਖਾਈ। ਗੁਰੂ ਤੇਗ ਬਹਾਦਰ ਜੀ ਨੇ ਦੁੱਖ-ਸੁੱਖ ਨੂੰ ਇਕ ਸਮਾਨ ਸਮਝਦੇ ਹੋਏ ਸਿੱਦਕ, ਨਿਰਭੈਤਾ ਦੀਆਂ ਭਾਵਨਾਵਾਂ ਪੈਦਾ ਕੀਤੀਆਂ ਅਤੇ ਇਸ ਤਰ੍ਹਾਂ ਦਸਾਂ ਗੁਰੂਆਂ ਦੀ ਅਗਵਾਈ ਸਦਕਾ ਮਾਨਵ ਦੇ ਜੀਵਨ ਦਾ ਨਵਾਂ ਨਿਰਮਾਣ ਹੋਇਆ। ਭਾਵੇਂ ਖ਼ਾਲਸਾ ਸਿਰਜਨ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਤਕ ਸਾਰੀ ਗੁਰੂ-ਪਰੰਪਰਾ ਦਾ ਯੋਗਦਾਨ ਰਿਹਾ ਹੈ ਪਰ 'ਖਾਲਸਾ' ਸ਼ਖਸੀਅਤ ਨੂੰ ਨਿਆਰਾ ਸਰੂਪ ਪ੍ਰਦਾਨ ਕਰਕੇ ਉਸਦੀ ਵਿਲੱਖਣ ਹੋਂਦ ਤੇ ਹਸਤੀ ਸਥਾਪਿਤ ਕਰਨ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਵਚਿਤਰ ਇਤਿਹਾਸਕ ਦੇਣ ਹੈ।

ਐਸੀ ਉਦਾਹਰਨ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲੇਗੀ, ਜਿੱਥੇ ਗੁਰੂ ਆਪਣੇ ਸਿੱਖਾਂ ਪਾਸੋਂ ਅੰਮ੍ਰਿਤ ਦੀ ਯਾਚਨਾ ਕਰ ਰਿਹਾ ਹੋਵੇ। ਇਹ ਇਕ ਅਲੌਕਿਕ ਦ੍ਰਿਸ਼ ਸੀ ਕਿ ਸਮਰਥ ਗੁਰੂ ਆਪਣੇ ਹੀ ਸਾਜੇ ਹੋਏ ਸਿੰਘਾਂ ਦਾ ਆਪ ਸਿੱਖ ਬਣਿਆ ਹੋਵੇ। ਭਾਈ ਗੁਰਦਾਸ ਜੀ (ਦੂਜਾ) ਨੇ 'ਖਾਲਸਾ ਪੰਥ' ਦੀ ਸਾਜਨਾ ਬਾਰੇ ਲਿਖਿਆ ਹੈ ਕਿ ਗੁਰੂ ਸਾਹਿਬ ਨੇ ਖ਼ਾਲਸਾ ਪੰਥ ਦੀ ਰੂਪ-ਰੇਖਾ ਇਸ ਤਰ੍ਹਾਂ ਨਿਯਤ ਕੀਤੀ:

ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ।।
ਸਿਰ ਕੇਸ ਧਾਰਿ ਕਰ ਖੜਗ ਕੋ ਸਭ ਦੁਸਟ ਪਛਾਰਾ।।
ਸੀਲ ਜਤ ਕੀ ਕਛ ਪਹਿਰਿ ਪਕੜਿਓ ਹਥਿਆਰਾ।।
ਸਚ ਫ਼ਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ।।[93]

'ਖ਼ਾਲਸਾ' ਸਾਜਣਾ ਅਸਲ ਵਿਚ ਕਿਸੇ ਨਵੇਂ ਪੰਥ ਨੂੰ ਜਨਮ ਦੇਣਾ ਨਹੀਂ, ਬਲਕਿ ਪਹਿਲਾਂ ਤੋਂ ਕਾਇਮ ਸੰਗਤ ਨੂੰ ਜਿਸਨੂੰ 'ਨਾਨਕ ਪੰਥ', 'ਸਿੱਖ ਸੰਗਤ' ਆਦਿ ਕਿਹਾ ਜਾਂਦਾ ਸੀ ਜਾਂ ਇਹ ਕਹਿ ਲਈਏ ਕਿ ਉਹ ਸੰਗਤ ਰੂਪੀ ਸੰਗਠਨ ਜੋ ਪੁਰਾਣੀ ਵਿਵਸਥਾ ਅਧੀਨ ਮਸੰਦਾਂ ਦੇ ਸਹਿਯੋਗ ਨਾਲ ਚਲਦਾ ਸੀ, ਨੂੰ ਆਤਮ-ਨਿਰਭਰ ਸੰਸਥਾ ਦਾ ਰੂਪ ਦੇਣਾ ਸੀ। ਇਹ ਇਕ ਅਜਿਹਾ ਸੰਕਲਪ ਸੀ ਜਿਸ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਸੁੱਤੀ ਹੋਈ ਨਿਰਜਿੰਦ ਮਨੁੱਖਤਾ ਨੂੰ ਭੈ-ਰਹਿਤ ਕਰਕੇ ਅਜਿਹੀ ਅਕਾਲੀ ਜੋਤ ਦਾ ਨਿਰਮਾਣ ਕਰਨਾ ਸੀ ਜਿਸ ਦੀ ਲਿਵ/ਲਗਨ ਵਾਹਿਗੁਰੂ ਨਾਲ ਜੁੜੀ ਰਹੇ ਤੇ ਸ਼ੁਭ ਕਰਮਨ ਦੇ ਮਾਰਗ ਤੇ ਕਾਇਮ ਰਹੇ। ਉਨ੍ਹਾਂ ਨੇ ਸਿੱਖ ਸੰਗਤਾਂ ਨੂੰ ਮਸੰਦਾਂ ਦੀ ਗ਼ੁਲਾਮੀ ਵਿਚੋਂ ਕੱਢ ਕੇ ਸਿੱਧਾ ਸ਼ਬਦ ਗੁਰੂ ਨਾਲ ਜੋੜਿਆ।

ਖ਼ਾਲਸਾ ਸਿਵਾਏ ਅਕਾਲ ਪੁਰਖ ਤੋਂ ਹੋਰ ਕਿਸੇ ਵੀ ਦੁਨਿਆਵੀ ਵਿਅਕਤੀ ਦੇ ਅਧੀਨ ਨਹੀਂ। ਇਸ ਤੱਥ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 'ਸਰਬਲੋਹ ਗ੍ਰੰਥ' ਵਿਚ ਖਾਲਸੇ ਦੀ ਮਹਿਮਾ ਵਿਚ ਇਹ ਸਪਸ਼ਟ ਕਰ ਦਿਤਾ ਹੈ :

> ਖਾਲਸਾ ਅਕਾਲ ਪੁਰਖ ਕੀ ਫ਼ੌਜ
> ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ।।[94]

ਖ਼ਾਲਸਾ ਇੱਟਾਂ-ਵੱਟਿਆਂ ਦੀਆਂ ਇਮਾਰਤਾਂ ਦਾ ਪੁਜਾਰੀ ਨਹੀਂ, ਉਹ ਤਾਂ ਗੁਰੂ ਸਾਹਿਬ ਦੇ ਉਚਾਰਨ ਕੀਤੇ ਸਵੱਯੇ ਅਨੁਸਾਰ ਚੱਲਣ ਦਾ ਮੁਦੱਈ ਹੈ :

> ਜਾਗਤ ਜੋਤਿ ਜਪੈ ਨਿਸ ਬਾਸਰ
> ਏਕ ਬਿਨਾਂ ਮਨ ਨੈਕ ਨ ਆਨੈ।।
> ਪੂਰਨ ਪ੍ਰੇਮ ਪ੍ਰਤੀਤ ਸਜੈ
> ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ।।
> ਤੀਰਥ ਦਾਨ ਦਇਆ ਤਪ ਸੰਜਮ
> ਏਕ ਬਿਨਾ ਨਹਿ ਏਕ ਪਛਾਨੈ।।
> ਪੂਰਨ ਜੋਤਿ ਜਗੈ ਘਟ ਮੈ
> ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ।। ।।[95]

## ਹਵਾਲੇ ਅਤੇ ਟਿੱਪਣੀਆਂ

1. ਗੁਰੂ ਗ੍ਰੰਥ ਸਾਹਿਬ, ਪੰਨਾ 942
2. ਡਾ. ਜੋਧ ਸਿੰਘ, ਸਿੱਖ ਭਗਤੀ : ਸਰੂਪ ਤੇ ਅਧਾਰ, ਪੰਨਾ 190-193
3. ਗੁਰੂ ਗ੍ਰੰਥ ਸਾਹਿਬ, ਪੰਨਾ 577
4. ਉਹੀ, ਪੰਨਾ 313
5. ਉਹੀ, ਪੰਨਾ 942
6. ਉਹੀ, ਪੰਨਾ 142.
7. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼ ਪੰਨਾ 108
8. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 158
9. ਗੁਰੂ ਗ੍ਰੰਥ ਸਾਹਿਬ, ਪੰਨਾ 326
10. ਅਰਨਸਟ ਟ੍ਰੰਪ ਦਾ ਆਦਿ ਗ੍ਰੰਥ, ਪੰਨਾ 1
11. ਅਵਤਾਰ ਸਿੰਘ, ਐਥਿਕਸ ਆਫ਼ ਦਾ ਸਿੱਖਸ, ਪੰਨਾ 39
12. ਮੋਹਨ ਸਿੰਘ ਦੀਵਾਨਾ, ਪੰਜਾਬੀ ਭਾਸ਼ਾ ਵਿਗਿਆਨ ਅਤੇ ਗਿਆਨ, ਪੰਨਾ 127
13. ਗੁਰੂ ਗ੍ਰੰਥ ਸਾਹਿਬ, ਪੰਨਾ 1.
14. ਉਹੀ, ਪੰਨਾ 1412.
15. ਉਹੀ, ਪੰਨਾ 723
16. ਉਹੀ, ਪੰਨਾ 62
17. ਉਹੀ, ਪੰਨਾ 938
18. ਉਹੀ, ਪੰਨਾ 1.
19. ਉਹੀ, ਪੰਨਾ 1.
20. ਉਹੀ ਪੰਨਾ 922

    ਇਹੁ ਸਚੁ ਸਭਨਾ ਕਾ ਖਸਮੁ ਹੈ
    ਜਿਸੁ ਬਖਸੇ ਸੋ ਜਨੁ ਪਾਵਹੇ ।।
21. ਗੁਰੂ ਗ੍ਰੰਥ ਸਾਹਿਬ, ਪੰਨਾ 463
22. ਉਹੀ, ਪੰਨਾ 294
23. ਉਹੀ, ਪੰਨਾ 468
24. ਉਹੀ, ਪੰਨਾ 472.
25. ਉਹੀ, ਪੰਨਾ 1059

    ਸੋ ਸੂਚਾ ਜਿ ਕਰੋਧੁ ਨਿਵਾਰੇ।।
    ਸਬਦੇ ਬੂਝੈ ਆਪੁ ਸਵਾਰੇ।।
26. ਉਹੀ, ਪੰਨਾ 472

27. ਗੁਰੂ ਗ੍ਰੰਥ ਸਾਹਿਬ, ਪੰਨਾ 397
28. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 117
29. ਗੁਰੂ ਗ੍ਰੰਥ ਸਾਹਿਬ ਪੰਨਾ 944
    ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ।।
    ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ।।
30. ਗੁਰੂ ਗ੍ਰੰਥ ਸਾਹਿਬ, ਪੰਨਾ 945
31. ਉਹੀ, ਪੰਨਾ 945
32. ਉਹੀ, ਪੰਨਾ 839
33. ਮਹਾਨਕੋਸ਼, ਪੰਨਾ 464
34. ਡਾ. ਜੋਧ ਸਿੰਘ, ਸਿੱਖ ਭਗਤੀ : ਸਰੂਪ ਤੇ ਅਧਾਰ, ਪੰਨਾ 59
35. ਭਾਈ ਜੋਧ ਸਿੰਘ, ਗੁਰਮਤ ਨਿਰਣਯ (ਮੁੱਖ ਬੰਦ)
36. ਗੁਰੂ ਗ੍ਰੰਥ ਸਾਹਿਬ, ਪੰਨਾ 1275
    ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ
    ਚਹੁ ਦਿਸਿ ਨਾਮ ਪਤਾਲੰ।।
37. ਗੁਰੂ ਗ੍ਰੰਥ ਸਾਹਿਬ, ਪੰਨਾ 1342
    ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ।।
    ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ।।
38. ਗੁਰੂ ਗ੍ਰੰਥ ਸਾਹਿਬ, ਪੰਨਾ 1250
    ਜੀਆ ਅੰਦਰਿ ਜੀਉ ਸਬਦੁ ਹੈ
    ਜਿਤੁ ਸਹ ਮੇਲਾਵਾ ਹੋਇ।।
39. ਗੁਰੂ ਗ੍ਰੰਥ ਸਾਹਿਬ, ਪੰਨਾ 664.
40. ਗੁਰੂ ਗ੍ਰੰਥ ਸਾਹਿਬ, ਪੰਨਾ 117
    ਉਤਪਤਿ ਪਰਲਉ ਸਬਦੇ ਹੋਵੈ।।
    ਸਬਦੇ ਹੀ ਫਿਰਿ ਓਪਤਿ ਹੋਵੈ।।
41. ਗੁਰੂ ਗ੍ਰੰਥ ਸਾਹਿਬ, ਪੰਨਾ 644.
42. ਉਹੀ, ਪੰਨਾ 1426
43. ਗੁਰੂ ਗ੍ਰੰਥ ਸਾਹਿਬ, ਪੰਨਾ 635
    ਸਬਦੁ ਗੁਰ ਪੀਰਾ ਗਹਿਰਾ ਗੰਭੀਰਾ
    ਬਿਨੁ ਸਬਦੈ ਜਗੁ ਬਉਰਾਨੰ।।
44. ਗੁਰੂ ਗ੍ਰੰਥ ਸਾਹਿਬ, ਪੰਨਾ 594
    ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ।।
    ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ।।

45. ਗੁਰੂ ਗ੍ਰੰਥ ਸਾਹਿਬ, ਪੰਨਾ 945
46. ਉਹੀ, ਪੰਨਾ 945
47. ਮਹਾਨ ਕੋਸ਼ ਪੰਨਾ 313.
48. ਗੁਰੂ ਗ੍ਰੰਥ ਸਾਹਿਬ, ਪੰਨਾ 941.
49. ਉਹੀ, ਪੰਨਾ 356.
50. ਉਹੀ, ਪੰਨਾ 152
ਗੁਰਮੁਖਿ ਮੁਕਤੋ ਬੰਧੁ ਨ ਪਾਇ।।
51. ਗੁਰੂ ਗ੍ਰੰਥ ਸਾਹਿਬ, ਪੰਨਾ 943.
52. ਉਹੀ, ਪੰਨਾ 608
53. ਉਹੀ, ਪੰਨਾ 941
54. ਉਹੀ, ਪੰਨਾ 941
55. ਉਹੀ, ਪੰਨਾ 941
56. ਉਹੀ, ਪੰਨਾ 941
57. ਉਹੀ, ਪੰਨਾ 941.
58. ਉਹੀ, ਪੰਨਾ 22
59. ਗੁਰੂ ਗ੍ਰੰਥ ਸਾਹਿਬ, ਪੰਨਾ 942
ਗੁਰਮੁਖਿ ਸਾਚੀ ਕਾਰ ਕਮਾਇ ।।
ਗੁਰਮੁਖਿ ਸਾਚੇ ਮਨੁ ਪਤੀਆਇ ।।
ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ ।।
ਨਾਨਕ ਗੁਰਮੁਖਿ ਚੋਟ ਨ ਖਾਵੈ ।।
60. ਗੁਰੂ ਗ੍ਰੰਥ ਸਾਹਿਬ, ਪੰਨਾ 941.
61. ਗੁਰੂ ਗ੍ਰੰਥ ਸਾਹਿਬ, ਪੰਨਾ 903
62. ਉਹੀ, ਪੰਨਾ 942
63. ਉਹੀ, ਪੰਨਾ 109.
64. ਉਹੀ, ਪੰਨਾ 145
65. ਉਹੀ, ਪੰਨਾ 1090
ਮਨਮੁਖ ਕਾਲੁ ਵਿਆਪਦਾ ਮੋਹਿ ਮਾਇਆ ਲਾਗੇ ।।
66. ਉਹੀ, ਪੰਨਾ 941
67. ਉਹੀ, ਪੰਨਾ 147
68. ਭਗਵਦਗੀਤਾ, 16.9
69. ਗੁਰੂ ਗ੍ਰੰਥ ਸਾਹਿਬ ਪੰਨਾ 420
ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ ।।

70. ਗੁਰੂ ਗ੍ਰੰਥ ਸਾਹਿਬ, ਪੰਨਾ 931
71. ਉਹੀ, ਪੰਨਾ 419
72. ਉਹੀ, ਪੰਨਾ 160
73. ਉਹੀ, ਪੰਨਾ 905
74. ਉਹੀ, ਪੰਨਾ 1416
75. ਉਹੀ, ਪੰਨਾ 939
76. ਉਹੀ, ਪੰਨਾ 939
77. ਉਹੀ, ਪੰਨਾ 608
78. ਉਹੀ, ਪੰਨਾ 74.
79. ਉਹੀ, ਪੰਨਾ 272 ।।
80. (1) ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ।। (ਗੁਰੂ ਗ੍ਰੰਥ ਸਾਹਿਬ, ਪੰਨਾ 272)
(2) ਬ੍ਰਹਮ ਗਿਆਨੀ ਕੈ ਧੀਰਜੁ ਏਕ।। (ਉਹੀ, ਪੰਨਾ 272)
(3) ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ।। (ਉਹੀ, ਪੰਨਾ 272)
81. ਗੁਰੂ ਗ੍ਰੰਥ ਸਾਹਿਬ, ਪੰਨਾ 273
82. ਉਹੀ, ਪੰਨਾ 273
83. ਉਹੀ, ਪੰਨਾ 272
84. ਉਹੀ, ਪੰਨਾ 1001.
85. ਉਹੀ, ਪੰਨਾ 273.
86. ਉਹੀ, ਪੰਨਾ 512
87. ਮਹਾਨ ਕੋਸ਼, ਪੰਨਾ 280. (ਸੰਨ 1960)
88. ਡਾ. ਗੰਡਾ ਸਿੰਘ, ਸੈਨਾਪਤਿ, ਸ੍ਰੀ ਗੁਰੂ ਸੋਭਾ, ਪੰਨਾ 20
89. ਗੁਰੂ ਨਾਨਕ ਮਹਿਮਾ ਪ੍ਰਕਾਸ਼ (ਭਾਗ ਦੂਜਾ), ਪੰਨਾ 805
90. ਡਾ. ਗੰਡਾ ਸਿੰਘ (ਸੰਪਾ), ਹੁਕਮਨਾਮੇ, ਪੰਨਾ 65
91. ਉਹੀ, ਪੰਨਾ 67
92. ਡਾ. ਜਸਬੀਰ ਸਿੰਘ ਆਹਲੂਵਾਲੀਆ, ਸਿੱਖ ਫਲਸਫ਼ੇ ਦੀ ਭੂਮਿਕਾ, ਪੰਨਾ 64.
93. ਵਾਰਾਂ ਭਾਈ ਗੁਰਦਾਸ 41ਵੀਂ ਵਾਰ, ਪਉੜੀ 15
94. ਸਰਬਲੋਹ ਗ੍ਰੰਥ, ਪੰਨਾ 668.
95. 33 ਸਵੈਯੇ ਪਾਤਸ਼ਾਹੀ 10(1)

## ਅਧਿਆਇ ਤੀਜਾ

# ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿਧਾਂਤਕ ਰਚਨਾਵਾਂ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਪੰਨੇ ਤੇ ਕੋਈ ਨ ਕੋਈ ਸਿਧਾਂਤ ਜਾਂ ਸਿਧਾਂਤ ਦੀ ਵਿਆਖਿਆ ਉਪਲਬਧ ਹੈ। ਜਪੁਜੀ ਵਿਚ ਸੱਚ ਅਤੇ ਸਚਿਆਰ ਦੀ ਗੱਲ ਹੈ ਇਸੀ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਆਸਾ ਦੀ ਵਾਰ' ਵਿਭਿੰਨ ਸਮਾਜਾਂ ਦੀ ਗੱਲ ਕਰਦੀ ਹੋਈ ਕਿਸ ਤਰ੍ਹਾਂ ਦੇ ਸਮਾਜ ਨਹੀਂ ਹੋਣੇ ਚਾਹੀਦੇ ਅਤੇ ਆਦਰਸ਼ ਸਮਾਜ ਕਿਹੋ ਜਿਹਾ ਹੁੰਦਾ ਹੈ ਆਦਿ ਬਾਰੇ ਬੜੀ ਹੀ ਸਰਲ, ਸਪਸ਼ਟ ਅਤੇ ਝੰਜੋੜਨ ਵਾਲੀ ਰਚਨਾ ਦੇ ਰੂਪ ਵਿਚ ਸਾਮ੍ਹਣੇ ਆਉਂਦੀ ਹੈ। ਇਸੇ ਤਰ੍ਹਾਂ ਹੀ 'ਓਅੰਕਾਰ' ਅਤੇ 'ਸਿਧ ਗੋਸਟਿ' ਨਾਮਕ ਬਾਣੀਆਂ ਜਿਨ੍ਹਾਂ ਵਿਚੋਂ ਓਅੰਕਾਰ ਤਾਂ ਸਮਾਜ ਦੇ ਸਭ ਤੋਂ ਉੱਚੇ ਆਸਣ ਤੇ ਬੈਠੇ ਹੋਏ ਪੰਡਿਤ ਵਰਗ ਨੂੰ ਸੰਬੋਧਨ ਹੈ; ਸਿਧਗੋਸਟਿ ਵੀ ਇਸੇ ਤਰ੍ਹਾਂ ਦੀ ਰਚਨਾ ਹੈ ਜਿਹੜੀ ਬੇਸ਼ਕ ਸਮਾਜ ਦੇ ਉਸ ਵਰਗ ਨਾਲ ਸੰਬੰਧਿਤ ਹੈ ਜਿਹੜਾ ਖੜਾ ਤੇ ਸਮਾਜਿਕ ਊਚ-ਨੀਚ ਛੂਤ-ਛਾਤ ਅਤੇ ਹੋਰ ਅਜਿਹੀਆਂ ਬੁਰਾਈਆਂ ਦੇ ਖਿਲਾਫ ਸੀ, ਬਰਾਬਰੀ ਅਤੇ ਸਿੱਧਾ ਸਾਦਾ ਜੀਵਨ ਉਸ ਦਾ ਪ੍ਰਮੁੱਖ ਸਿਧਾਂਤ ਸੀ ਪਰੰਤੂ ਅੰਤ ਵਿਚ ਉਹ ਖੁਦ ਹੀ ਇਕ ਅਜਿਹਾ ਸਮਾਜ ਬਣ ਗਿਆ ਜਿਹੜਾ ਹੋਰ ਸਾਰਿਆਂ ਨੂੰ ਬਹੁਤ ਨੀਵੇਂ ਦਰਜੇ ਦਾ ਸਮਝ ਕੇ ਉਨ੍ਹਾਂ ਨੂੰ ਆਪਣੀਆਂ ਰਿੱਧੀਆਂ ਸਿੱਧੀਆਂ ਦੇ ਨਾਲ ਡਰਾਉਂਦਾ ਅਤੇ ਲੋਕਾਂ ਕੋਲੋਂ ਆਪਣਾ ਸਤਿਕਾਰ ਕਰਵਾਉਂਦਾ ਸੀ। ਗੁਰੂ ਨਾਨਕ ਦੇਵ ਇਸ ਬਾਣੀ ਵਿਚ 'ਯੋਗ' ਦੇ ਸਿਧਾਂਤਾਂ ਦੀ ਚਰਚਾ ਕਰਦੇ ਹਨ ਅਤੇ ਉਹਨਾਂ ਦੇ ਮੁਕਾਬਲੇ ਤੇ ਗੁਰਮਤ ਦੇ ਸਿਧਾਂਤਾਂ ਦੀ ਸਥਾਪਨਾ ਕਰਦੇ ਹਨ ਜਿਨ੍ਹਾਂ ਵਿਚ ਸਹਿਜ, ਸਰਲ ਅਤੇ ਸਪਸ਼ਟ ਜੀਵਨ ਜੀਊਣ ਦੀ ਜਾਚ ਦੱਸੀ ਗਈ ਹੈ ਇਸੇ ਤਰ੍ਹਾਂ ਹੀ ਗੁਰੂ ਅਮਰਦਾਸ ਜੀ ਦੀ ਬਾਣੀ 'ਅਨੰਦ' ਇਕ ਐਸੀ ਸਿਧਾਂਤਕ ਰਚਨਾ ਹੈ ਜਿਹੜੀ ਕੇਵਲ ਆਤਮਾ ਦੇ ਅਨੰਦ ਦੀ ਹੀ ਗੱਲ ਨਹੀਂ ਕਰਦੀ ਸਗੋਂ ਅਨੰਦ ਪੂਰਨ ਅਵਸਥਾ ਵਿਚ ਪੁੱਜੇ ਹੋਏ ਵਿਅਕਤੀ ਦੇ ਜੀਵਨ ਵਿਚ ਸਮਾਜਿਕ ਸਰੋਕਾਰਾਂ ਦਾ ਕੀ ਮਹੱਤਵ ਹੁੰਦਾ ਹੈ ਇਸ ਬਾਰੇ ਵੀ ਸਪਸ਼ਟ ਰੂਪ ਵਿਚ ਵਰਨਨ ਕਰਦੀ ਹੈ। 40 ਪਦਿਆਂ ਦੀ ਇਹ ਬਾਣੀ ਸਰੀਰ ਨੂੰ, ਇੰਦਰੀਆਂ ਨੂੰ ਮਾੜੇ ਕੰਮਾਂ

ਵਲੋਂ ਹੋੜਦੀ ਹੈ ਅਤੇ ਮਨ ਨੂੰ ਉਸ ਪਰਮ ਅਨੰਦ ਸਰੂਪ ਪਰਮਾਤਮਾ ਨਾਲ ਜੋੜਦੀ ਹੈ। ਇਹ ਅਜਿਹੀ ਪ੍ਰਸਿੱਧ ਰਚਨਾ ਹੈ ਜਿਸਨੂੰ ਸਿੱਖ ਜਗਤ ਨੇ ਇਤਨਾ ਸਵੀਕਾਰ ਕੀਤਾ ਹੈ ਕਿ ਇਸ ਦਾ ਪਾਠ ਗਾਇਨ ਹਰ ਖੁਸ਼ੀ ਗਮੀ ਦੇ ਅਵਸਰ ਤੇ ਸਮਾਨ ਰੂਪ ਵਿਚ ਹੁੰਦਾ ਹੈ। ਦਰਅਸਲ ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਦਾ ਫਲਸਫਾ ਕੋਈ ਮਾਨਸਿਕ ਕਸਰਤ ਨਹੀਂ ਹੈ ਸਗੋਂ ਇਹ ਅਧਿਆਤਮਿਕਤਾ ਦੀ ਚਿੰਗਾੜੀ ਨੂੰ ਪ੍ਰਚੰਡ ਕਰਕੇ ਅਧਿਆਤਮਿਕਤਾ ਨੂੰ ਸਮਾਜ ਲਈ ਉਪਯੋਗੀ ਬਣਾਉਂਦਾ ਹੈ। ਹੁਣ ਅਸੀ ਸੰਖੇਪ ਵਿਚ ਕੁਝ ਕੁ ਬਾਣੀਆਂ ਦੇ ਬਾਰੇ ਜਾਣਨ ਅਤੇ ਉਨ੍ਹਾਂ ਨੂੰ ਸਮਝਣ ਦਾ ਯਤਨ ਕਰਾਂਗੇ।

## (ੳ) ਜਪੁਜੀ ਸਾਹਿਬ

'ਜਪੁਜੀ' ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਲੰਮੀ ਬਾਣੀ ਹੈ ਅਤੇ ਸਿੱਖ ਧਰਮ ਦੇ ਸਾਰੇ ਸਿਧਾਂਤ ਸੂਤਰ ਰੂਪ ਵਿਚ ਇਸ ਰਚਨਾ ਵਿਚ ਮੌਜੂਦ ਹਨ। ਕਿਹਾ ਜਾ ਸਕਦਾ ਹੈ ਕਿ ਇਸ ਦੀਆਂ 38 ਪਉੜੀਆਂ ਵਿਚ ਪੂਰਾ ਸਿੱਖ ਫਲਸਫਾ ਵਿਦਮਾਨ ਹੈ। ਪੁਰਾਤਨ ਜਨਮ ਸਾਖੀ ਅਨੁਸਾਰ ਇਹ ਬਾਣੀ ਗੁਰੂ ਨਾਨਕ ਦੇਵ ਜੀ ਦੇ ਵੇਈਂ ਨਦੀ ਪ੍ਰਵੇਸ਼ ਸਮੇਂ ਪਰਮਾਤਮਾ ਦੀ ਹਜ਼ੂਰੀ ਵਿਚ ਉਚਾਰੀ ਗਈ ਰਚਨਾ ਹੈ। ਵਰਨਨ ਕੀਤਾ ਗਿਆ ਹੈ ਕਿ ਪਰਮਾਤਮਾ ਦੇ ਸੇਵਕ ਨਾਨਕ ਨੂੰ ਪਰਮਾਤਮਾ ਕੋਲ ਲੈ ਗਏ ਜਿੱਥੇ ਆਦੇਸ਼ ਹੋਇਆ, "ਨਾਨਕ ਮੇਰਾ ਹੁਕਮ ਤੇਰੀ ਨਦਰੀ ਆਇਆ ਹੈ, ਤੂੰ ਮੇਰੇ ਹੁਕਮ ਦੀ ਸਿਫਤ ਕਰਿ।" ਡਾ. ਮੋਹਨ ਸਿੰਘ 'ਪੰਜਾਬੀ ਭਾਖਾ ਦੇ ਛੰਦਾਬੰਦੀ' ਦੇ 17ਵੀਂ ਸਦੀ ਦੇ ਇਕ ਖਰੜੇ ਦੇ ਆਧਾਰ ਤੇ ਕਹਿੰਦੇ ਹਨ ਕਿ ਜਦੋਂ ਗੁਰੂ ਨਾਨਕ ਦੇਵ ਕਰਤਾਰਪੁਰ ਟਿਕੇ ਸਨ ਤਾਂ "ਦਰਗਾਹ ਪਰਮੇਸਰੁ ਕੀ ਬੁਲਾਇਆ"। ਵਾਪਸ ਆ ਕੇ ਲਹਿਣੇ ਨੂੰ ਕਿਹਾ "ਪੁਰਖਾ ਪਾਰਬ੍ਰਹਮ ਕਾ ਹੁਕਮ ਹੈ ਕਿ ਸਿਫਤ ਮੇਰੀ ਕਰਨੀ"। ਗੁਰੂ ਨਾਨਕ ਨੇ 'ਆਪਣਾ ਖ਼ਜਾਨਾ ਅੰਗਦ ਸਿਖ ਕੇ ਹਵਾਲੇ ਕੀਤਾ ਅਤੇ ਕਿਹਾ "ਪੁਰਖਾ ਤੂੰ ਹੁਣ ਜਪੁ ਰਚ"। ਤਬ ਗੁਰੂ ਬਾਬੇ ਨਾਨਕ ਦੇ ਹਜ਼ੂਰ ਗੁਰੂ ਅੰਗਦ, ਬਾਬੇ ਦੀ ਬਾਣੀ ਦਾ ਜੋੜ ਬੰਧਿਆ। ਜਪੁ ਕਾ। ਅਠਤੀਸ ਪਉੜੀਆਂ ਸਾਰੀ ਬਾਣੀ ਵਿਚਹੁ ਮਥਿ ਕਰਿ ਕਢੀ ਹੈ।" ਇਨ੍ਹਾਂ ਤੱਥਾਂ ਨੂੰ ਜੇ ਗਹੁ ਨਾਲ ਵੇਖਿਆ ਜਾਏ ਤਾਂ ਸਹਜੇ ਹੀ ਸਪਸ਼ਟ ਹੋ ਜਾਂਦਾ ਹੈ ਕਿ ਜਪੁ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਰਚਨਾ ਨਹੀਂ ਸਗੋਂ ਸਾਰੀ ਬਾਣੀ ਦਾ ਤੱਤ ਹੈ। ਡਾ. ਮੋਹਨ ਸਿੰਘ ਇਸ ਸਭ ਦੇ ਆਧਾਰ ਤੇ ਇਹੋ ਮੰਨਦੇ ਹਨ ਕਿ ਅੰਤਮ ਤੌਰ ਤੇ ਬਾਬਾ ਨਾਨਕ ਕਰਤਾਰਪੁਰ ਵਿਖੇ ਵਸ ਗਏ ਅਤੇ ਇਸ ਤੋਂ ਸਪਸ਼ਟ ਹੈ ਜਪੁ, ਰਹਿਰਾਸ, ਸਿਧ ਗੋਸਟਿ, ਸੋਦਰੁ, ਆਰਤੀ ਬਾਣੀ ਕਰਤਾਰਪੁਰ ਵਿਚ ਉਚਾਰੀ ਗਈ ਜਿੱਥੇ ਬਾਣੀ ਰੂਪੀ ਗੰਗਾ ਨੂੰ ਧਾਰਨ ਕਰਨ ਵਾਲੇ ਅੰਗਦ ਜੀ ਮੌਜੂਦ ਸਨ।

ਵਿਦਵਾਨ ਇਸ ਬਾਣੀ ਨੂੰ ਲਿਖਣ ਦੇ ਉਦੇਸ਼ ਵੀ ਵਖੱਰੇ ਵਖੱਰੇ ਮੰਨਦੇ ਹਨ। ਕਈ ਮੰਨਦੇ ਹਨ ਕਿ ਭਾਈ ਲਹਿਣਾ ਜੀ ਨੂੰ ਗੁਰਮਤਿ ਦੇ ਜੀਵਨ ਦਾ ਸਾਰ ਤੱਤ ਸਮਝਾਉਣ ਅਤੇ ਉਪਦੇਸ਼ ਦੇਣ ਲਈ ਇਸ ਬਾਣੀ ਦੀ ਰਚਨਾ ਕੀਤੀ ਗਈ। ਕਈ ਵਿਦਵਾਨ ਟੀਕਾਕਾਰ ਇਹ ਵੀ ਮੰਨਦੇ ਹਨ ਕਿ ਇਸ ਬਾਣੀ ਰਚਨਾ ਤੋਂ ਇਹ ਝਲਕਾਰਾ ਪੈਂਦਾ ਹੈ ਕਿ ਜਿਵੇਂ ਕੋਈ ਜਗਿਆਸੂ ਪ੍ਰਸ਼ਨ ਪੁੱਛ ਰਿਹਾ ਹੈ ਤੇ ਗੁਰੂ ਜੀ ਪ੍ਰਸ਼ਨਾਂ ਦਾ ਉੱਤਰ ਦੇ ਰਹੇ ਹਨ। ਪ੍ਰਸਿੱਧ ਵਿਦਵਾਨ ਪ੍ਰੋ. ਸਾਹਿਬ ਸਿੰਘ ਕਹਿੰਦੇ ਹਨ ਕਿ ਇਹ ਸਭ ਅਣਹੋਣੇ ਖਿਆਲ ਹਨ ਦਰਅਸਲ ਸਾਰੀ ਬਾਣੀ ਇਕੋ ਪੰਕਤੀ ਦੇ ਦੁਆਲੇ ਘੁੰਮਦੀ ਹੈ ਜਿਸ ਦੇ ਅਰਥ ਨੂੰ ਜੀਵਨ ਵਿਚ ਰੂਪਮਾਨ ਕਰਨਾ ਹੈ ਇਹ ਪੰਕਤੀ ਹੈ :

ਕਿਵ ਸਚਿਆਰਾ ਹੋਈਐ
ਕਿਵ ਕੂੜੈ ਤੁਟੈ ਪਾਲਿ।।[1]

ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਅਤਿ ਗੰਭੀਰ ਬਾਣੀ ਬਾਕੀ ਦੀਆਂ ਲੰਮੀਆਂ ਬਾਣੀਆਂ ਵਾਂਗ ਇਕਾਂਤ ਵਿਚ ਉਮਰ ਦੇ ਅਖੀਰਲੇ ਹਿੱਸੇ ਵਿਚ ਹੀ ਲਿਖੀ ਗਈ ਹੋਵੇਗੀ।

ਜਪੁਜੀ ਕਿਸੇ ਰਾਗ ਵਿਚ ਅੰਕਿਤ ਨ ਹੋਣ ਕਾਰਨ ਇਹ ਸਮਝਿਆ ਜਾ ਸਕਦਾ ਹੈ ਕਿ ਸ਼ਾਇਦ ਇਹ ਬਾਣੀ ਗਾਇਨ ਲਈ ਨਾ ਹੋ ਕੇ ਵੀਚਾਰ ਦੀ ਮੰਗ ਕਰਦੀ ਹੈ। ਵਿਨੋਬਾ ਭਾਵੇ ਦੇ ਕਥਨ ਅਨੁਸਾਰ ਇਸ ਬਾਣੀ ਦਾ ਚਿੰਤਨ ਕਰਨ ਨਾਲ ਇਸ ਦੇ ਬਚਨਾਂ ਦੇ ਗਹਿਰੇ ਅਰਥਾਂ ਦਾ ਪਤਾ ਲਗਦਾ ਹੈ ਇਸ ਦਾ ਜਿਨਾਂ ਵੱਧ ਤੋਂ ਵੱਧ ਚਿੰਤਨ ਕਰੋ ਉਨ੍ਹਾਂ ਹੀ ਵੱਧ ਇਸ ਦੇ ਅਰਥਾਂ ਦਾ ਗਿਆਨ ਹੁੰਦਾ ਹੈ। ਜਪੁਜੀ ਨੂੰ ਗਹੁ ਨਾਲ ਵੇਖਿਆਂ ਇਸ ਵਿਚਲੇ ਆਏ ਚਿੰਤਨ ਦਾ ਆਧਾਰ ਮਨੋਵਿਗਿਆਨਿਕ ਵੀ ਲਗਦਾ ਹੈ ਕਿਉਂਕਿ ਇਸ ਵਿਚਲੀਆਂ ਪੰਕਤੀਆਂ ਵਿਅਕਤੀ ਦੀ ਜਗਿਆਸੂ ਬਿਰਤੀ ਦੇ ਪ੍ਰਸ਼ਨਾਂ ਦੇ ਉਤਰ ਵੀ ਹੋ ਨਿਬੜਦੇ ਹਨ। ਸਚ ਦੀ ਭਾਲ ਕਿਉਂ ਅਤੇ ਕਿਵੇਂ ਕੀਤੀ ਜਾਵੇ, ਕੂੜ ਦੀ ਕੰਧ ਅਥਵਾ ਮਾਇਆ ਭਰਪੂਰ ਸੰਸਾਰ ਦੀਆਂ ਰੁਕਾਵਟਾਂ ਕਿਉਂ ਹੁੰਦੀਆਂ ਹਨ ਅਤੇ ਦਰਅਸਲ ਸਚਿਆਰ ਹੋਣ ਦੀ ਲੋੜ ਕਿਉਂ ਹੈ ਆਦਿ ਪ੍ਰਸ਼ਨ ਜੀਵਨ ਲਈ ਬਹੁਤ ਹੀ ਆਵੱਸ਼ਕ ਹਨ ਅਤੇ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਹਰ ਵਿਅਕਤੀ ਜਾਣਨਾ ਚਾਹੁੰਦਾ ਹੈ। ਇਸ ਬਾਣੀ ਵਿਚ ਬੇਸ਼ਕ ਇਕ ਉਚਿਤ ਕਿਸਮ ਦੇ ਸੰਦੇਹ ਨੂੰ ਜਗਾਇਆ ਗਿਆ ਹੈ ਪਰੰਤੂ ਨਾਲ ਹੀ ਨਾਲ ਸਾਨੂੰ ਸ਼ਰਧਾ, ਗੈਰ ਵਿਗਿਆਨਿਕ ਮਾਨਸਿਕਤਾ ਅਤੇ ਨਕਲ ਆਦਿ ਨੂੰ ਨਕਾਰਿਆ ਗਿਆ ਹੈ। ਨਾਨਕ ਬਾਣੀ ਦਾ ਅਧਿਐਨ ਕਰਨ ਉਪਰੰਤ ਇਹ ਸਹਜੇ ਹੀ ਸ਼ਪਸ਼ਟ ਹੋ ਜਾਂਦਾ ਹੈ ਕਿ ਜਿੱਥੇ ਗੁਰੂ ਨਾਨਕ ਸਵੈਮਾਨ ਵਹੀਣ, ਪੂਜਾ-ਪਾਠ ਦੇ ਕੋਰੇ

ਕਰਮਕਾਂਡ ਦੀ ਨਿਖੇਧੀ ਕਰਦੇ ਹਨ ਉੱਥੇ ਨਾਲ ਹੀ ਨਾਲ ਹਰ ਬਾਣੀ ਵਿਚ ਸੱਚ ਨੂੰ ਸਮਝਣ ਅਤੇ ਸੱਚੇ ਸੁੱਚੇ ਹੋਣ ਦੀ ਗੱਲ ਵੀ ਅਵਸ਼ ਕਰਦੇ ਹਨ। ਜਪੁਜੀ ਦੇ ਆਰੰਭ ਵਿਚ ਹੀ ਸੱਚੇ ਹੋਣ ਲਈ ਸ਼ਾਇਦ ਗੁਰੂ ਨਾਨਕ ਇਸ ਲਈ ਵਧੇਰੇ ਜ਼ੋਰ-ਦਿੰਦੇ ਹਨ ਕਿ ਜਦੋਂ ਤੱਕ ਹਰ ਵਿਅਕਤੀ ਜਿਹੜਾ ਕਿ ਸਮਾਜ ਦੀ ਇਕਾਈ ਹੈ ਆਪੋ ਆਪਣੀ ਥਾਂ ਆਪਣੇ ਪ੍ਰਤੀ ਅਤੇ ਆਪਣੇ ਚੌਗਿਰਦੇ ਪ੍ਰਤੀ ਸੱਚ ਨੂੰ ਸਵੀਕਾਰ ਨਹੀਂ ਕਰਦਾ ਉਦੋਂ ਤਕ ਕੋਈ ਵੀ ਸਮਾਜ ਅਥਵਾ ਦੇਸ਼ ਇਕਮੁੱਠ ਹੋ ਕੇ ਕਿਸੇ ਵੀ ਸਮਸਿਆ ਦਾ ਸਾਮ੍ਹਣਾ ਨਹੀਂ ਕਰ ਸਕਦਾ। ਮੱਧਯੁਗ ਵਿਚ ਜਿਵੇਂ ਕਿ ਅਸੀ ਹੋਰ ਥਾਂ ਤੇ ਵੀ ਕਿਹਾ ਹੈ ਕਿ ਕੁਝ ਤਾਂ ਬਾਹਰੀ ਹਮਲਾਵਰਾਂ ਦੇ ਕਾਰਨ ਅਤੇ ਬਹੁਤਾ ਆਪਸੀ ਹਿਤਾਂ ਦੀ ਟਕਰਾਹਟ ਅਤੇ ਸਵਾਰਥਾਂ ਕਾਰਨ ਸਾਰਾ ਹੀ ਭਾਰਤੀ ਉਪ-ਮਹਾਂਦੀਪ ਵਿਘਟਨਕਾਰੀ ਸ਼ਕਤੀਆਂ ਦੇ ਹੱਥ ਵਿਚ ਖੇਡ ਰਿਹਾ ਸੀ, ਜੀਵਨ ਦੇ ਹਰ ਪਧੱਰ ਤੇ ਇਕ ਦੂਸਰੇ ਤੋਂ ਦੂਰੀ ਬਣੀ ਹੋਈ ਸੀ। ਗੁਰੂ ਨਾਨਕ ਦੇਵ ਜੀ ਨੇ ਇਹ ਮਹਿਸੂਸ ਕੀਤਾ ਕਿ ਵਿਅਕਤੀਗਤ ਪੂਜਾ ਪਾਠ ਸੱਚੀ ਸਮਾਜਿਕਤਾ ਤੇ ਪਰਸਪਰ ਪ੍ਰੇਮ-ਵਿਹਾਰ ਵਿਚ ਸਹਾਇਕ ਨਹੀਂ ਹੋ ਸਕਦੇ। ਇਸ ਸੱਚ ਨੂੰ ਲੋਕਾਂ ਨੂੰ ਪਹਿਚਾਨਣਾ ਅਤੇ ਸਵੀਕਾਰ ਕਰਨਾ ਹੋਏਗਾ ਤਾਂ ਹੀ ਅਵਿਦਿਆ ਰੂਪੀ ਕੂੜ ਦੀ ਕੰਧ ਢਹਿ ਢੇਰੀ ਹੋ ਸਕੇਗੀ ਅਤੇ ਵਿਅਕਤੀ ਦੂਜਿਆਂ ਦੀ ਹੋਂਦ ਨੂੰ ਵੀ ਸਨਮਾਨ ਦੇ ਕੇ ਉਸਨੂੰ ਸਵੀਕਾਰ ਕਰ ਸਕੇਗਾ। ਇਸ ਦੇ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੀ ਪਹਿਲੀ ਪਉੜੀ ਵਿਚ ਹੀ ਪਰਮਾਤਮਾ ਦੇ ਸਰਬਵਿਆਪੀ ਹੁਕਮ ਨੂੰ ਜਿਹੜਾ ਕਿ ਹਰ ਜੀਵ ਦੇ ਅੰਦਰ ਹੀ ਵਿਦਮਾਨ ਹੈ ਨੂੰ ਪਰਮਾਤਮਾ ਦੀ ਰਜ਼ਾ ਦੇ ਤੌਰ ਤੇ ਖਿੜੇ ਮੱਥੇ ਪਰਵਾਨ ਕਰਨ ਦੀ ਆਦਤ ਵੀ ਪਾਉਣੀ ਪਵੇਗੀ। "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ।।" ਕਿਉਂਕਿ ਹੁਕਮ ਜੀਵ ਦੇ ਅੰਦਰ ਹੀ ਮੁੱਢ ਕਦੀਮਾਂ ਤੋਂ ਉਕਰਿਆ ਹੋਇਆ ਉਸ ਦੇ ਨਾਲ ਹੈ।

ਇਸ ਲਈ ਆਪਣੇ ਅੰਤਹਕਰਨ ਮਨ, ਬੁਧੀ, ਚੇਤਨਤਾ ਆਦਿ ਦੇ ਸਾਤਵਿਕ ਅਤੇ ਤਾਮਸਿਕ ਆਦਿ ਰੂਪਾਂ ਦੀ ਘੋਖ ਪੜਚੋਲ ਕਰਨੀ ਪਵੇਗੀ। ਮੋਟੇ ਤੌਰ ਤੇ ਕਿਹਾ ਜਾ ਸਕਦਾ ਹੋ ਕਿ ਨਿਰਪੱਖ ਹੋ ਕੇ ਆਪਣੇ ਗਿਰੇਵਾਨ ਅੰਦਰ ਝਾਤੀ ਮਾਰਨ ਦੀ ਹਿੰਮਤ ਵੀ ਜੁਟਾਉਣੀ ਪਏਗੀ। ਸਾਰੀ ਜਪੁਜੀ ਵਿਚ ਇਹੀ ਦਸਿੱਆ ਗਿਆ ਹੈ ਕਿ ਆਪਣੇ ਪ੍ਰਤੀ, ਆਪਣੇ ਸਮਾਜ ਪ੍ਰਤੀ ਅਤੇ ਮਨੁੱਖਤਾ ਪ੍ਰਤੀ ਸਚਿਆਰ ਕਿਵੇਂ ਬਣਿਆ ਜਾ ਸਕਦਾ ਹੈ ?

ਜਪੁਜੀ ਬਾਣੀ ਵਿਚ ਇਹ ਦਸਿਆ ਗਿਆ ਹੈ ਕਿ ਹੁਕਮ ਦੇ ਅੰਤਰਗਤ ਹੀ ਸ੍ਰਿਸ਼ਟੀ ਰਚਨਾ ਹੋਈ ਹੈ ਅਤੇ ਸ੍ਰਿਸਟੀ ਦੇ ਜੀਵਾਂ ਨੂੰ ਵਡਿਆਈ ਵੀ ਉਸ ਪਰਮਾਤਮਾ ਦੇ ਹੁਕਮ ਅੰਦਰ ਹੀ ਪ੍ਰਾਪਤ ਹੁੰਦੀ ਹੈ। ਦੁੱਖ- ਸੁੱਖ, ਅਖੌਤੀ, ਉਤਮ

ਅਤੇ ਨੀਚ ਸਾਰੇ ਹੀ ਕਿਸੇ ਨ ਕਿਸੇ ਰੂਪ ਵਿਚ ਹੁਕਮ ਦੇ ਹੀ ਅਧੀਨ ਹਨ। ਹੁਕਮ ਨੂੰ ਪਛਾਨਣ ਵਾਲਿਆਂ ਨੂੰ ਉਸ ਦੀਆਂ ਬਖਸ਼ਿਸ਼ਾਂ ਵੀ ਪ੍ਰਾਪਤ ਹੁੰਦੀਆਂ ਹਨ ਅਤੇ ਨ ਪਛਾਨਣ ਵਾਲਿਆਂ ਨੂੰ ਆਵਾਗਉਣ ਦੇ ਚੱਕਰ ਵਿਚ ਪਏ ਰਹਿਣਾ ਪੈਂਦਾ ਹੈ। ਅਰੰਭ ਵਿਚ ਹੀ ਗੁਰੂ ਨਾਨਕ ਦੇਵ ਇਹ ਸਪਸ਼ਟ ਕਰ ਦਿੰਦੇ ਹਨ ਕਿ ਹੁਕਮ ਨੂੰ ਬੁੱਝ ਲੈਣ ਵਾਲੇ ਅਤੇ ਉਸ ਦੇ ਅਨੁਰੂਪ ਆਪਣਾ ਆਚਰਣ ਬਣਾ ਲੈਣ ਵਾਲੇ ਵਿਅਕਤੀ ਦਾ ਦੀਰਘ ਰੋਗ ਹਉਮੈਂ ਵੀ ਕੁਝ ਨਹੀਂ ਵਿਗਾੜ ਸਕਦਾ। ਇਸ ਬਾਣੀ ਨੂੰ ਸਿੱਖ ਦਰਸ਼ਨ ਦੀ ਸੂਤਰ-ਮਈ ਰਚਨਾ ਠੀਕ ਹੀ ਕਿਹਾ ਗਿਆ ਹੈ। ਇਸਦੀਆਂ ਪਹਿਲੀਆਂ ਦੋ ਪਉੜੀਆਂ ਵਿਚ ਸੱਚ, ਕੂੜ, ਹੁਕਮ, ਰਜ਼ਾ ਅਤੇ ਹਉਮੈ ਆਦਿ ਨੂੰ ਸੰਕੇਤਿਕ ਭਾਸ਼ਾ ਵਿਚ ਵਿਚਾਰ ਗੋਚਰੇ ਬਣਾ ਲਿਆ ਗਿਆ ਹੈ। ਸਚਿਆਰ ਬਣਨ ਵਾਸਤੇ ਜਿੱਥੇ ਹੁਕਮ ਨੂੰ ਪਛਾਨਣ ਅਤੇ ਹਉਮੈਂ ਨਵਿਰਤੀ ਦੀ ਗਲ ਕਹੀ ਗਈ ਹੈ ਉੱਥੇ ਨਾਲ ਹੀ ਨਾਲ ਇਸ ਬਾਣੀ ਵਿਚ ਇਹ ਵੀ ਦਸਿਆ ਗਿਆ ਹੈ ਕਿ ਇਸ ਮਾਰਗ ਦਾ ਗਿਆਨ ਕੇਵਲ ਅਤੇ ਕੇਵਲ ਗੁਰੂ ਹੀ ਦੇ ਸਕਦਾ ਹੈ। ਗੁਰੂ ਨਾਨਕ ਦੇਵ ਜੀ ਵਾਸਤੇ ਗੁਰੂ ਕੋਈ ਸਥੂਲ ਦੇਹਧਾਰੀ ਨਹੀਂ ਹੈ ਸਗੋਂ "ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ" ਕਹਿ ਕੇ ਉਹ ਇਨ੍ਹਾਂ ਤਿਨ੍ਹਾਂ ਦੇਵਤਿਆਂ ਦੀਆਂ ਪਰੰਪਰਾਂ ਵਿਚ ਮੰਨੀਆਂ ਜਾਂਦੀਆਂ ਵਿਸ਼ੇਸ਼ਤਾਈਆਂ ਨੂੰ ਕੇਵਲ ਅਤੇ ਕੇਵਲ ਗੁਰੂ ਵਿਚ ਹੀ ਦੇਖਦੇ ਹਨ। ਉਹ ਇੱਥੇ ਸਪਸ਼ਟ ਕਹਿੰਦੇ ਹਨ ਕਿ ਦੁਰਗੁਣਾਂ ਨੂੰ ਮਾਰਨ ਅਤੇ ਸਦਗੁਣਾਂ ਦੀ ਸ੍ਰਿਸ਼ਟੀ ਪੈਦਾ ਕਰਨ ਤਥਾ ਪਰਬਤ ਵਾਂਗ ਅਡੋਲ ਅਤੇ ਸਹਿਜ ਅਵਸਥਾ ਵਿਚ ਬਣੇ ਰਹਿਣ ਦੀ ਜੁਗਤ ਗੁਰੂ ਤਾਂ ਦਸਦਾ ਹੀ ਹੈ ਨਾਲ ਹੀ ਨਾਲ ਉਹ ਖੁਦ ਵੀ ਇਨ੍ਹਾਂ ਸ਼ਕਤੀਆਂ ਦਾ ਮੁਜੱਸਮਾ ਹੁੰਦਾ ਹੈ ਅਰਥਾਤ ਗੁਰੂ ਨਾਨਕ ਲਈ ਗੁਰੂ ਹੀ ਸਭ ਕੁਝ ਹੈ ਹੋਰ ਕੋਈ ਨਹੀਂ। ਇਸੇ ਗੁਰੂ ਤਤ ਨੂੰ ਗੁਰੂ ਨਾਨਕ ਆਪਣੀਆਂ ਹੋਰ ਬਾਣੀਆਂ ਵਿਚ ਸ਼ਬਦ ਮੰਨਦੇ ਹੋਏ ਅਤੇ ਸ਼ਬਦ ਨੂੰ ਘਟ-ਘਟ ਵਿਚ ਵਸਿਆ ਹੋਇਆ ਪਰਮਾਤਮਾ ਮੰਨਦੇ ਹੋਏ ਬਾਰ ਬਾਰ ਉਸ ਨੂੰ ਆਪਣੇ ਅੰਦਰ ਹੀ ਖੁਦ ਮਿਹਨਤ ਮੁਸ਼ੱਕਤ ਕਰਕੇ ਖੋਜਣ ਦੀ ਗਲ ਕਰਦੇ ਹਨ। ਸਾਰੇ ਗੁਰੂ ਸਾਹਿਬਾਨ ਨੇ ਗੁਰੂ ਨਾਨਕ ਦੀ ਸਿਖਿਆ ਦੇ ਅਨੁਰੂਪ ਪਰਮਾਤਮਾ ਰੂਪੀ ਗਿਆਨ ਮੰਨਣ ਦਾ ਉਪਦੇਸ਼ ਦਿਤਾ ਹੈ ਅਤੇ ਗੁਰੂ ਗੋਬਿੰਦ ਸਿੰਘ ਨੇ ਤਾਂ ਸ਼ਬਦ ਰੂਪੀ ਗ੍ਰੰਥ ਨੂੰ ਗੁਰੂ ਦਾ ਦਰਜਾ ਦੇ ਕੇ ਇਸ ਨੂੰ ਜਿੱਥੇ ਗੁਰੂ ਗ੍ਰੰਥ ਸਾਹਿਬ ਦਾ ਰੂਪ ਦਿੱਤਾ ਉੱਥੇ ਨਾਲ ਹੀ ਨਾਲ ਗ੍ਰੰਥ ਅਤੇ ਪੰਥ ਨੂੰ ਵੀ ਇਕ ਦੂਜੇ ਵਿਚ ਅਭੇਦ ਕਰ ਦਿੱਤਾ ਹੈ। ਗੁਰੂ ਦੀ ਪ੍ਰਾਪਤੀ ਮੂਰਤੀਆਂ ਅੱਗੇ ਸਿਰ ਨਿਵਾਉਣ ਨਾਲ ਅਤੇ ਪੂਜਾ ਪਾਠਾਂ ਦੇ ਕਰਮਕਾਂਡਾਂ ਵਿਚ ਪੈ ਕੇ ਨਹੀਂ ਹੋ ਸਕਦੀ। ਕਾਲਾਤੀਤ ਪਰਮਾਤਮਾ ਦੀ ਪਹਿਲੀ ਗੱਲ ਤਾਂ ਇਹ ਹੈ ਕਿ ਉਸਦੀ ਮੂਰਤੀ ਹੋ ਨਹੀਂ ਸਕਦੀ ਇਸ ਲਈ ਉਸਨੂੰ ਮੂਰਤੀਆਂ ਰਾਹੀ ਸਥਾਪਿਤ ਨਹੀ ਕੀਤਾ ਜਾ ਸਕਦਾ। ਦਰਅਸਲ ਉਸ ਅਜੂਨੀ

ਪਰਮਾਤਮਾ ਨੂੰ ਤਾਂ ''ਗਾਵੀਐ ਸੁਣੀਐ ਮਨ ਰਖੀਐ ਭਾਉ'' ਦੇ ਸਿਧਾਂਤ ਨੂੰ ਸਵੀਕਾਰ ਕਰਕੇ ਹੀ ਪਾਇਆ ਜਾ ਸਕਦਾ ਹੈ। ਉਸਨੂੰ ਤਾਂ ਓਹੀ ਸਮਝ ਸਕਦਾ ਹੈ ਅਤੇ ਪ੍ਰਾਪਤ ਕਰ ਸਕਦਾ ਹੈ ਜਿਹੜਾ ਪਹਿਲਾ ਵਿਵਹਾਰੀ ਰੂਪ ਵਿਚ ''ਭਾਖਿਆ ਭਾਉ ਅਪਾਰੁ'' ਨੂੰ ਸਮਝਦਾ ਹੈ ਅਰਥਾਤ ਕਰਮਕਾਂਡਾਂ, ਦਾਨ-ਪੁੰਨ ਇਤਿਆਦਿਕ ਦੀ ਊਣਤਾਈ ਨੂੰ ਜਾਣਦਾ ਹੈ, ਪ੍ਰੇਮ ਦੀ ਭਾਸ਼ਾ ਦੀ ਸ਼ਕਤੀ ਨੂੰ ਸਮਝਦਾ ਹੈ ਅਤੇ ਸੱਚੇ ਨਾਮ ਦੀ ਵਡਿਆਈ ਅਤੇ ਵੀਚਾਰ ਦੀ ਗੱਲ ਨੂੰ ਹਿਰਦੇ ਵਿਚ ਧਾਰਨ ਕਰਦਾ ਹੈ। ਪਰਮਾਤਮਾ ਬਾਰੇ ਇਸ ਤਰ੍ਹਾਂ ਚਿੰਤਨ ਕਰਨ ਵਾਲਾ ਵਿਅਕਤੀ ਪਹਿਲਾਂ ਸਚਿਆਰ ਬਣਦਾ ਹੈ ਫਿਰ ਸੱਚ ਰੂਪੀ ਉਸ ਪਰਮਾਤਮਾ ਨਾਲ ਇਕ ਸੁਰ ਬਣਿਆ ਰਹਿੰਦਾ ਹੈ।

ਗੁਰੂ ਨਾਨਕ ਦੇਵ ਇਸ ਬਾਣੀ ਦੀਆਂ ਲਗਾਤਾਰ ਅੱਠ ਪਉੜੀਆਂ ਵਿਚ ਇਹ ਦਸਦੇ ਹਨ ਕਿ ਸਚਿਆਰ ਬਣਨ ਲਈ ਅਤੇ ਪਰਮਾਤਮਾ ਨੂੰ ਅੰਦਰ ਹੀ ਅਨੁਭਵ ਕਰਨ ਲਈ ਸੁਣਨ ਅਤੇ ਮੰਨਣ ਦੀ ਕਲਾ ਨੂੰ ਜਾਨਣਾ ਅਤੇ ਸਮਝਣਾ ਪੈਂਦਾ ਹੈ ਜਿਹੜਾ ਸੁਣਨ ਦੀ ਕਲਾ ਜਾਣਦਾ ਹੈ ਉਹ ਸਦਾ ਹੀ ਵਿਗਾਸ ਦੀ ਅਵਸਥਾ ਵਿਚ ਬਣਿਆ ਰਹਿੰਦਾ ਹੈ। ਵਿਗਾਸ ਦਾ ਅਰਥ ਜਿੱਥੇ ਖੇੜੇ ਵਾਲੀ ਅਵਸਥਾ ਹੈ, ਅਨੰਦ ਪੂਰਨਤਾ ਹੈ ਅਤੇ ਚੜ੍ਹਦੀ ਕਲਾ ਹੈ ਉੱਥੇ ਨਾਲ ਹੀ ਨਾਲ ਅੰਦਰੋਂ ਅਤੇ ਬਾਹਰੋਂ ਇਹ ਵਿਕਸਤ ਹੋਣ ਦੀ ਵੀ ਕਲਾ ਹੈ। ਜਦੋਂ ਵਿਅਕਤੀ ਜੀਵਨ ਦੇ ਸਮਤੋਲ ਨੂੰ ਸਮਝ ਕੇ ਅਪਨਾ ਕੇ ਸਦਾ ਵਿਕਾਸਸ਼ੀਲ ਬਣਿਆ ਰਹਿੰਦਾ ਹੈ ਤਾਂ ਫਿਰ ਉਹ ਕੱਟੜ ਪਰੰਪਰਾਵਾਦੀ ਕਾਰਾਂ ਵਿਹਾਰਾਂ ਦੀਆਂ ਸੀਮਾਵਾਂ ਨੂੰ ਸਮਝ ਕੇ ਉਨ੍ਹਾਂ ਤੋਂ ਅੱਗੇ ਨਿਕਲ ਜਾਂਦਾ ਹੈ ਅਤੇ ਪੂਰਨ ਰੂਪ ਵਿਚ ਉਦਾਰਤਾ ਦੀ ਦਲੇਰੀ ਦੀ ਅਤੇ ਰਚਨਾਤਮਿਕਤਾ ਦੇ ਪ੍ਰਤੀ ਮੂਰਤੀ ਬਣ ਜਾਂਦਾ ਹੈ। ਅਜਿਹਾ ਵਿਅਕਤੀ ਹੀ ਸਚਿਆਰਾ ਹੈ ਅਤੇ ਆਪਣੇ ਦੁਖਾਂ ਅਤੇ ਪਾਪਾਂ ਨੂੰ ਨਸ਼ਟ ਕਰਨ ਦੀ ਸਮਰੱਥਾ ਆਪਣੇ ਆਪ ਵਿਚ ਪੈਦਾ ਕਰ ਲੈਂਦਾ ਹੈ।[2] ਸੁਣਨ ਦੀ ਸਮਰੱਥਾ ਰਖਣ ਵਾਲੇ ਸਚਿਆਰ ਵਿਚ ਪਰਮਾਤਮਾ ਰੂਪੀ ਇਕਸੁਰਤਾ ਦੇ ਸੰਗੀਤ ਨੂੰ ਸੁਣ ਕੇ ਉਸ ਨੂੰ ਮਨ ਵਿਚ ਧਾਰਨ ਕਰਨ ਦੀ ਇੱਛਾ ਵੀ ਬਲਵਾਨ ਹੋ ਉੱਠਦੀ ਹੈ। ਜਿਸ ਨੇ ਉਸ ਇਕਸੁਰਤਾ ਨੂੰ ਸਵੀਕਾਰ ਕਰਕੇ ਮਨ ਵਿਚ ਧਾਰਨ ਕਰ ਲਿਆ ਫਿਰ ਜਪੁਜੀ ਅਨੁਸਾਰ ਉਸ ਦੀ ਮਹਿਮਾ ਦਾ ਵਰਨਨ ਹੀ ਨਹੀਂ ਹੋ ਸਕਦਾ ਹੈ।

ਜਪੁਜੀ ਵਿਚ ਹੀ ਗੁਰੂ ਨਾਨਕ ਦੇਵ ਇਹ ਮੰਨਦੇ ਹਨ ਕਿ ਜਦੋਂ ਸਚਿਆਰ ਵਿਅਕਤੀ ਉਸ ਪਰਮਾਤਮਾ ਦੇ ਨਾਮ ਨੂੰ ਮੰਨ ਕੇ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ ਉਸ ਦੀ ਸੁਰਤ, ਮਨ, ਮਤ ਤੇ ਬੁਧ ਆਪਣੇ ਆਪ ਹੀ ਵਿਕਸਿਤ ਹੁੰਦੀ ਚਲੀ ਜਾਂਦੀ ਹੈ ਅਤੇ ਉਸਨੂੰ ਸਾਰੇ ਲੋਕਾਂ ਦੀ ਸੋਝੀ ਹੋ ਜਾਂਦੀ ਹੈ। ਸਚਿਆਰ ਵਿਅਕਤੀ

ਦੀ ਦ੍ਰਿਸ਼ਟੀ ਵਿਗਿਆਨਿਕ ਢੰਗ ਨਾਲ ਵੇਖਣ, ਸੁਣਨ ਵਾਲੀ ਹੁੰਦੀ ਹੈ ਅਤੇ ਉਹ ਹਜ਼ਾਰਾਂ ਸਾਲਾਂ ਦੀਆਂ ਬਣੀਆਂ ਮਿਥਾਂ ਅੰਤੇ ਪਰੰਪਰਾਵਾਂ ਨੂੰ ਸਮਝ ਕੇ ਤੋੜਨ ਵਿਚ ਜਰਾ ਵੀ ਹਿਚਕਿਚਾਉਂਦੇ ਨਹੀ। ਇੱਥੇ ਹੀ ਸਚਿਆਰ ਨੂੰ ਗੁਰੂ ਨਾਨਕ ਦੇਵ ਜੀ ਪੰਚ ਅਤੇ ਪਰਧਾਨ ਆਦਿ ਵੀ ਕਹਿੰਦੇ ਹਨ। ਜਪੁਜੀ ਦੀ ਸੋਲ੍ਹਵੀਂ ਪਉੜੀ ਵਿਚ ਦਸਿਆ ਗਿਆ ਹੈ ਕਿ ਵਿਅਕਤੀ ਨੂੰ ਪ੍ਰਾਚੀਨ ਕਥਾ ਕਹਾਣੀਆਂ ਤੋਂ ਸਿਖਿਆ ਲੈ ਲੈਣੀ ਚਾਹੀਦੀ ਹੈ ਪਰ ਉਹਨਾਂ ਦੇ ਸ਼ਾਬਦਿਕ ਰੂਪ ਦੇ ਨਾਲ ਬੱਝੇ ਰਹਿ ਕੇ ਅੰਧਵਿਸ਼ਵਾਸੀ ਨਹੀਂ ਬਣਨਾ ਚਾਹੀਦਾ। ਇਸੇ ਗੱਲ ਨੂੰ ਉਹ ਧਰਤੀ ਨਾਲ ਸੰਬੰਧਿਤ ਉਸ ਮਿਥਕ ਦੀ ਗੱਲ ਕਰਦੇ ਹਨ ਜਿਸ ਦਾ ਸੈਂਕੜੇ ਸਾਲਾਂ ਤੋਂ ਇਹ ਵਰਨਨ ਹੁੰਦਾ ਆਇਆ ਹੈ ਕਿ ਧਰਤੀ ਇਕ ਬੈਲ ਦੇ ਸਿੰਗ ਤੇ ਖੜ੍ਹੀ ਹੈ ਅਤੇ ਉਹ ਬੈਲ ਕਿਸੇ ਹੋਰ ਧਰਤੀ ਤੇ ਖੜ੍ਹਾ ਹੈ ਜਿਹੜੀ ਕਿ ਇਕ ਹੋਰ ਬੈਲ ਦੇ ਸਿੰਗ ਤੇ ਟਿਕੀ ਹੋਈ ਹੈ। ਗੁਰੂ ਨਾਨਕ ਦੇਵ ਇਸ ਪਰਕਾਰ ਦੇ ਚਿੰਤਨ ਦੀ ਕਮੀ ਨੂੰ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਜਿਹੜਾ ਇਸ ਤੱਥ ਨੂੰ ਸਹੀ ਅਰਥਾਂ ਵਿਚ ਬੂਝ ਲੈਂਦਾ ਹੈ ਉਹੀ ਵਾਸਤਵ ਵਿਚ ਸਚਿਆਰ ਹੈ ਕਿਉਂਕਿ ਉਹ ਇਸ ਸਿਧਾਂਤ ਦੇ ਖੋਖਲੇਪਨ ਨੂੰ ਜਾਣ ਲੈਂਦਾ ਹੈ ਕਿ ਇਕ ਬੈਲ ਦੇ ਸਿਰ ਤੇ ਕਿਨ੍ਹਾਂ ਭਾਰ ਹੈ ਅਤੇ ਇਸ ਪ੍ਰਕਾਰ ਅਨੇਕਾਂ ਹੀ ਧਰਤੀਆਂ ਨੂੰ ਅਤੇ ਬੈਲਾਂ ਨੂੰ ਆਪਣੇ ਸਿੰਗ ਤੇ ਚੁਕਣ ਵਾਲੇ ਅਖੀਰਲੇ ਬੈਲ ਦੇ ਸਿਰ ਤੇ ਕਿਨ੍ਹਾਂ ਕੁ ਭਾਰ ਹੋਵੇਗਾ ਅਤੇ ਉਹ ਫਿਰ ਕਿਸ ਆਸਰੇ ਤੇ ਖੜ੍ਹਾ ਹੋਏਗਾ ? ਅਰਥਾਤ ਇਹ ਇਕ ਮਾਤਰ ਕਲਪਨਾ ਹੀ ਹੈ ਅਜਿਹਾ ਵਾਸਤਵ ਵਿਚ ਹੋ ਨਹੀਂ ਸਕਦਾ ਅਤੇ ਨਾ ਹੀ ਇਸ ਦੇ ਹੋਣ ਦੀ ਕੋਈ ਲੋੜ ਹੈ। ਗੁਰੂ ਨਾਨਕ ਦੇਵ ਇਹ ਦਸਦੇ ਹਨ ਕਿ ਧਰਤੀ ਨੂੰ ਸੰਤੋਖ ਵਿਚ ਰੱਖਣ ਵਾਲਾ ਬੈਲ ਦਰਅਸਲ ਧਰਮ ਹੈ (ਕਰਤੱਵ ਨਿਸ਼ਠਾ ਹੈ) ਅਤੇ ਇਹ ਧਰਮ ਵੀ ਬਾਕੀ ਦੇ ਪ੍ਰਾਣੀਆਂ ਲਈ ਦਇਆ ਦੇ ਵਿਚੋਂ ਉਗਮਿਆ ਹੋ ਕੇ ਦਇਆ ਦਾ ਉਹ ਪੁੱਤਰ ਹੈ ਜਿਸ ਨੇ ਆਪਣੇ ਅੰਦਰ ਪੂਰਨ ਰੂਪ ਵਿਚ ਸੰਤੋਖ ਧਾਰਨ ਕੀਤਾ ਹੋਵੇ। ਸੰਤੋਖ ਦਾ ਅਰਥ ਨਾਨਕ ਬਾਣੀ ਵਿਚ ਆਲਸੀ ਅਤੇ ਨਿੰਕਮੇ ਹੋਣਾ ਨਹੀਂ ਹੈ ਸਗੋਂ ਸੰਤੋਖ ਐਸੀ ਭਾਵਨਾ ਹੈ ਜਿਹੜੀ ਵਿਅਕਤੀ ਦੀ ਕਿਰਿਆਸ਼ੀਲਤਾ ਨੂੰ ਭੰਗ ਨਹੀਂ ਹੋਣ ਦਿੰਦੀ ਸਗੋਂ ਜੋ ਕੁਝ ਮਿਹਨਤ ਮੁਸ਼ਕਤ ਬਾਅਦ ਉਸ ਨੂੰ ਆਪਣੇ ਹੱਕ ਦਾ ਮਿਲਦਾ ਹੈ ਉਸ ਵਿਚ ਸੰਤੁਸ਼ਟ ਰਹਿਣਾ ਵਿਅਕਤੀ ਨੂੰ ਸਿਖਾਉਂਦੀ ਹੈ।

ਗੁਰੂ ਨਾਨਕ ਦੇਵ ਜਪੁਜੀ ਵਿਚ ਵਿਅਕਤੀ ਨੂੰ ਅੱਖਾਂ ਤੇ ਪੱਟੀ ਬੰਨ੍ਹ ਕੇ ਚੱਲਣ ਵਾਲੇ ਕੋਹਲੂ ਦਾ ਬੈਲ ਬਣਨ ਤੋਂ ਵਰਜਦੇ ਹਨ ਅਤੇ ਦੱਸਦੇ ਹਨ ਕਿ ਸਚਿਆਰ ਵਿਅਕਤੀ ਦੀ ਸੋਚ ਵਿਗਿਆਨਿਕ ਦ੍ਰਿਸ਼ਟੀ ਦੀ ਧਾਰਨੀ ਹੋਣੀ ਚਾਹੀਦੀ ਹੈ। ਸਚਿਆਰ ਵਿਅਕਤੀ ਕੇਵਲ ਇਕ ਪਰਮਾਤਮਾ ਨੂੰ ਹੀ ਸਰਬ ਕਲਾ ਸਮਰੱਥ ਅਤੇ

ਸਦਾ ਸਲਾਮਤ ਬਣੀ ਰਹਿਣ ਵਾਲੀ ਸਦੀਵੀ ਹਸਤੀ ਮੰਨਦਾ ਹੈ। ਜਪੁਜੀ ਵਿਚ ਹੀ ਕਰਮਾਂ ਅਤੇ ਸੰਸਕਾਰਾਂ ਨੂੰ ਧਿਆਨ ਵਿਚ ਰੱਖਦੇ ਹੋਏ ਵਿਅਕਤੀ ਨੂੰ ਇਹ ਦਸਿਆ ਗਿਆ ਹੈ ਕਿ ਜੋ ਕੁਝ ਤੂੰ ਬੀਜੇਂਗਾ ਉਹ ਉਸ ਨੂੰ ਆਪ ਹੀ ਕੱਟਣਾ ਤੇ ਖਾਣਾ ਪਵੇਗਾ ਅਤੇ ਉਸ ਪਰਮਾਤਮਾ ਦੇ ਹੁਕਮ ਦੇ ਅੰਦਰ ਉਸ ਦਾ ਆਵਾਗਵਨ ਬਣਿਆ ਰਹੇਗਾ। ਸਚਿਆਰ ਵਿਅਕਤੀ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਆਪਣੇ ਮਨ ਅਤੇ ਆਤਮਾ ਅੰਦਰਲੇ ਤੀਰਥ ਉੱਤੇ ਹੀ ਮਲ ਮਲ ਕੇ ਇਸ਼ਨਾਨ ਕਰਦਾ ਹੈ ਅਤੇ ਵਿਕਾਰਾਂ ਦੀ ਮੈਲ ਨੂੰ ਲਾਹੁੰਦੇ ਹੋਏ ਜਪੁਜੀ ਦੇ ਇਸ ਤੱਥ ਨੂੰ ਸਪਸ਼ਟ ਤੌਰ ਤੇ ਮੰਨਦਾ ਹੈ ਕਿ :

ਵਿਣੁ ਗੁਣ ਕੀਤੇ ਭਗਤਿ ਨ ਹੋਇ ।।[3]

ਇਸ ਦ੍ਰਿਸ਼ਟੀ ਰਚਨਾ ਦੀਆਂ ਗੁੱਥੀਆਂ ਨੂੰ ਸੁਲਝਾਉਣ ਦਾ ਯਤਨ ਵਿਅਕਤੀ ਦੇ ਵਸ ਦੀ ਗੱਲ ਨਹੀਂ ਹੈ ਇਹ ਸ਼੍ਰਿਸਟੀ ਕਦੋਂ ਪੈਦਾ ਹੋਈ ? ਇਸ ਦੇ ਜੀਵਾਂ ਦੀ ਰਚਨਾ ਕਦੋਂ ਹੋਈ ? ਅਰਬਾਂ ਖਰਬਾਂ ਚੰਨ ਤਾਰਿਆਂ ਦਾ ਕੀ ਰਹੱਸ ਹੈ ? ਇਸ ਨੂੰ ਕੋਈ ਵੀ ਨਹੀਂ ਜਾਣ ਸਕਦਾ ਅਤੇ ਅਜੋਕੇ ਵਿਗਿਆਨਿਕ ਯੁੱਗ ਵਿਚ ਅਸੀ ਸਪਸ਼ਟ ਤੌਰ ਤੇ ਇਹ ਵੇਖਦੇ ਹਾਂ ਕਿ ਇਸ ਸ੍ਰਿਸ਼ਟੀ ਰਚਨਾ ਦੀਆਂ ਜਿਨ੍ਹੀਆਂ ਵੀ ਪਰਤਾਂ ਸਮਝਣ ਦੀ ਕੋਸਿਸ਼ ਕੀਤੀ ਜਾਂਦੀ ਹੈ ਉਸ ਤੋਂ ਕਈ ਗੁਣਾਂ ਵੱਧ ਹੋਰ ਰਹੱਸ ਸਾਮ੍ਹਣੇ ਆ ਖਲੋਂਦੇ ਹਨ। ਇਸ ਬਾਰੇ ਤਾਂ ਕੇਵਲ ਉਹ ਸਰਬ ਸ਼ਕਤੀਮਾਨ ਪਰਮਾਤਮਾ ਹੀ ਜਾਣਦਾ ਹੈ ਹੋਰ ਕੋਈ ਵੀ ਜਾਣਨ ਦੀ ਸਮਰੱਥਾ ਨਹੀਂ ਰੱਖਦਾ। ਇਸ ਲਈ ਸਚਿਆਰ ਵਿਅਕਤੀ ਇਹੋ ਜਿਹੀ ਮਾਨਸਿਕ ਕਸਰਤ ਵਿਚ ਪੈਣ ਨੂੰ ਬਹੁਤ ਉਚਿਤ ਨਹੀਂ ਸਮਝਦਾ। ਸਗੋਂ ਸ਼੍ਰਿਸ਼ਟੀ ਦੀ ਵਿਰਾਟਤਾ ਉਸ ਦੀਆਂ ਵਿਭਿੰਨ ਪਰਤਾਂ ਨੂੰ ਉਘੜਦੇ ਦੇਖ ਕੇ ਉਹ ਵਿਸਮਾਦ ਵਿਚ ਭਰ ਉੱਠਦਾ ਹੈ ਅਤੇ ਗਾ ਉਠਦਾ ਹੈ :

ਸੋ ਦਰੁ ਕੇਹਾ ਸੋ ਘਰੁ ਕੇਹਾ
ਜਿਤੁ ਬਹਿ ਸਰਬ ਸਮਾਲੇ ।।[4]

ਅਰਥਾਤ ਹੇ ਪ੍ਰਭੂ ! ਤੇਰੀ ਅਨੰਤਤਾ ਨੂੰ ਜਾਣਨਾ ਸੰਭਵ ਹੀ ਨਹੀਂ ਹੈ।

ਜਪੁਜੀ ਵਿਚ ਮੱਧਯੁਗ ਦੀ ਹਕੀਕਤ ਜੋਗੀਆਂ ਦੇ ਫਿਰਕਿਆਂ ਦੀ ਗੱਲ ਵੀ ਹੋਈ ਹੈ ਅਤੇ ਜੋਗੀਆਂ ਦੇ ਬਾਰਾਂ ਫਿਰਕਿਆਂ ਵਿਚੋਂ ਪ੍ਰਸਿੱਧ ਆਈ ਪੰਥ ਦਾ ਜ਼ਿਕਰ ਵੀ ਹੋਇਆ ਹੈ। ਗੁਰੂ ਨਾਨਕ ਦੇਵ ਜੀ ਜੋਗੀਆਂ ਦੀ ਸ਼ਬਦਾਵਾਲੀ ਨੂੰ ਵਰਤਦੇ ਹੋਏ ਦਸਦੇ ਹਨ ਕਿ ਸਚਿਆਰ ਵਿਅਕਤੀ ਸੰਤੋਖ ਦੀਆਂ ਮੁੰਦਰਾਂ ਅਤੇ ਮਿਹਨਤ ਮੁਸ਼ਕਤ ਨੂੰ ਝੋਲੀ ਰੂਪੀ ਪਾਤਰ ਬਣਾਉਂਦਾ ਹੈ ਤੇ ਪਰਮਾਤਮਾ ਦੀ ਵਿਸ਼ਾਲ ਵਿਰਾਟਤਾ ਵਿਚ ਧਿਆਨ ਲਗਾਈ ਰਖਣ ਲਈ ਉਹ ਭਬੂਤ (ਸਵਾਹ) ਬਣਾਉਂਦਾ ਹੈ। ਇਸ ਪ੍ਰਕਾਰ

ਦੀ ਜੁਗਤੀ ਨੂੰ ਅਪਨਾਉਂਦਾ ਹੋਇਆ ਸਾਰਿਆਂ ਨੂੰ ਹੀ ਆਪਣਾ ਸਹਯਾਤਰੀ ਅਥਵਾ ਸਹਿਪਾਠੀ ਮੰਨਦਾ ਹੋਇਆ ਉੱਤਮ ਆਈ ਪੰਥੀ ਹੋਣ ਦਾ ਉਦਾਹਰਨ ਪੇਸ਼ ਕਰਦਾ ਹੈ ਅਤੇ ਵਾਸਤਵ ਵਿਚ ਆਪਣੇ ਆਪ ਨੂੰ ਕਸਰਤਾਂ ਰਾਹੀ ਸਰੀਰ ਨੂੰ ਜਿੱਤਣ ਦੀ ਬਜਾਏ ਮਨ ਨੂੰ ਜਿੱਤ ਕੇ ਸਾਰੇ ਸੰਸਾਰ ਨੂੰ ਜਿੱਤ ਲੈਂਦਾ ਹੈ। ਐਸੇ ਸਚਿਆਰ ਜੋਗੀ ਨੂੰ ਹੀ ਪ੍ਰਣਾਮ ਕਰਨਾ ਬਣਦਾ ਹੈ ਜਿਹੜਾ ਯੁਗਾਂ ਯੁਗਾਂਤਰਾਂ ਵਿਚ ਇਕ ਰਸ ਬਣੇ ਰਹਿਣ ਵਾਲੇ ਆਦਿ, ਅਨੀਲ ਅਤੇ ਅਨਾਹਤ ਪਰਮਾਤਮਾ ਤੱਤ ਨੂੰ ਹਿਰਦੇ ਵਿਚ ਧਾਰਨ ਕਰੀ ਰਖਦਾ ਹੈ। ਬ੍ਰਹਮਾ, ਵਿਸ਼ਨੂੰ, ਮਹੇਸ਼ ਨਾਲ ਸੰਬੰਧਿਤ ਚਲੀਆਂ ਆ ਰਹੀਆਂ ਮਿਥਾਂ ਨੂੰ ਵੀ ਉਨ੍ਹਾਂ ਹੀ ਰੂਪਾਂ ਵਿਚ ਨਾ ਮੰਨਦੇ ਹੋਏ ਗੁਰੂ ਨਾਨਕ ਦੇਵ ਜੀ ਦਸਦੇ ਹਨ ਕਿ ਸਚਿਆਰ ਵਿਅਕਤੀ ਇਹ ਚੰਗੀ ਤਰ੍ਹਾਂ ਜਾਣ ਰਿਹਾ ਹੁੰਦਾ ਹੈ ਕਿ ਤਥਾਕਥਿਤ ਸ੍ਰਿਸ਼ਟੀ ਰਚਨਾ ਪਾਲਣ ਅਤੇ ਸੰਸਾਰ ਨਾਲ ਸੰਬੰਧਿਤ ਤਿੰਨੇ ਦੇਵਤੇ ਉਸ ਇਕ ਪਰਮਾਤਮਾ ਦੀ ਹੀ ਰਚਨਾ ਹਨ ਇਹ ਉਸਦੇ ਹੁਕਮ ਅੰਦਰ ਹੀ ਕਾਰਜਸ਼ੀਲ ਹਨ ਅਤੇ ਆਮ ਵਿਅਕਤੀਆਂ ਦੀ ਤਰ੍ਹਾਂ ਉਹ ਪਰਮਾਤਮਾ ਤਾਂ ਇਨ੍ਹਾਂ ਦੇ ਕੰਮਾਂ ਕਾਰਾਂ ਨੂੰ ਹਮੇਸ਼ਾਂ ਹੀ ਵੇਖਦਾ ਰਹਿੰਦਾ ਹੈ ਪਰੰਤੂ ਇਹ ਉਸਨੂੰ ਵੇਖਣ ਤੋਂ ਅਸਮੱਰਥ ਹਨ। ਇਸ ਲਈ ਸਚਿਆਰ ਵਿਅਕਤੀ ਨੂੰ ਨ ਤਾਂ ਜੋਗ ਦੀਆਂ ਕਿਰਿਆਵਾਂ ਜਾਂ ਸਾਧਨਾਵਾਂ ਵਿਚ ਪੈਣ ਦੀ ਲੋੜ ਹੈ ਅਤੇ ਨ ਹੀ ਦੇਵੀ ਦੇਵਤਿਆਂ ਦੇ ਕਰਮਕਾਂਡਾਂ, ਪੂਜਾ ਅਰਚਨਾਵਾਂ ਵਲ ਜਾਣ ਦੀ ਲੋੜ ਹੈ।

ਜਪੁਜੀ ਦੇ ਅਖੀਰਲੇ ਭਾਗ ਵਿਚ ਵੀ ਸੱਚ ਦੇ ਸਰੂਪ ਸੱਚਖੰਡ ਅਤੇ ਸੱਚਖੰਡ ਦੀ ਅਨੁਭੂਤੀ ਦੇ ਪੜਾਵਾਂ ਦਾ ਸਿਲਸਿਲੇਵਾਰ ਵਰਨਣ ਦਿੱਤਾ ਗਿਆ ਹੈ। ਸਚਿਆਰ ਵਿਅਕਤੀ ਧਰਮ, ਗਿਆਨ, ਕਰਮ, ਸ਼ਰਮ ਦੇ ਵਾਸਤਵਿਕ ਭੇਦ ਨੂੰ ਸਮਝ ਕੇ ਸੱਚਖੰਡ ਦੇ ਸਰੂਪ ਨੂੰ ਜਾਣਦਾ ਹੈ ਅਤੇ ਉਸ ਵਿਚ ਪ੍ਰਵੇਸ਼ ਕਰਦਾ ਹੈ। ਧਰਮ ਖੰਡ ਅਧਿਆਤਮਿਕ ਰਸਤੇ ਤੇ ਚਲਣ ਵਾਲੇ ਸਾਧਕ ਦੀ ਪਹਿਲੀ ਮਾਨਸਿਕ ਅਵਸਥਾ ਹੈ। ਜੀਵ ਅਨੁਭਵ ਕਰਦਾ ਹੈ ਕਿ ਬ੍ਰਹਮੰਡੀ ਪਾਸਾਰੇ ਵਿਚ ਪਰਮਾਤਮਾ ਨੇ ਧਰਤੀ ਨੂੰ ਧਰਮ ਕਮਾਉਣ ਦੀ ਥਾਂ ਬਣਾਇਆ ਹੈ। ਰਾਤਾਂ, ਰੁੱਤਾਂ, ਥਿੱਤਾਂ, ਵਾਰਾਂ ਆਦਿ ਦੇ ਵਿਚਾਰ ਇਸ ਧਰਤੀ ਤੇ ਧਰਮ ਨੂੰ ਕਮਾਉਣ ਸਥਾਨ ਬਣਾ ਕੇ ਟਿਕਾ ਦਿੱਤਾ ਹੈ। ਇਸ ਧਰਤੀ ਤੇ ਅਨੇਕ ਪ੍ਰਕਾਰ ਦੇ ਜੀਵ ਜੰਤੂ ਹਨ ਤੇ ਉਨ੍ਹਾਂ ਅਨੇਕਾਂ ਜੀਵਾਂ ਦੇ ਅਨੇਕਾਂ ਨਾਮ ਹਨ ਇਹ ਵਿਗਿਆਨਿਕ ਤੱਥ ਹੈ, ਅਨੇਕਾਂ ਜੀਵਾਂ ਦੇ ਅਨੇਕਾਂ ਸੁਭਾਅ ਵੀ ਹਨ। ਹਰ ਜੀਵ ਦਾ ਸੁਭਾਅ ਦੂਸਰੇ ਨਾਲੋਂ ਵੱਖਰਾ ਹੈ। ਜਦੋਂ ਜੀਵ ਇਸ ਵਿਹਾਰਕ ਸੱਚ ਨੂੰ ਸਵੀਕਾਰ ਕਰ ਲੈਂਦਾ ਹੈ ਕਿ ਇਹ ਧਰਤੀ ਕੇਵਲ ਸਰਾਂ ਵਾਂਗੂ ਹੈ ਇਹ ਸਾਡਾ ਪੱਕਾ ਟਿਕਾਣਾ ਨਹੀਂ ਹੈ ਤਾਂ ਉਸਨੂੰ ਧਰਮ ਦੇ ਸਹੀ ਸਰੂਪ ਦੀ ਸੋਝੀ ਆਉਣੀ ਸ਼ੁਰੂ ਹੋ ਜਾਂਦੀ ਹੈ। ਹਰ ਜੀਵ ਆਪਣੇ ਆਪਣੇ ਕਰਮਾਂ ਅਨੁਸਾਰ

ਲਗਾ ਰਹਿੰਦਾ ਹੈ। ਇਸ ਖੰਡ ਵਿਚ ਜੀਵ ਨੂੰ ਸੰਸਾਰ ਤੇ ਆਉਣ ਦਾ ਮੰਤਵ ਪਤਾ ਲਗ ਜਾਂਦਾ ਹੈ ਤੇ ਅਧਿਆਤਮਿਕ ਉਨਤੀ ਦਾ ਦੂਜਾ ਪੜਾਅ ਗਿਆਨ ਖੰਡ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਗਿਆਨ ਤੋਂ ਭਾਵ ਭੌਤਿਕ ਗਿਆਨ ਨਹੀਂ ਹੈ, ਭੌਤਿਕ ਜਗਤ ਦੀ ਵਿਸ਼ਾਲਤਾ ਅਤੇ ਇਸ ਪਿੱਛੇ ਵਿਸਮਾਦੀ ਸ਼ਕਤੀ ਨੂੰ ਅਨੁਭਵ ਕਰਨ ਤੋਂ ਹੈ। ਪਰਮਾਤਮਾ ਜਿਸ ਉੱਤੇ ਨਦਰ ਕਰਦਾ ਹੈ ਉਸਨੂੰ ਗਿਆਨ ਹੋ ਜਾਂਦਾ ਹੈ। ਜਿਉਂ ਜਿਉਂ ਮਨੁੱਖ ਨੂੰ ਗਿਆਨ ਹੋਣ ਲਗ ਜਾਂਦਾ ਹੈ ਤਾਂ ਫਿਰ ਅਕਾਲਪੁਰਖ ਦੀ ਬੇਅੰਤ ਰਚਨਾ ਦਾ ਦ੍ਰਿਸ਼ ਉਸਨੂੰ ਨਜ਼ਰ ਆਉਣ ਲਗ ਜਾਂਦਾ ਹੈ। ਸਾਰਾ ਬ੍ਰਹਿਮੰਡੀ ਪਾਸਾਰਾ ਇਕ ਪਰਿਵਾਰ ਨਜ਼ਰ ਆਉਣ ਲਗ ਜਾਂਦਾ ਹੈ। ਪ੍ਰਭੂ ਦੀ ਅਨੰਤਤਾ ਪ੍ਰਤੀ ਪਿਆਰ ਪੈਦਾ ਹੋ ਜਾਂਦਾ ਹੈ। ਸਹੀ ਅਰਥਾਂ ਵਿਚ ਗਿਆਨ ਦਾ ਦੀਵਾ ਬਲ ਉਠਦਾ ਹੈ। ਵਿਅਕਤੀ ਦੇ ਮਨ ਵਿਚ ਇਹ ਦ੍ਰਿੜਤਾ ਆ ਜਾਂਦੀ ਹੈ ਕਿ ਸਭ ਕੁਝ ਪਰਮਾਤਮਾ ਆਪਣੀ ਇਛਾ ਅਨੁਸਾਰ ਕਰਵਾ ਰਿਹਾ ਹੈ। ਸਰਮ ਖੰਡ ਅਧਿਆਤਮਿਕ ਵਿਕਾਸ ਦਾ ਤੀਸਰਾ ਪੜਾਅ ਹੈ। ਇਸ ਪੜਾਅ ਵਿਚ ਪੁੱਜੇ ਜੀਵ ਨੂੰ ਪ੍ਰਭੂ ਦੀ ਵਿਸ਼ਾਲਤਾ ਦਾ ਗਿਆਨ ਹੋ ਜਾਂਦਾ ਹੈ। ਸਾਧਕ ਦਾ ਮਨ ਘੜਿਆ ਜਾਂਦਾ ਹੈ ਉਹ ਬਿਬੇਕ ਬੁੱਧ ਪ੍ਰਾਪਤ ਕਰਦਾ ਹੈ। ਦੁੱਖਾਂ, ਕਲੇਸ਼ਾਂ ਦੀ ਚਿੰਤਾ ਖ਼ਤਮ ਹੋ ਜਾਂਦੀ ਹੈ। ਉਹ ਸਵੈ-ਇੱਛਾ ਦੇ ਅਧੀਨ ਨ ਰਹਿ ਕੇ ਉਸ ਨਾਲ ਇਕਮਿਕ ਹੋ ਜਾਂਦਾ ਹੈ। ਇਹ ਅਜਿਹੀ ਮਾਨਸਿਕ ਅਵਸਥਾ ਹੈ ਜਿਸ ਦਾ ਵਰਣਨ ਕਰਨਾ ਸੰਭਵ ਨਹੀਂ। ਇਸ ਖੰਡ ਦਾ ਮੁੱਖ ਲੱਛਣ ਅਨੁਪਮ ਸੁੰਦਰਤਾ ਹੈ, ਸਾਰੀਆਂ ਚੰਗਿਆਈਆਂ ਨੂੰ ਮਨ ਵਿਚ ਵਸਾ ਲੈਣ ਵਾਲਾ ਪੜਾਅ ਕਿਹਾ ਜਾ ਸਕਦਾ ਹੈ। ਕਰਮ ਖੰਡ ਜੀਵ ਦਾ ਚੌਥਾ ਪੜਾਅ ਹੈ। ਵੱਖ-ਵੱਖ ਵਿਦਵਾਨ ਕਰਮ ਨੂੰ ਨਦਰਿ ਜਾ ਮਿਹਰ ਦੇ ਅਰਥਾਂ ਵਿਚ ਲੈਂਦੇ ਹਨ। ਇਸ ਪੜਾਅ ਵਿਚ ਵਿਅਕਤੀ ਚੰਗੇ ਸੰਸਕਾਰਾਂ ਦੀ ਪ੍ਰਾਪਤੀ ਲਈ ਪੂਰੀ ਤਰ੍ਹਾਂ ਕਿਰਿਆਸ਼ੀਲ ਬਣਿਆ ਰਹਿੰਦਾ ਹੈ। ਇਸ ਅਵਸਥਾ ਵਿਚ ਪੁੱਜਾ ਵਿਅਕਤੀ ਜੋ ਵੀ ਕੰਮ ਕਰਦਾ ਹੈ ਉਸ ਪਿੱਛੇ ਉਸ ਦਾ ਆਪਣਾ ਸੁਆਰਥ ਨਹੀ ਹੁੰਦਾ, ਚੰਗਾ ਕਰਨਾ ਉਸ ਦਾ ਸੁਭ੍ਹਾਅ ਬਣ ਜਾਂਦਾ ਹੈ। ਉਸ ਅੰਦਰ ਦਵੈਤ ਭਾਵਨਾ ਖ਼ਤਮ ਹੋ ਜਾਂਦੀ ਹੈ ਅਜਿਹੇ ਵਿਅੰਕਤੀ ਨੂੰ ਜੋਧ, ਮਹਾਬਲ ਸੂਰਮਾ ਕਿਹਾ ਗਿਆ ਹੈ। ਇੱਥੇ ਇਹ ਸ਼ਬਦ ਗੁਰਮੁਖ ਦੇ ਸਮਾਨਅਰਥੀ ਹਨ । ਇਹ ''ਜੋਧ ਮਹਾਬਲ ਸੂਰ''ਜੀਵਨ-ਮੁਕਤ ਹੈ। ਇਹੋ ਸਿੱਖ ਧਰਮ ਦਾ ਆਦਰਸ਼ਕ ਮਨੁੱਖ ਹੈ। ਕਰਮ ਖੰਡ ਵਿਚ ਪਹੁੰਚਿਆ ਜੀਵ ਹੀ ਸਚਿਆਰ ਬਣਦਾ ਹੈ ਅਤੇ ਸਰੀਰਕ ਸੁੱਖਾਂ ਦੀ ਬਜਾਇ ਆਤਮਕ ਅਨੰਦ ਵਿਚ ਲੀਨ ਹੋ ਜਾਂਦਾ ਹੈ। ਇਹ ਅਵਸਥਾ ਉਨ੍ਹਾਂ ਆਤਮਿਕ ਯੋਧਿਆਂ ਦਾ ਸੂਖਮ ਅਸਥਾਨ ਹੈ ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਇਕ ਰਸ ਰਮਿਆ ਰਹਿੰਦਾ ਹੈ। ਉਹ ਸਦਾ ਅਨੰਦ ਅਵਸਥਾ ਵਿਚ ਵਿਚਰਦੇ ਹਨ। ਅਧਿਆਤਮਿਕ ਵਿਕਾਸ ਦੀ

ਅਖੀਰਲੀ ਅਵਸਥਾ ਨੂੰ ਸੱਚਖੰਡ ਕਿਹਾ ਜਾਂਦਾ ਹੈ। ਸੱਚਖੰਡ ਕੋਈ ਭੌਤਿਕ ਸਥਾਨ ਦਾ ਨਾਂ ਨਹੀਂ ਹੈ, ਸਥਾਨਾਤੀਤ ਹੈ, ਉਸ ਅਵਸਥਾ ਦਾ ਪ੍ਰਤੀਕ ਹੈ ਜਦੋਂ ਮਨੁੱਖ ਉਪਰ ਪਰਮਾਤਮਾ ਦੀ ਬਖਸ਼ਿਸ਼ ਹੋ ਜਾਂਦੀ ਹੈ ਉਸ ਨੂੰ ਸਾਰਾ ਸੰਸਾਰ ਆਪਣਾ ਜਾਪਦਾ ਹੈ, ਕੋਈ ਬਿਗਾਨਾ ਨਹੀਂ ਦਿਸਦਾ। ਮਾਇਆ ਉਸ ਨੂੰ ਠਗ ਨਹੀਂ ਸਕਦੀ। ਉਸ ਨੂੰ ਪ੍ਰਭੂ ਦੀ ਲੀਲ੍ਹਾ ਦਾ ਗਿਆਨ ਹੋ ਜਾਂਦਾ ਹੈ ਕਿ ਇਹ ਸਭ ਜੋ ਚਲ ਰਿਹਾ ਹੈ, ਉਸ ਦੀ ਰਜ਼ਾ ਅਨੁਸਾਰ ਚਲ ਰਿਹਾ ਹੈ। ਜੀਵਆਤਮਾ ਪਰਮਾਤਮਾ ਨਾਲ ਇਕਮਿਕ ਹੋ ਜਾਂਦੀ ਹੈ ਅਤੇ ਆਵਾਗਵਨ ਦਾ ਭੈਅ ਮੁਕ ਜਾਂਦਾ ਹੈ। ਇਸ ਤਰ੍ਹਾਂ ਨਿਰੰਕਾਰ ਅਤੇ ਸੱਚਖੰਡ ਇਕੋ ਹੀ ਅਰਥ ਵਾਲੇ ਵੱਖਰੇ ਵੱਖਰੇ ਸ਼ਬਦ ਹਨ। ਭਾਈ ਵੀਰ ਸਿੰਘ ਜੀ ਦੇ ਸ਼ਬਦਾਂ ਵਿਚ ਨਿਰੰਕਾਰ ਅਨੰਤ ਹਰ ਥਾਂ ਹੈ, ਉਸ ਦਾ ਸੱਚਖੰਡ ਵਖਰੇ ਦੇਸ਼ ਵਿਚ ਨਹੀਂ, ਉਸ ਦੇ ਸੱਚਖੰਡ ਵਿਚ ਸਾਰੇ ਖੰਡ, ਮੰਡਲ, ਬ੍ਰਹਮੰਡ ਲੋਕ ਹਨ। ਗਣਿਤ ਵਿਦਿਆ ਵਾਲੇ ਵੀ ਅਨੰਦ ਦਾ ਕੇਂਦਰ ਹਰ ਥਾਂ ਮੰਨਦੇ ਹਨ।[5]

ਇਸ ਬਾਣੀ ਨੂੰ ਵਾਚਿਆਂ ਇਹ ਸਹਜੇ ਕਿਹਾ ਜਾ ਸਕਦਾ ਹੈ ਕਿ ਇਹ ਬਾਣੀ ਪੰਡਤਾਂ, ਕਾਜੀਆਂ, ਯੋਗੀਆਂ ਤੇ ਹੋਰ ਵੱਖ-ਵੱਖ ਧਰਮ ਦੇ ਪੈਰੋਕਾਰਾਂ ਦੇ ਪ੍ਰਤੀ ਜਾਗ੍ਰਿਤ ਕਰਨ ਲਈ ਰਚੀ ਗਈ ਹੈ। ਇਸ ਬਾਣੀ ਵਿਚ ਸਚਿਆਰ ਬਣਨ ਲਈ ਵੱਖ-ਵੱਖ ਵਿਧੀਆਂ ਦਾ ਵਿਧਾਨ ਹੈ। ਇਸ ਬਾਣੀ ਦੀ ਮਹੱਤਤਾ ਕੇਵਲ ਇਸ ਕਰਕੇ ਨਹੀਂ ਕਿ ਇਹ ਸਿੱਖੀ ਸਿਧਾਤਾਂ ਨੂੰ ਨਿਰੂਪਣ ਕਰਦੀ ਹੈ, ਸਗੋਂ ਇਸ ਕਰਕੇ ਹੈ ਕਿ ਇਹ ਵਿਸ਼ਵ ਦੇ ਸਾਰੇ ਧਰਮਾਂ ਦੇ ਪੈਰੋਕਾਰਾਂ ਨੂੰ ਸਾਂਝੀ ਅਗਵਾਈ ਦਿੰਦੀ ਹੈ।

## (ਅ) ਸਿਧ ਗੋਸਟਿ

ਪ੍ਰਾਚੀਨ ਕਾਲ ਤੋਂ ਹੀ ਸ਼ੰਕਿਆਂ ਦੀ ਨਵਿਰਤੀ ਲਈ, ਡੂੰਘੇ ਮਸਲਿਆਂ ਨੂੰ ਸਵਾਲ ਜਵਾਬ ਦੇ ਰੂਪ ਵਿਚ ਵਿਚਾਰਿਆ ਜਾਂਦਾ ਰਿਹਾ ਹੈ। ਵੱਖਰੇ ਵੱਖਰੇ ਰੀਤੀ-ਰਿਵਾਜਾਂ, ਵਿਸ਼ਵਾਸਾਂ, ਕਰਮਕਾਂਡਾ ਨਾਲ ਸੰਬੰਧਿਤ ਵਾਰਤਾਲਾਪ ਹੁੰਦੇ ਹਨ। ਵਾਰਤਾਲਾਪ ਦੇ ਲਿਖਤੀ ਰੂਪ ਵਿਚ ਆਉਣ ਦੀ ਪਰੰਪਰਾ ਵੀ ਬਹੁਤ ਪੁਰਾਣੀ ਪਰੰਪਰਾ ਹੈ। ਭਾਰਤੀ ਸਾਹਿਤ ਵਿਚ ਗੋਸਟ ਦਾ ਆਪਣਾ ਵੱਖਰਾ ਹੀ ਸਥਾਨ ਹੈ। ਅਜੋਕਾ ਯੁਗ ਇਕ ਸੰਵਾਦ ਦਾ ਯੁਗ ਹੈ। ਵੱਡੇ ਵੱਡੇ ਰਾਜਨੀਤਿਕ ਮਸਲੇ ਸੰਵਾਦ ਰਾਹੀਂ ਹੀ ਸੁਲਝਾਏ ਜਾਂਦੇ ਹਨ। ਪ੍ਰਾਚੀਨ ਸਮੇਂ ਵਿਚ ਕਈ ਗੋਸ਼ਟਾਂ, ਉਪਨਿਸ਼ਦ ਵੀ ਅਸਲ ਵਿਚ ਗੋਸ਼ਟਾਂ ਹੀ ਹਨ। ਚੇਲੇ ਆਪਣੇ ਗੁਰੂ ਤੋਂ ਸਵਾਲ ਪੁਛਦੇ ਸਨ ਤੇ ਗੁਰੂ ਉਨ੍ਹਾਂ ਦਾ ਜਵਾਬ ਦਿੰਦੇ ਸਨ। ਮਹਾਤਮਾ ਬੁੱਧ ਦੀਆਂ ਵੀ ਆਪਣੇ ਸ਼ਿਸ਼ਾਂ ਨਾਲ ਕਈ ਗੋਸ਼ਟਾਂ ਹੋਈਆਂ ਮੰਨੀਆਂ ਜਾਂਦੀਆਂ ਹਨ ਜੋ ਕਿ ਪਾਲੀ ਗ੍ਰੰਥਾਂ ਵਿਚ ਸਾਂਭੀਆਂ ਹੋਈਆਂ ਹਨ। ਰਿਗਵੇਦ ਵਿਚ ਵੀ ਸੰਵਾਦ ਰੂਪ ਵਿਚ ਕਈ ਪੰਗਤੀਆਂ ਮੌਜੂਦ ਹਨ।

ਵੈਦਿਕ ਸਾਹਿਤ ਦੀ ਰਚਨਾ ਤੋਂ ਬਾਅਦ ਉੱਤਰ ਭਾਰਤੀ ਸਾਹਿਤ ਵਿਚ ਗੋਸ਼ਟ ਪਰੰਪਰਾ ਦਾ ਆਰੰਭ ਮੂਲ ਰੂਪ ਵਿਚ ਸਿੱਧਾਂ, ਨਾਥਾਂ, ਯੋਗੀਆਂ ਅਤੇ ਭਗਤੀ ਲਹਿਰ ਦੇ ਮੋਢੀਆਂ ਤੋਂ ਹੁੰਦਾ ਹੈ। ਇਸ ਸਮੇਂ ਦੀਆਂ ਪ੍ਰਸਿੱਧ ਗੋਸ਼ਟਾਂ, ਗੋਰਖ ਦੱਤ ਗੋਸਟਿ, ਮਛੰਦਰ ਗੋਸਟਿ, ਮਹਾਂਦੇਵ ਗੋਰਖ ਗੋਸਟਿ, ਰਾਮਾਨੰਦ ਦੀ ਗੋਸਟਿ ਆਦਿ ਪ੍ਰਸਿੱਧ ਗੋਸ਼ਟਾਂ ਹਨ। ਡਾ. ਬੜਥਵਾਲ ਨੇ 'ਗੋਰਖਬਾਣੀ' ਪੁਸਤਕ ਵਿਚ ਇਨ੍ਹਾਂ ਬਾਰੇ ਵੇਰਵੇ ਸਹਿਤ ਵਰਣਨ ਕੀਤਾ ਹੈ।

ਸਿੱਖ ਧਰਮ ਦਾ ਆਧਾਰ ਸੰਵਾਦ ਹੋਣ ਕਰਕੇ ਵੱਖਰੇ ਵੱਖਰੇ ਧਰਮਾਂ ਦੇ ਲੋਕਾਂ ਦੀਆਂ ਅਧਿਆਤਮਕ ਵਿਚਾਰਾਂ ਦੇ ਨਾਲ ਨਾਲ ਵੱਖਰੇ ਵੱਖਰੇ ਇਲਾਕੇ ਦੇ ਅਧਿਆਤਮਕ ਪੁਰਸ਼ਾਂ ਦੀਆਂ ਬਾਣੀਆਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਦੇਣ ਤੋਂ ਭਾਵ ਇਨ੍ਹਾਂ ਸੰਤਾਂ ਭਗਤਾਂ ਨਾਲ ਸੰਵਾਦ ਰਚਾਉਣਾ ਹੀ ਹੈ ਤਾਂ ਜੋ ਦੂਜੀ ਧਿਰ ਨੂੰ ਠੀਕ ਢੰਗ ਨਾਲ ਉਸਦੇ ਆਪਣੇ ਪਰਿਪੇਖ ਵਿਚ ਸਮਝਿਆ ਜਾ ਸਕੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਿਧ ਗੋਸਟਿ' ਸੰਵਾਦ ਦਾ ਇਕ ਸੁੰਦਰ ਨਮੂਨਾ ਹੈ, ਇਕ ਢੁਕਵਾਂ ਉਦਾਹਰਨ ਹੈ ਜਿਸ ਵਿਚ ਅਧਿਆਤਮਕ ਸੰਵਾਦ ਰਾਹੀਂ ਯੋਗਮਤ ਅਤੇ ਗੁਰਮਤਿ ਦੇ ਫ਼ਲਸਫ਼ੇ ਨੂੰ ਨਿਖਾਰਿਆ ਗਿਆ ਹੈ। ਚਰਚਾ ਕਰਨ ਵਾਲੇ ਵਿਅਕਤੀ ਨੂੰ ਕਿਸ ਤਰ੍ਹਾਂ ਸਹਜ ਵਿਚ ਵਿਚਰਨਾ ਚਾਹੀਦਾ ਹੈ ਇਸ ਦੀ ਉਦਾਹਰਨ ਆਪ ਹੋ ਨਿਬੜਦੇ ਹਨ। ਸਿਧ ਗੋਸਟਿ ਸੰਵਾਦਾਂ ਤੇ ਅਧਾਰਤ ਗੁਰੂ ਨਾਨਕ ਦੇਵ ਜੀ ਦੀ ਇਕ ਨਵੇਕਲੀ ਕਿਸਮ ਦੀ ਦਾਰਸ਼ਨਿਕ ਰਚਨਾ ਹੈ ਜੋ ਗੁਰੂ ਗ੍ਰੰਥ ਸਾਹਿਬ ਦੇ ਰਾਗ ਰਾਮਕਲੀ ਵਿਚ ਦਰਜ ਹੈ।

## ਸਿਧ ਗੋਸਟਿ ਦੇ ਸ਼ਬਦੀ ਅਰਥ

ਸਿਧ ਗੋਸਟਿ ਦੇ ਸ਼ਬਦੀ ਅਰਥ ਇਸ ਬਾਣੀ ਦੇ ਸਿਰਲੇਖ ਤੋਂ ਹੀ ਸਪਸ਼ਟ ਹੋ ਜਾਂਦੇ ਹਨ : ਸਿੱਧਾਂ ਨਾਲ ਵਿਚਾਰ ਜਾਂ ਵਾਰਤਾਲਾਪ ਪਰ ਸਿਧ ਗੋਸਟਿ ਦੇ ਅਰਥ ਸੰਬੰਧੀ ਵੱਖ-ਵੱਖ ਵਿਦਵਾਨਾਂ ਦੀ ਵੱਖ ਵੱਖ ਰਾਏ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿਚ 'ਸਿਧ' ਸ਼ਬਦ ਦੇ ਕਈ ਅਰਥ ਕੀਤੇ ਹਨ ਜਿਵੇਂ ਪੂਰਨ ਹੋਣਾ, ਸ਼ੁੱਧ ਹੋਣਾ, ਉਪਦੇਸ਼ ਦੇਣਾ, ਸਿੱਧਿ ਨੂੰ ਪ੍ਰਾਪਤ ਹੋਇਆ, ਪੱਕਿਆ ਹੋਇਆ।[6]

ਇਕ ਹੋਰ ਕੋਸ਼ ਅਨੁਸਾਰ ਸਿਧ ਉਹ ਹੈ ਜਿਸ ਦੀ ਅਧਿਆਤਮਕ ਸਾਧਨਾ ਪੂਰੀ ਹੋ ਚੁਕੀ ਹੋਵੇ, ਯੋਗ ਦੀਆਂ ਵਿਭੂਤੀਆਂ ਪ੍ਰਾਪਤ ਕਰ ਚੁੱਕਾ ਪੂਰਣ ਯੋਗੀ ਹੋਵੇ।

ਪੰਜਾਬੀ ਕੋਸ਼ ਵਿਚ ਗੋਸਟਿ ਦੇ ਅਰਥ ਧਰਮ, ਚਰਚਾ, ਸੰਗਤ, ਵਾਰਤਾਲਾਪ, ਸਭਾ ਇਕੱਠ ਆਦਿ ਵੀ ਕੀਤੇ ਗਏ ਹਨ।[7]

ਪ੍ਰੋ. ਸਾਹਿਬ ਸਿੰਘ ਅਨੁਸਾਰ 'ਸਿਧ ਗੋਸਟਿ' ਤੋਂ ਭਾਵ ਸਿੱਧਾਂ ਨਾਲ ਵਿਚਾਰ ਤੋਂ

ਹੈ। ਪ੍ਰੋ. ਸਾਹਿਬ ਸਿੰਘ ਸਿੱਧ ਸ਼ਬਦ ਦਾ ਦੂਸਰਾ ਅਰਥ ਪਰਮਾਤਮਾ ਅਤੇ ਗੋਸਟਿ ਦਾ ਦੂਜਾ ਅਰਥ ਮੇਲ, ਸਨਬੰਧ ਆਦਿ ਕਰਦੇ ਹਨ ਇਸ ਤਰ੍ਹਾਂ ਸਿਧ ਗੋਸਟਿ ਦੇ ਦੋ ਅਰਥ ਹਨ: ਸਿੱਧਾਂ ਨਾਲ ਗਲਬਾਤ ਜਾਂ ਪਰਮਾਤਮਾ ਨਾਲ ਮਿਲਾਪ।[8]

ਗੋਸਟਿ ਸ਼ਬਦ ਸੰਸਕ੍ਰਿਤ ਦੇ 'ਗੋਸ਼ਠ' ਤੋਂ ਬਣਿਆ ਹੈ ਜਿਸਦਾ ਅਰਥ ਹੈ : ਗਊਆਂ ਦੀ ਠਹਿਰਨ ਦੀ ਥਾਂ, ਮਜਲਿਸ, ਸਭਾ ਭਾਵ ਸਭਾ ਵਿਚ ਵਾਰਤਾਲਾਪ ਜਾਂ ਚਰਚਾ। ਡਾ. ਰਤਨ ਸਿੰਘ 'ਜੱਗੀ' ਅਨੁਸਾਰ ਗੋਸਟਿ ਸ਼ਬਦ ਦਾ ਅਰਥ ਉਹ ਦਾਰਸ਼ਨਿਕ ਅਤੇ ਅਧਿਆਤਮਿਕ ਚਰਚਾ ਹੈ ਜੋ ਇਸ ਬਾਣੀ ਵਿਚ ਪ੍ਰਸ਼ਨ-ਉੱਤਰ ਦੇ ਰੂਪ ਵਿਚ ਨਿਰੂਪਣ ਹੋਈ ਹੈ।[9] ਬਾਣੀ ਦੇ ਇਕ ਅੰਦਰਲੇ ਪ੍ਰਮਾਣ ਦੇ ਅਧਾਰ ਉੱਤੇ ਸਫ਼ਲ ਮੁਲਾਕਾਤ ਜਾਂ ਪੂਰਣ ਮੇਲ ਦਾ ਭਾਵ ਵੀ ਲਿਆ ਜਾ ਸਕਦਾ ਹੈ। ਜਿਵੇਂ ''ਨਾਮਿ ਰਤੇ ਸਿਧ ਗੋਸਟਿ ਹੋਇ''।।[10] ਇਸ ਤੋਂ ਭਾਵ ਇਹ ਹੈ ਕਿ ਨਾਮ ਵਿਚ ਲੀਨ ਹੋਣ ਤੇ ਹੀ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ। ਇਸ ਲਈ ਆਪਣੀ ਪਰੰਪਰਾਗਤ ਅਰਥਾਂ ਤੋਂ ਇਲਾਵਾ ਇਹ ਬਾਣੀ ਪਰਮਾਤਮਾ ਨਾਲ ਮਿਲਾਪ ਜਾਂ ਉਸਦੀ ਪ੍ਰਾਪਤੀ ਦੀ ਵੀ ਸੂਚਕ ਹੈ।

ਡਾ. ਜੋਧ ਸਿੰਘ ਹੋਰਾਂ ਨੇ ਆਪਣੀ ਪੁਸਤਕ 'ਸਿਖ ਭਗਤੀ : ਸਰੂਪ ਤੇ ਅਧਾਰ' ਵਿਚ ਇਹ ਸਪਸ਼ਟ ਕੀਤਾ ਹੈ ਕਿ ਗੋਸਟਿ ਦਾ ਅਰਥ ਸੰਬਾਦ ਹੈ ਅਤੇ ਸੰਬਾਦ ਹੀ ਸਿਧ ਭਗਤੀ ਦਾ ਮੂਲ ਅਧਾਰ ਹੈ। ਸੰਬਾਦ ਨੂੰ ਅੰਗਰੇਜੀ ਵਿਚ ਡਾਇਲਾਗ ਕਹਿੰਦੇ ਹਨ। ਜਿਸ ਦਾ ਅਰਥ ਹੈ 'ਗੱਲ-ਬਾਤ'। ਪੱਛਮੀ ਬੌਧਿਕ ਇਤਿਹਾਸ ਵਿਚ ਡਾਇਲਾਗ ਦਾ ਵਧੇਰੇ ਸਵੀਕਾਰ ਕੀਤਾ ਹੋਇਆ ਅਰਥ ਹੈ ਉਹ ਆਲੇਖ ਜਿਸਨੂੰ ਗੱਲ-ਬਾਤ ਦੇ ਰੂਪ ਵਿਚ ਲਿਖਿਆ ਗਿਆ ਹੋਵੇ।[11]

### ਸਿਧ ਗੋਸਟਿ ਕਿੱਥੇ ਹੋਈ ?

ਉੱਤਰ ਭਾਰਤ ਦੇ ਧਾਰਮਿਕ ਵਾਤਾਵਰਨ ਨੂੰ ਤਿੰਨ ਤਰ੍ਹਾਂ ਦੇ ਵਿਅਕਤੀਆਂ ਨੇ ਪ੍ਰਭਾਵਤ ਕੀਤਾ। ਇਸਲਾਮ ਦੇ ਕਾਜ਼ੀ ਅਤੇ ਮੁੱਲਾਂ, ਹਿੰਦੂ ਧਰਮ ਦੇ ਪੰਡਤ ਅਤੇ ਬ੍ਰਾਹਮਣ ਅਤੇ ਇਨ੍ਹਾਂ ਦੋਹਾਂ ਤੋਂ ਵੱਖਰੇ ਯੋਗੀ ਸਨ ਜਿਹੜੇ ਕਠਿਨ ਤੱਪਸਿਆ ਕਰਨ ਵਾਲੇ ਮੰਨੇ ਜਾਂਦੇ ਸਨ। ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨਾਂ ਅਤੇ ਬ੍ਰਾਹਮਣਾਂ ਦੇ ਧਾਰਮਿਕ ਪਖੰਡ ਨੂੰ 'ਆਸਾ ਦੀ ਵਾਰ' ਵਿਚ ਬੜੇ ਸਪਸ਼ਟ ਸ਼ਬਦਾਂ ਵਿਚ ਉਜਾਗਰ ਕੀਤਾ ਹੈ। ਯੋਗੀਆਂ ਵਿਚੋਂ ਕੁਝ ਯੋਗੀ ਛੋਟੀਆਂ ਮੋਟੀਆਂ ਰਿੱਧੀਆਂ ਸਿੱਧੀਆਂ ਦੇ ਵੀ ਮਾਲਕ ਸਨ। ਸਧਾਰਣ ਵਿਅਕਤੀ ਇਨ੍ਹਾਂ ਦਾ ਸਤਿਕਾਰ ਵੀ ਕਰਦਾ ਸੀ ਤੇ ਇਨ੍ਹਾਂ ਦੇ ਵਰ ਸਰਾਪ ਤੋਂ ਡਰਦਾ ਵੀ ਸੀ। ਦਰਅਸਲ ਯੋਗੀ ਉਹ ਵਿਅਕਤੀ ਸਨ ਜਿਹੜੇ ਸਮਾਜਿਕ ਜ਼ਿੰਮੇਵਾਰੀਆਂ ਤੋਂ ਭੱਜੇ ਹੋਏ ਸਨ। ਮੁਸਲਮਾਨਾਂ ਦੇ ਹਮਲੇ ਕਈ ਸਦੀਆਂ ਤੱਕ ਚਲਦੇ ਰਹੇ, ਹਿੰਦੂ ਸਮਾਜ ਆਮ ਤੌਰ ਤੇ ਸੈਂਕੜੇ ਸਾਲਾਂ ਤੋਂ ਭਾਰਤ

ਵਿਚ ਆ ਰਹੇ ਹਮਲਾਵਰਾਂ ਅਤੇ ਉਨ੍ਹਾਂ ਦੇ ਸੰਗੀਆਂ ਸਾਥੀਆਂ ਨੂੰ ਆਪਣੇ ਵਿਚ ਸਮੋਂ ਲੈਂਦਾ ਰਿਹਾ ਸੀ ਪਰ ਮੁਸਲਮਾਨਾਂ ਦੇ ਪ੍ਰਭਾਵ ਨੂੰ ਹਿੰਦੂ ਧਰਮ ਬਿਲਕੁਲ ਹੀ ਕਬੂਲਣ ਤੋਂ ਇਨਕਾਰੀ ਬਣਿਆ ਰਿਹਾ। ਅਕਬਰ ਨੇ ਬੇਸ਼ਕ ਹਿੰਦੂਆਂ ਨਾਲ ਨਰਮੀ ਵਾਲਾ ਰੁਖ ਅਖਤਿਆਰ ਕੀਤਾ ਅਤੇ ਕਈ ਰਾਜਪੂਤਾਂ ਨਾਲ ਜਿੱਥੇ ਪਰਵਾਰਕ ਸੰਬੰਧ ਬਣਾਏ ਉੱਥੇ ਨਾਲ ਹੀ ਨਾਲ ਉਨ੍ਹਾਂ ਨੂੰ ਦਰਬਾਰ ਵਿਚ ਉੱਚੇ ਅਹੁੱਦੇ ਵੀ ਪ੍ਰਦਾਨ ਕੀਤੇ। ਫਿਰ ਵੀ ਇਸਲਾਮ ਅਤੇ ਹਿੰਦੂ ਧਰਮ ਆਪਸ ਵਿਚ ਰਲਗੱਡ ਨ ਹੋ ਸਕੇ ਅਤੇ ਇਨ੍ਹਾਂ ਦੋਹਾਂ ਕੌਮੀਅਤਾਂ ਦਾ ਟਕਰਾਅ ਹਮੇਸ਼ਾਂ ਹੀ ਚਲਦਾ ਰਿਹਾ। ਯੋਗੀ ਆਪਣੇ ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਫਰਜਾਂ ਤੋਂ ਮੁਨਕਰ ਹੋ ਪਹਾੜਾਂ ਵੱਲ ਚਲੇ ਗਏ ਸਨ। ਗੁਰੂ ਨਾਨਕ ਦੇਵ ਜੀ ਦੀਆਂ ਆਪਣੀਆਂ ਉਦਾਸੀਆਂ ਦੌਰਾਨ ਉਨ੍ਹਾਂ ਦੀਆਂ ਜਿੱਥੇ ਕੱਟੜ ਪੰਥੀ ਕਾਜ਼ੀ, ਮੁੱਲਾਂ, ਬ੍ਰਾਹਮਣਾਂ ਆਦਿਕ ਨਾਲ ਮੁਲਾਕਾਤਾਂ ਹੋਈਆਂ, ਉੱਥੇ ਉਹ ਯੋਗੀਆਂ ਦੇ ਪ੍ਰਸਿੱਧ ਸਥਾਨਾਂ ਤੇ ਵੀ ਗਏ ਅਤੇ ਉਨ੍ਹਾਂ ਨਾਲ ਚਰਚਾਵਾਂ ਵੀ ਕੀਤੀਆਂ। ਸਿਧ ਗੋਸਟਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਉਹ ਬਾਣੀ ਹੈ ਜਿਹੜੀ ਯੋਗਮਤ ਦੇ ਸਿਧਾਂਤਾਂ ਅਤੇ ਸਾਧਨਾਵਾਂ ਦੀ ਸਮੀਖਿਆ ਕਰਦੀ ਹੈ।

ਗੁਰੂ ਨਾਨਕ ਦੇਵ ਜੀ ਯੋਗੀਆਂ ਦੇ ਟਿਕਾਣੇ ਤੇ ਵੱਖਰੀਆਂ ਵੱਖਰੀਆਂ ਸੰਪਰਦਾਵਾਂ ਦੇ ਯੋਗੀਆਂ ਨੂੰ ਮਿਲੇ, ਇਹ ਯੋਗੀ ਅਤੇ ਖਾਸ ਤੌਰ ਤੇ ਹਠਯੋਗੀ ਸਰੀਰ ਦੇ ਕ੍ਰਿਆ ਪ੍ਰਣਾਲੀ ਨੂੰ ਕਾਬੂ ਵਿਚ ਲਿਆ ਕੇ ਮਨ ਨੂੰ ਕਾਬੂ ਕਰਨ ਦੀ ਗੱਲ ਕਰਦੇ ਸਨ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਇਹ ਸਮਝਾਇਆ ਕਿ ਜੇ ਮਨ ਨੂੰ ਪਹਿਲਾਂ ਹੀ ਕਾਬੂ ਕਰ ਲਿਆ ਜਾਵੇ ਤਾਂ ਸਰੀਰ ਆਪਣੇ ਆਪ ਕਾਬੂ ਵਿਚ ਆ ਜਾਵੇਗਾ ਅਤੇ ਮਨ ਨੂੰ ਕਾਬੂ ਕਰਨ ਵਾਸਤੇ ਬਹੁਤੀ ਕਠਿਨ ਤਪਸਿਆ ਦੀ ਤੇ ਸਰੀਰਕ ਸਾਧਨਾਵਾਂ ਦੀ ਲੋੜ ਨਹੀਂ ਹੈ। ਇਸ ਨੂੰ ਸੰਸਾਰ ਵਿਚ ਰਹਿ ਕੇ, ਪਰ ਸੰਸਾਰੀ ਨ ਬਣ ਕੇ ਕਾਬੂ ਵਿਚ ਲਿਆਂਦਾ ਜਾ ਸਕਦਾ ਹੈ।

ਸਿਧ ਗੋਸਟਿ ਕਿਹੜੇ ਸਥਾਨ ਤੇ ਹੋਈ ? ਇਸ ਸੰਬੰਧ ਵਿਚ ਵਿਦਵਾਨਾਂ ਦੀ ਰਾਏ ਵੱਖ-ਵੱਖ ਹੈ। ਕਈ ਵਿਦਵਾਨ ਇਸ ਗੋਸਟਿ ਦੇ ਉਚਾਰਨ ਦਾ ਸਥਾਨ ਕਰਤਾਰਪੁਰ ਮੰਨਦੇ ਹਨ ਅਤੇ ਕਈ ਇਹ ਕਹਿੰਦੇ ਹਨ ਕਿ ਸਿਧ ਗੋਸਟਿ ਹੋਣ ਦੀ ਕੋਈ ਨਿਸ਼ਚਿਤ ਥਾਂ ਨਹੀਂ ਮੰਨੀ ਜਾ ਸਕਦੀ। ਗੁਰੂ ਨਾਨਕ ਦੇਵ ਜੀ ਆਪਣੇ ਸਮੁੱਚੇ ਜੀਵਨ ਦੌਰਾਨ ਵੱਖ-ਵੱਖ ਸਮੇਂ ਵੱਖ-ਵੱਖ ਯੋਗੀਆਂ ਨੂੰ ਮਿਲਦੇ ਰਹੇ ਅਤੇ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਦੇ ਰਹੇ। ਅਖੀਰ ਗੁਰਮਤ ਸਿਧਾਂਤਾਂ ਦੇ ਸਪਸ਼ਟੀਕਰਨ ਲਈ ਸਿਧ ਗੋਸਟਿ ਦੀ ਰਚਨਾ ਕੀਤੀ ਗਈ ਪ੍ਰਤੀਤ ਹੁੰਦੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਸ਼ਬਦਾਰਥ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਅਨੁਸਾਰ 'ਸਿਧ ਗੋਸਟਿ' ਗੁਰੂ ਨਾਨਕ ਸਾਹਿਬ ਦੀ ਸਿੱਧਾਂ ਨਾਲ ਅਚਲ ਵਟਾਲੇ ਅਤੇ ਗੋਰਖ ਹਟੜੀ ਵਿਖੇ ਹੋਈ ਵਿਚਾਰ ਦਾ ਸਾਰ ਹੈ।[12] ਇਸ ਤੱਥ ਨੂੰ ਉਚਿਤ ਠਹਿਰਾਉਣ ਲਈ ਪੁਰਾਤਨ ਜਨਮ ਸਾਖੀ ਤੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀਆਂ 39 ਤੋਂ 44 ਪਉੜੀਆਂ ਨੂੰ ਆਧਾਰ ਮੰਨਿਆ ਗਿਆ ਹੈ।

ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਸਿੱਧਾਂ ਨਾਲ ਗੋਸ਼ਟੀ ਦੇ ਸੰਬੰਧ ਵਿਚ ਗੋਰਖਮਤਾ, ਸੁਮੇਰ ਪਰਬਤ ਅਤੇ ਅਚਲ ਵਟਾਲੇ ਦਾ ਜ਼ਿਕਰ ਕੀਤਾ ਹੈ। ਪਹਿਲੀ ਵਾਰ ਦੀ 28ਵੀਂ, 29ਵੀਂ ਤੇ 31ਵੀਂ ਪਉੜੀ ਵਿਚ ਸੁਮੇਰ ਪਰਬਤ ਤੇ ਹੋਈ ਗੋਸਟਿ ਦੀ ਚਰਚਾ ਵੀ ਕੀਤੀ ਗਈ ਹੈ। ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ:

(ੳ) ਬਾਬੇ ਡਿਠੀ ਪਿਰਥਮੀ ਨਵੈ ਖੰਡਿ ਜਿਥੈ ਤਕਿ ਆਹੀ।
ਫਿਰ ਜਾਇ ਚੜ੍ਹਿਆ ਸੁਮੇਰ ਪਰ, ਸਿਧ ਮੰਡਲੀ ਦ੍ਰਿਸਟੀ ਆਈ।[13]

(ਅ) ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤ੍ਰਿ ਕਉ ਪਾਰਿ ਉਤਾਰਾ।
ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਇਨਿ ਛਾਰਾ।[14]

(ੲ) ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ।
ਕਲਿਜੁਗਿ ਨਾਨਕ ਨਾਮੁ ਸੁਖਾਲਾ।[15]

ਭਾਈ ਗੁਰਦਾਸ ਜੀ ਦੀਆਂ ਇਨ੍ਹਾਂ ਤਿੰਨ ਪਉੜੀਆਂ ਦਾ ਅਧਿਐਨ ਇਹ ਸਪੱਸ਼ਟ ਕਰਦਾ ਹੈ ਕਿ ਇਹ ਪਉੜੀਆਂ ਸੁਮੇਰ ਪਰਬਤ ਉੱਤੇ ਸਿੱਧਾਂ ਨਾਲ ਹੋਈ ਗੋਸਟਿ ਦੇ ਸੰਬੰਧ ਵਿਚ ਹੀ ਉਚਾਰੀਆਂ ਗਈਆਂ ਹਨ। ਪਉੜੀ 39 ਤੋਂ 44 ਤੱਕ ਅਚਲ ਵਟਾਲੇ ਭੰਗਰਨਾਥ ਅਤੇ ਉਸਦੇ ਸਾਥੀ ਯੋਗੀਆਂ ਨਾਲ ਹੋਈ ਵਾਰਤਾਲਾਪ ਦ੍ਰਿਸ਼ਟੀਗੋਚਰ ਹੁੰਦੀ ਹੈ।

(ੳ) ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।[16]

(ਅ) ਖਾਧੀ ਖੁਣਸਿ ਜੁਗੀਸਰਾ ਗੋਸਟਿ ਕਰਨਿ ਸਭੇ ਉਠਿ ਆਈ।
ਪੁਛੇ ਜੋਗੀ ਭੰਗਰ ਨਾਥੁ ਤੁਹਿ ਦੁਧ ਵਿਚਿ ਕਿਉ ਕਾਂਜੀ ਪਾਈ।[17]

(ੲ) ਰੂਪ ਵਟਾਏ ਜੋਗੀਆ ਸਿੰਘ ਬਾਘਿ ਬਹੁ ਚਲਿਤਿ ਦਿਖਾਈ।
ਇਕਿ ਪਰਿ ਕਰਿਕੈ ਉਡਰਨਿ ਪੰਖੀ ਜਿਵੈ ਰਹੇ ਲੀਲਾਈ।[18]

(ਸ) ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧੀ ਵਿਚਿ ਆਈ।
ਜਿਣਿ ਮੇਲਾ ਸਿਵਰਾਤਿ ਦਾ ਖਟ ਦਰਸਨਿ ਆਦੇਸਿ ਕਰਾਈ।[19]

ਭਾਈ ਗੁਰਦਾਸ ਜੀ ਨੇ ਅਚਲ ਵਟਾਲੇ ਦੀ ਗੋਸਟਿ ਨੂੰ ਕਾਫ਼ੀ ਵਿਸਥਾਰ ਵਿਚ ਦਸਿਆ ਹੈ। ਪ੍ਰਸਿੱਧ ਵਿਦਵਾਨ ਪ੍ਰੋ. ਸਾਹਿਬ ਸਿੰਘ ਇਹ ਮੰਨਦੇ ਹਨ ਕਿ ਅਚਲ ਵਟਾਲੇ ਹੋਈ ਗੋਸਟਿ ਹੀ ਸਿਧ ਗੋਸਟਿ ਹੈ।[20]

ਡਾ. ਮੋਹਨ ਸਿੰਘ ਦੀਵਾਨਾ ਅਨੁਸਾਰ ਇਹ ਗੋਸਟਿ ਕਿਸੇ ਸਿੱਧ ਮੰਡਲੀ ਨਾਲ ਨਹੀਂ ਹੋਈ ਸਗੋਂ ਗੁਰੂ ਜੀ ਨੇ ਆਪ ਗੋਸਟਿ ਲਿਖੀ, ਆਪੇ ਸੁਆਲ ਰਚੇ ਤੇ ਆਪੇ ਉੱਤਰਾਂ ਰਾਹੀਂ ਗੁਰਮਤ ਦੀ ਵਿਆਖਿਆ ਕੀਤੀ।[21]

ਡਾ. ਤਾਰਨ ਸਿੰਘ ਵੀ ਗੋਸਟਿ ਦਾ ਸਥਾਨ ਨਿਸ਼ਚਿਤ ਨਹੀਂ ਮੰਨਦੇ। ਉਨ੍ਹਾਂ ਅਨੁਸਾਰ ਗੁਰੂ ਸਾਹਿਬ ਦੀ ਸਾਰੀ ਉਮਰ ਸਿੱਧਾਂ, ਯੋਗੀਆਂ ਨਾਲ ਚਰਚਾ ਹੁੰਦੀ ਰਹੀ। ਆਖਰੀ ਚਰਚਾ ਅਚਲ ਵਟਾਲੇ ਦੀ ਸੀ ਅਤੇ ਉਨ੍ਹਾਂ ਸਾਰੀਆਂ ਗੋਸਟੀਆਂ ਦਾ ਸਾਰ ਰੂਪ ਸਿਧ ਗੋਸਟਿ ਵਿਚ ਅੰਕਿਤ ਕੀਤਾ ਹੈ। ਇਸਤਰ੍ਹਾਂ ਇਹ ਗੋਸਟਿ ਇਕ ਪ੍ਰਕਾਰ ਦੀ ਆਤਮਕਥਾ ਹੈ ਜਿਸ ਵਿਚ ਗੁਰੂ ਸਾਹਿਬ ਨੇ ਸਮੇਂ ਸਮੇਂ ਸਿੱਧਾਂ ਨਾਲ ਹੋਈਆਂ ਵਿਚਾਰਾਂ ਦਾ ਸਾਰ ਦਿੱਤਾ ਹੈ।[22]

ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਪੁਰਾਤਨ ਜਨਮ ਸਾਖੀ ਦੀ ਸਾਖੀ 52 ਅਨੁਸਾਰ ਗੁਰੂ ਨਾਨਕ ਦੇਵ ਜੀ ਸਿੱਧਾਂ ਨਾਲ ਅੰਤਿਮ ਮੁਲਾਕਾਤ ਪੰਜਵੀਂ ਉਦਾਸੀ ਸਮੇਂ ਗੋਰਖ ਹਟੜੀ ਵਿਖੇ ਹੋਈ। ਇਸ ਸਾਖੀ ਅਨੁਸਾਰ ਇੱਥੇ ਚੌਰਾਸੀ ਸਿੱਧ ਮੌਜੂਦ ਸਨ। ਗੁਰੂ ਨਾਨਕ ਦੇਵ ਜੀ ਨੇ ਸਿਧ ਗੋਸਟਿ ਨਾਮਕ ਬਾਣੀ ਗੋਰਖ ਹਟੜੀ ਵਿਖੇ ਹੀ ਉਚਾਰੀ।[23]

ਭਾਈ ਵੀਰ ਸਿੰਘ ਆਪਣੀ ਰਚਨਾ 'ਗੁਰੂ ਨਾਨਕ ਚਮਤਕਾਰ' ਭਾਗ ਦੂਜਾ ਵਿਚ ਲਿਖਦੇ ਹਨ ਕਿ ਸਿਧ ਗੋਸਟਿ ਸੱਚ ਦੇ ਨਿਰਣੈ ਲਈ ਉਹ ਰਚਨਾ ਹੈ ਜੋ ਸਿਧਾਂ ਨਾਲ ਅਚਲ ਵਟਾਲੇ ਹੋਈ।[24]

ਪ੍ਰੋ. ਨਰੈਣ ਸਿੰਘ ਅਨੁਸਾਰ ਇਹ ਗੋਸਟਿ ਅਚਲ ਵਟਾਲੇ ਹੋਈ ਕਹਿਣਾ ਬਿਲਕੁਲ ਗਲਤ ਹੈ। ਗੁਰੂ ਸਾਹਿਬ ਯੋਗੀਆਂ ਨੂੰ ਕਈ ਥਾਂ ਮਿਲੇ ਪਰ ਪ੍ਰੋ. ਨਰੈਣ ਸਿੰਘ ਗੋਰਖਹਟੜੀ ਹੋਈ ਮੁਲਾਕਾਤ ਨੂੰ ਸਿਧ ਗੋਸਟਿ ਦਾ ਨਾਂ ਦਿੰਦੇ ਹਨ। ਇਨ੍ਹਾਂ ਅਨੁਸਾਰ ਇਹ ਯੋਗੀ ਵੱਡੇ ਆਤਮ ਗਿਆਨ ਦੇ ਮੁਤਲਾਸ਼ੀ ਸਨ। ਗੁਰੂ ਨਾਨਕ ਦੇਵ ਜੀ ਦੇ ਸਮੇਂ ਗੋਰਖਹਟੜੀ ਯੋਗੀਆਂ ਦਾ ਇਕ ਬਹੁਤ ਵੱਡਾ ਧਾਰਮਿਕ ਅਸਥਾਨ ਸੀ।[25]

ਗਿਆਨੀ ਲਾਲ ਸਿੰਘ, ਪੰਡਤ ਤਾਰਾ ਸਿੰਘ ਨਰੋਤਮ ਇਸ ਗੋਸਟਿ ਨੂੰ ਸੁਮੇਰ ਪਰਬਤ ਨਾਲ ਜੋੜਦੇ ਹਨ ਪਰ ਇਸਦਾ ਕੋਈ ਬਿਓਰੇਵਾਰ ਕਾਰਨ ਵਿਸ਼ੇਸ਼ ਨਹੀਂ ਦਸਦੇ।

ਡਾ. ਜੋਧ ਸਿੰਘ ਨੇ ਸਿਧ ਗੋਸਟਿ ਉਪਰ ਆਪਣੀ ਪੁਸਤਕ 'The Religious Philosophy of Guru Nanak' ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਸ ਬਾਣੀ ਨੂੰ ਸੁਮੇਰ ਪਰਬਤ ਦੇ ਯੋਗੀਆਂ ਨਾਲ ਜੋੜਿਆ ਹੈ ਤੇ ਵਿਸਥਾਰ ਪੂਰਵਕ ਉਸਦੇ ਕਾਰਨਾਂ ਦੀ ਵੀ ਚਰਚਾ ਕੀਤੀ ਹੈ।[26] ਅਸੀਂ ਉਨ੍ਹਾਂ ਦੀ ਖੋਜ ਨਾਲ ਸਹਿਮਤ ਹੁੰਦੇ ਹੋਏ ਇਸ ਗੱਲ ਨੂੰ ਹੋਰ ਅੱਗੇ ਵਧਾਉਂਦੇ ਹੋਏ ਕਹਿ ਸਕਦੇ ਹਾਂ ਕਿ ਸਿਧ

ਗੋਸਟਿ ਵਿਚ ਕੇਵਲ ਦੋ ਹੀ ਯੋਗੀਆਂ ਦੇ ਨਾਂ ਆਏ ਹਨ ਅਤੇ ਇਹ ਯੋਗੀ ਹਨ ਲੋਹਾਰੀਪਾ ਅਤੇ ਚਰਪਟ। ਭੰਗਰਨਾਥ ਦਾ ਕਿਧਰੇ ਵੀ ਜਿਕਰ ਨਹੀਂ ਆਇਆ ਜਿਹੜਾ ਕਿ ਅਚਲ ਵਟਾਲੇ ਦੀ ਗੋਸਟਿ ਸਮੇਂ ਮੁੱਖ ਪਾਤਰ ਸੀ। ਅਚਲ ਵਟਾਲੇ ਗੋਸਟਿ ਵਿਚ ਭੰਗਰਨਾਥ ਨਾਲ ਗੁਰੂ ਨਾਨਕ ਦੇਵ ਜੀ ਦੀ ਕਾਫ਼ੀ ਤਿੱਖੀ ਚਰਚਾ ਹੋਈ ਪਰ ਜੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਸਿਧ ਗੋਸਟਿ' ਕੇਵਲ ਅਚਲ ਵਟਾਲੇ ਨਾਲ ਸੰਬੰਧਿਤ ਹੁੰਦੀ ਤਾਂ ਇਸ ਗੋਸਟਿ ਵਿਚ ਭੰਗਰਨਾਥ ਦਾ ਜ਼ਿਕਰ ਹੋਣਾ ਜਰੂਰੀ ਸੀ ਅਤੇ ਇਸੇ ਤਰ੍ਹਾਂ ਹੀ ਜੇ ਭਾਈ ਗੁਰਦਾਸ ਜੀ ਦੀਆਂ 39 ਤੋਂ 44 ਤੱਕ ਦੀਆਂ ਪਉੜੀਆਂ ਅਚਲ ਵਟਾਲੇ ਦੀ ਗੋਸਟਿ ਨਾਲ ਸੰਬੰਧਿਤ ਹਨ ਤਾਂ ਉਨ੍ਹਾਂ ਵਿਚ ਲੋਹਾਰੀਪਾ ਤੇ ਚਰਪਟ ਦਾ ਜ਼ਿਕਰ ਹੋਣਾ ਵੀ ਬਣਦਾ ਹੈ ਪਰ ਸਿਧ ਗੋਸਟਿ ਵਿਚ ਭੰਗਰਨਾਥ ਦਾ ਕਿਧਰੇ ਵੀ ਜ਼ਿਕਰ ਨਹੀਂ ਤੇ ਭਾਈ ਗੁਰਦਾਸ ਦੀਆਂ ਪਉੜੀਆਂ ਵਿਚ ਲੋਹਾਰੀਪਾ ਤੇ ਚਰਪਟ ਦਾ ਕੋਈ ਵਰਣਨ ਨਹੀਂ ਹੈ। ਦਰਅਸਲ ਜਿਹੜੇ ਪ੍ਰਸ਼ਨ ਗੁਰੂ ਸਾਹਿਬ ਤੋਂ 'ਸਿਧ ਗੋਸਟਿ' ਵਿਚ ਪੁੱਛੇ ਗਏ ਹਨ ਉਹ ਬੜੇ ਹੀ ਦਾਰਸ਼ਨਿਕ ਸੋਚ ਵਾਲੇ ਅਤੇ ਜੀਵਨ ਦੀਆਂ ਡੂੰਘਾਈਆਂ ਨਾਲ ਸੰਬੰਧਿਤ ਹਨ।

ਸੁਮੇਰ ਪਰਬਤ ਦੇ ਯੋਗੀ ਵੀ ਗੁਰੂ ਨਾਨਕ ਦੇਵ ਜੀ ਨੂੰ ਆਪਣੇ ਵੱਲ ਆਕਰਸ਼ਿਤ ਕਰਨਾ ਚਾਹੁੰਦੇ ਸਨ, ਆਪਣਾ ਪ੍ਰਭਾਵ ਪਾਉਣਾ ਚਾਹੁੰਦੇ ਸਨ। ਯੋਗ ਮਾਰਗ ਨੂੰ ਅਪਨਾਉਣ ਲਈ ਗੁਰੂ ਨਾਨਕ ਦੇਵ ਜੀ ਨੂੰ ਪ੍ਰੇਰਿਤ ਵੀ ਕਰਦੇ ਹਨ ਅਤੇ ਅਜਿਹਾ ਕਰਦੇ ਸਮੇਂ ਉਨ੍ਹਾਂ ਨੇ ਬੜੇ ਹੀ ਸੂਖਮ ਤਰੀਕੇ ਨਾਲ ਗੁਰੂ ਸਾਹਿਬ ਨੂੰ ਪਾਣੀ ਲਿਆਉਣ ਵਾਸਤੇ ਕਹਿ ਕੇ ਪਾਣੀ ਵਾਲੇ ਸਥਾਨ ਵਿਚ ਆਪਣੀ ਯੋਗ ਸ਼ਕਤੀ ਨਾਲ ਹੀਰੇ ਅਤੇ ਜਵਾਹਰਾਤ ਪੈਦਾ ਕਰਕੇ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਸ਼ਕਤੀ ਤੋਂ ਪ੍ਰਭਾਵਿਤ ਕਰਨਾ ਚਾਹਿਆ ਪਰ ਉਨ੍ਹਾਂ ਦਾ ਇਹ ਤਰੀਕਾ ਬਹੁਤ ਹੀ ਸੂਖਮ ਅਤੇ ਚੰਗੇ ਵਿਹਾਰ ਦਾ ਲਖਾਇਕ ਹੈ। ਅਚਲ ਵਟਾਲੇ, ਗੋਰਖ ਹਟੜੀ ਜਾਂ ਗੋਰਖਮਤਾ ਦੇ ਯੋਗੀਆਂ ਵਾਂਗ ਕੋਈ ਡਰਾਉਣ ਧਮਕਾਉਣ ਦਾ ਤਰੀਕਾ ਉਹ ਨਹੀਂ ਅਪਣਾਉਂਦੇ।

ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ ਵੀ ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ ਵਾਲੇ ਸਿੱਧਾਂ ਨੂੰ ਆਮ ਨਾਥਾਂ, ਯੋਗੀਆਂ ਅਤੇ ਆਮ ਲੋਕਾ ਨਾਲੋਂ ਵੱਧ ਸਤਕਾਰਿਤ ਅਤੇ ਸਮਰੱਥ ਵਿਅਕਤੀ ਮੰਨਦੇ ਹਨ ਅਤੇ ਤਾਂ ਹੀ ਕਹਿੰਦੇ ਹਨ ਕਿ ਜੇ ਤੁਹਾਡੇ ਵਰਗੇ ਲੋਕ ਪਰਬਤ ਦੀਆਂ ਗੁਫਾਵਾਂ ਵਿਚ ਜਾ ਬੈਠਣਗੇ ਤਾਂ ਸੰਸਾਰ ਨੂੰ ਰਾਹ ਕੌਣ ਦਿਖਾਵੇਗਾ ?

ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।।[27]

ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਸਿਧ ਗੋਸਟਿ' ਸੁਮੇਰ ਪਰਬਤ

ਤੇ ਹੋਈ ਗੋਸਟਿ ਦਾ ਹੀ ਸਾਰੰਸ਼ ਮੰਨਿਆ ਜਾ ਸਕਦਾ ਹੈ। ਸੁਮੇਰ ਪਰਬਤ ਤੇ ਯੋਗੀਆਂ ਨਾਲ ਚਰਚਾ ਕਰਦੇ ਹੋਏ ਗੁਰੂ ਨਾਨਕ ਦੇਵ ਉਨ੍ਹਾਂ ਨੂੰ ਬਣਦਾ ਆਦਰ ਮਾਣ ਵੀ ਦਿੰਦੇ ਹਨ, ਉਨ੍ਹਾਂ ਦੇ ਵਿਚਾਰਾਂ ਨੂੰ ਬੜੇ ਧੀਰਜ ਨਾਲ ਸੁਣਦੇ ਵੀ ਹਨ ਅਤੇ ਉਨ੍ਹਾਂ ਨੂੰ ਮੂਲੋਂ ਨਕਾਰਨ ਦੀ ਥਾਂ ਆਪਣੀ ਜੀਵਨ ਜੁਗਤਿ ਅਤੇ ਆਪਣਾ ਸਿਧਾਂਤ ਉਨ੍ਹਾਂ ਦੀ ਅਵੱਗਿਆ ਕੀਤੇ ਬਿਨਾਂ ਪੇਸ਼ ਕਰਦੇ ਹਨ। ਸਗੋਂ ਕਿਹਾ ਜਾ ਸਕਦਾ ਹੈ ਕਿ ਸਿਧ ਗੋਸਟਿ ਦੀ ਚੌਥੀ ਅਤੇ ਪੰਜਵੀਂ ਪਉੜੀ ਵਿਚ ਚਪਰਟ ਨਾਲ ਵਾਰਤਾਲਾਪ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਸੰਵਾਦ ਰਚਾਉਣ ਦਾ ਇਕ ਸੁੰਦਰ ਮਾਡਲ ਵੀ ਪੇਸ਼ ਕਰਦੇ ਹਨ। ਸੁਮੇਰ ਪਰਬਤ ਦੇ ਯੋਗੀ ਗੁਰੂ ਨਾਨਕ ਦੇਵ ਜੀ ਨੂੰ ਪਹਿਲਾਂ ਬਾਲਕ ਫਿਰ ਪੁਰਖਾ ਅਤੇ ਫਿਰ ਅਉਧੂਤ ਨਾਮ ਨਾਲ ਸੰਬੋਧਿਤ ਕਰਦੇ ਹੋਏ ਉਨ੍ਹਾਂ ਦੇ ਸਿਧਾਂਤਾਂ ਨੂੰ ਸੁਣ ਕੇ ਉਤਰੋਤਰ ਗੁਰੂ ਨਾਨਕ ਪ੍ਰਤੀ ਆਪਣਾ ਆਦਰ ਅਤੇ ਸ਼ਰਧਾ ਜਤਾਉਂਦੇ ਹਨ। ਅਜਿਹੀ ਮਾਨਸਿਕਤਾ ਅਚਲ ਵਟਾਲੇ ਦੇ ਯੋਗੀਆਂ ਵਰਗੇ ਕਿਸੇ ਖੋਖਲੇ ਯੋਗੀ ਦੀ ਨਹੀਂ ਹੋ ਸਕਦੀ। ਸੁਮੇਰ ਪਰਬਤ ਦੇ ਸਿੱਧ ਭਰੀ ਪੂਰੀ ਸ਼ਖਸੀਅਤ ਦੇ ਪ੍ਰਭਾਵ ਨੂੰ ਲੋਕ ਹਿੱਤ ਵਿਚ ਨਾ ਵਰਤ ਕੇ ਕੇਵਲ ਆਪਣੀ ਸੰਪਰਦਾ ਅਤੇ ਆਪਣੇ ਹਿਤ ਲਈ ਵਰਤ ਰਹੇ ਸਨ ਅਤੇ ਇਹੀ ਕਾਰਨ ਹੈ ਕਿ ਗੁਰੂ ਨਾਨਕ ਉਨ੍ਹਾਂ ਨੂੰ ਸਿੱਧ ਪੁਰਸ਼ ਮੰਨਦੇ ਹੋਏ ਵੀ ਉਨ੍ਹਾਂ ਤੋਂ ਪ੍ਰਭਾਵਿਤ ਨਹੀ ਹੁੰਦੇ। ਇਨ੍ਹਾਂ ਵਿਚਾਰਵਾਨ ਸਿੱਧਾਂ ਦੇ ਨਾਲ ਹੋਈ ਗੋਸ਼ਟ ਹੀ 'ਸਿਧ ਗੋਸਟਿ' ਕਹੀ ਜਾ ਸਕਦੀ ਹੈ ਜਿਸ ਵਿਚ ਧਰਮ, ਦਰਸ਼ਨ ਅਤੇ ਸਮਾਜਿਕਤਾ ਦੀਆਂ ਅਨੇਕਾਂ ਪਰਤਾਂ ਨੂੰ ਖੋਲ੍ਹਣ ਦਾ ਯਤਨ ਕੀਤਾ ਗਿਆ ਹੈ।

## ਸਿਧ ਗੋਸਟਿ ਰਚਨਾ ਦਾ ਸਮਾਂ

ਸਿਧ ਗੋਸਟਿ ਦਾ ਰਚਨਾ ਕਾਲ ਸੰਬੰਧੀ ਵੀ ਵੱਖ ਵੱਖ ਵਿਦਵਾਨਾਂ ਦੇ ਵੱਖ-ਵੱਖ ਵਿਚਾਰ ਹਨ। ਗੁਰੂ ਸਾਹਿਬ ਦੀਆਂ ਉਦਾਸੀਆਂ ਦਾ ਸਮਾਂ 1521 ਈਸਵੀ ਤਕ ਦਾ ਮੰਨਿਆ ਜਾਂਦਾ ਹੈ ਤੇ ਜੋਤੀ ਜੋਤ ਸਮਾਉਣ ਦਾ ਸਮਾਂ 1539 ਈਸਵੀ ਹੈ। ਇਸ ਪ੍ਰਕਾਰ ਗੁਰੂ ਸਾਹਿਬ ਕਰਤਾਰਪੁਰ 18 ਸਾਲ ਰਹੇ। ਸਿਧ ਗੋਸਟਿ ਬਾਣੀ ਉਨ੍ਹਾਂ 18 ਸਾਲਾਂ ਦੌਰਾਨ ਹੀ ਰਚੀ ਮੰਨੀ ਜਾਂਦੀ ਹੈ। ਡਾ. ਤਾਰਨ ਸਿੰਘ ਇਸ ਵਿਚਾਰ ਦੀ ਪ੍ਰੋੜਤਾ ਕਰਦੇ ਹੋਏ ਲਿਖਦੇ ਹਨ ਕਿ ਇਹ ਰਚਨਾ ਗੁਰੂ ਸਾਹਿਬ ਨੇ ਆਪਣੀ ਉਮਰ ਦੇ ਅਖੀਰਲੇ ਕੁਝ ਮਹੀਨਿਆਂ ਵਿਚ ਰਚੀ। ਉਨ੍ਹਾਂ ਅਨੁਸਾਰ ਇਸ ਗੋਸਟਿ ਦਾ ਰਚਨਾ ਕਾਲ ਦਾ ਅਰੰਭ 1539ਈ: ਮੰਨਿਆ ਜਾ ਸਕਦਾ ਹੈ। ਪ੍ਰੋ. ਸਾਹਿਬ ਸਿੰਘ ਅਨੁਸਾਰ ਸ਼ਿਵਰਾਤਰੀ ਦਾ ਮੇਲਾ ਫਰਵਰੀ ਮਾਰਚ ਵਿਚ ਆਉਂਦਾ ਹੈ। ਗੁਰੂ ਨਾਨਕ ਦੇਵ ਸਤੰਬਰ 1539 ਈ. ਜੋਤੀ ਜੋਤ ਸਮਾਏ ਸਨ। ਇਸ ਤੋਂ ਲਗਦਾ ਹੈ ਕਿ ਸਿੱਧਾਂ ਨਾਲ ਗੋਸਟਿ ਫਰਵਰੀ-ਮਾਰਚ ਵਿਚ ਹੋਈ ਹੋਵੇਗੀ।

ਮੁਲਤਾਨ ਤੋਂ ਹੁੰਦੇ ਹੋਏ ਵਾਪਸ ਜਦੋਂ ਗੁਰੂ ਨਾਨਕ ਦੇਵ ਕਰਤਾਰਪੁਰ ਪਹੁੰਚੇ ਤਾਂ ਉਨ੍ਹਾਂ ਨੇ ਇਸ ਬਾਣੀ ਦੀ ਰਚਨਾ ਕੀਤੀ ਜੋ ਕਿ ਹਰ ਹਾਲਤ ਵਿਚ ਸਤੰਬਰ ਤੋਂ ਪਹਿਲਾਂ ਸੀ।[28] ਡਾ. ਰਤਨ ਸਿੰਘ ਜੱਗੀ ਲਿਖਦੇ ਹਨ ਕਿ ਅਚਲ ਵਟਾਲੇ ਮੇਲੇ ਤੋਂ ਬਾਅਦ ਗੁਰੂ ਸਾਹਿਬ ਮੁਲਤਾਨ ਗਏ ਤੇ ਉੱਥੋਂ ਕਰਤਾਰਪੁਰ ਵਾਪਸ ਆਏ। ਇਹ ਗੋਸਟਿ ਉਨ੍ਹਾਂ ਨੇ ਜਾਂ ਤਾਂ ਮੁਲਤਾਨ ਜਾਣ-ਆਉਣ ਦੀ ਯਾਤਰਾ ਵੇਲੇ ਲਿਖੀ ਹੋਵੇਗੀ ਜਾਂ ਕਰਤਾਰਪੁਰ ਆਉਣ ਤੇ। ਕਰਤਾਰਪੁਰ ਆ ਕੇ ਇਸਦੇ ਲਿਖਣ ਦੀ ਸੰਭਵਾਨਾ ਅਧਿਕ ਹੈ।[29]

ਉਪਰੋਕਤ ਵਿਦਵਾਨਾਂ ਦੇ ਵਿਚਾਰਾਂ ਤੋਂ ਦੋ ਗੱਲਾਂ ਸਪੱਸ਼ਟ ਹੁੰਦੀਆਂ ਹਨ ਇਕ ਤਾਂ ਇਹ ਕਿ ਸਿਧ ਗੋਸਟਿ ਅਚਲ ਵਟਾਲੇ ਹੋਈ। ਜਿਸ ਬਾਰੇ ਅਸੀਂ ਆਪਣੇ ਵਿਚਾਰ ਦੇ ਚੁੱਕੇ ਹਾਂ। ਦੂਸਰੀ ਇਹ ਕਿ ਇਹ ਗੋਸਟਿ ਗੁਰੂ ਸਾਹਿਬ ਦੇ ਜੀਵਨ ਦੇ ਅੰਤਿਮ ਸਮੇਂ ਵਿਚ ਹੋਈ। ਜਿਸ ਦਾ ਕਾਰਨ ਇਹ ਦੱਸਿਆ ਜਾਂਦਾ ਹੈ ਕਿ ਕਿਉਂਕਿ ਇਹ ਇਕ ਗੰਭੀਰ ਦਾਰਸ਼ਨਿਕ ਰਚਨਾ ਹੈ, ਇਹ ਗੰਭੀਰਤਾ ਉਮਰ ਦੇ ਅਖੀਰਲੇ ਵਰ੍ਹਿਆਂ ਵਿਚ ਹੀ ਆ ਸਕਦੀ ਹੈ। ਅਸੀਂ ਇਸ ਤੱਥ ਨਾਲ ਵੀ ਸਹਿਮਤ ਨਹੀਂ ਹਾਂ ਕਿਉਂਕਿ ਇਹ ਜੀਵਨ ਦੀ ਵਾਸਤਵਿਕਤਾ ਨਹੀਂ ਹੈ ਅਤੇ ਗੁਰੂ ਨਾਨਕ ਵਰਗੇ ਅਧਿਆਤਮਵਾਦੀ ਉੱਤੇ ਤਾਂ ਇਹ ਬਿਲਕੁਲ ਨਹੀਂ ਢੁਕਦੀ। ਉਸ ਤਰ੍ਹਾਂ ਵੀ ਸ਼ੰਕਰਾਚਾਰਯ ਅਤੇ ਗੁਰੂ ਗੋਬਿੰਦ ਸਿੰਘ ਵਰਗੇ ਹੋਰ ਵੀ ਕਈ ਅਜਿਹੇ ਵਿਅਕਤੀ ਹੋ ਗੁਜਰੇ ਹਨ ਜਿਨ੍ਹਾਂ ਨੇ ਛੋਟੀ ਉਮਰ ਵਿਚ ਹੀ ਬਹੁਤ ਹੀ ਵੱਡੇ ਅਧਿਆਤਮਿਕ, ਧਾਰਮਿਕ ਅਤੇ ਸਮਾਜਿਕ ਅੰਦੋਲਨਾਂ ਨੂੰ ਚਲਾ ਕੇ ਯੁਗ ਪਲਟਾਊ ਕੰਮ ਕੀਤੇ। ਇਹ ਠੀਕ ਹੈ ਕਿ ਇਹ ਦਾਰਸ਼ਨਿਕ ਡੂੰਘੀ ਸੋਚ ਰੱਖਣ ਵਾਲੀ ਬਾਣੀ ਹੈ। ਪਰ ਇਹ ਵੀ ਸਹੀ ਹੈ ਕਿ ਇਸ ਬਾਣੀ ਦਾ ਉਮਰ ਦੀ ਹੱਦਬੰਦੀ ਨਾਲ ਕੋਈ ਸੰਬੰਧ ਨਹੀਂ। ਅਸੀਂ ਭਲੀਭਾਂਤ ਜਾਣਦੇ ਹਾਂ ਕਿ ਗੁਰੂ ਨਾਨਕ ਬਚਪਨ ਤੋਂ ਹੀ ਦਾਰਸ਼ਨਿਕ ਸੁਭਾਅ ਦੇ ਸਨ ਅਤੇ ਹਰ ਕੰਮ ਕਰਨ ਦਾ ਉਨ੍ਹਾਂ ਦਾ ਇਕ ਆਪਣਾ ਹੀ ਢੰਗ/ਤਰੀਕਾ ਹੁੰਦਾ ਸੀ। ਉਨ੍ਹਾਂ ਦੀ ਵਡੇਰੀ ਉਮਰ ਦੇ ਨਾਲ ਦਾਰਸ਼ਨਿਕ ਵਿਚਾਰਾਂ ਨੂੰ ਜੋੜਨ ਦਾ ਅਰਥ ਉਨ੍ਹਾਂ ਦੀਆਂ ਹੋਰ ਬਾਣੀਆਂ ਵਿਚੋਂ ਦਾਰਸ਼ਨਿਕਤਾ ਦੀ ਅਣਹੋਂਦ ਨੂੰ ਮੰਨਣ ਦੇ ਤੁੱਲ ਹੋਵੇਗਾ ਜਿਹੜਾ ਕਿ ਨਾ ਤਾਂ ਉਚਿਤ ਹੈ ਅਤੇ ਨਾ ਹੀ ਉਸਦੀ ਲੋੜ ਹੈ। ਹਾਂ, ਇੱਥੇ, ਇਕ ਪ੍ਰਸ਼ਨ ਜਰੂਰ ਉੱਠਦਾ ਹੈ ਕਿ ਚਰਪਟ ਅਤੇ ਲੋਹਾਰੀਪਾ ਆਦਿਕ ਸਿੱਧ ਗੁਰੂ ਨਾਨਕ ਦੇਵ ਜੀ ਤੋਂ ਬਹੁਤ ਪਹਿਲਾਂ ਹੋ ਗੁਜ਼ਰੇ ਸਨ। ਇਸ ਲਈ ਸਿਧ ਗੋਸਟਿ ਵਿਚਲਾ ਹੋਇਆ ਇਨ੍ਹਾਂ ਸਿੱਧਾਂ ਨਾਲ ਸੰਵਾਦ ਕਿਵੇਂ ਸੰਭਵ ਹੈ ?

ਸੁਰਿੰਦਰ ਸਿੰਘ ਕੋਹਲੀ ਦੁਆਰਾ ਸੰਪਾਦਿਤ ਜਨਮ ਸਾਖੀ ਭਾਈ ਬਾਲਾ ਪੁਸਤਕ ਵਿਚ ਡਾ. ਮੋਹਨ ਸਿੰਘ 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼' ਦੇ

ਅਧਾਰ ਤੇ ਦਸਦੇ ਹਨ ਕਿ ਚਰਪਟ ਨਾਥ ਦਾ ਸਮਾਂ 890 ਤੋਂ 990 ਈਸਵੀ ਅਤੇ ਗੋਰਖਨਾਥ ਦਾ ਸਮਾਂ 940ਈ. ਤੋਂ 1040 ਈ. ਹੈ।[30]

ਤਿਬਤੀ ਪਰੰਪਰਾ ਵੀ ਚਰਪਟ ਨਾਥ ਨੂੰ ਮੀਨ ਨਾਥ ਦਾ ਗੁਰੂ ਮੰਨਦੀ ਹੈ। ਪਰ ਨਾਥ ਪਰੰਪਰਾ ਉਸ ਨੂੰ ਗੋਰਖ ਦਾ ਸ਼ਿਸ਼ ਆਖਦੀ ਹੈ।[31]

ਡਾ. ਧਰਮਵੀਰ ਭਾਰਤੀ ਅਨੁਸਾਰ ਮਛੰਦਰਨਾਥ ਨੂੰ ਗੋਰਖਨਾਥ ਦਾ ਗੁਰੂ ਮੰਨਿਆ ਜਾਂਦਾ ਹੈ ਅਤੇ ਮਛੰਦਰ ਦਾ ਸਮਾਂ 875 ਤੋਂ 925ਈ: ਤੇ ਗੋਰਖਨਾਥ ਦਾ ਸਮਾਂ 925 ਤੋਂ 1000 ਈ. ਮੰਨਿਆ ਗਿਆ ਹੈ।[32]

ਗੁਰੂ ਨਾਨਕ ਦੇਵ ਆਪਣੀਆਂ ਉਦਾਸੀਆਂ ਦੌਰਾਨ ਸਿੱਧਾਂ ਅਤੇ ਨਾਥਾਂ ਨੂੰ ਮਿਲਦੇ ਰਹੇ ਹਨ। ਸਿੱਧਾਂ ਅਤੇ ਨਾਥਾਂ ਦੇ ਅਸਥਾਨ ਅਤੇ ਡੇਰੇ ਸਾਰੇ ਭਾਰਤ ਭਰ ਵਿਚ ਉਸ ਵੇਲੇ ਸਥਿਤ ਸਨ ਅਤੇ ਕਈ ਅਸਥਾਨ ਅੱਜ ਵੀ ਮੌਜੂਦ ਹਨ। ਫ਼ਰੀਦ ਜੀ ਦੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਪ੍ਰੋ. ਸਾਹਿਬ ਸਿੰਘ ਅਨੁਸਾਰ ਫ਼ਰੀਦ ਬਾਣੀ ਗੁਰੂ ਨਾਨਕ ਦੇਵ ਜੀ ਨੇ ਹੀ ਇੱਕਤਰ ਕੀਤੀ। ਇਹ ਬਾਣੀ ਗੁਰੂ ਨਾਨਕ ਦੇਵ ਜੀ ਨੇ ਫਰੀਦ ਜੀ ਦੀ ਗੱਦੀ ਤੇ 12ਵੇਂ ਥਾਂ ਤੇ ਬੈਠੇ ਸ਼ੇਖ ਬ੍ਰਹਮ ਪਾਸੋਂ ਲਈ। ਅਜਿਹਾ ਪ੍ਰੋ. ਸਾਹਿਬ ਸਿੰਘ ਮੰਨਦੇ ਹਨ ਇਸੇ ਤਰ੍ਹਾਂ ਆਦਿ ਸ਼ੰਕਰਾਚਾਰਯ ਦੀਆਂ ਗੱਦੀਆਂ ਤੇ ਬੈਠੇ ਹੋਏ ਅੱਜ ਵੀ ਸ਼ੰਕਰਾਚਾਰਯ ਮੌਜੂਦ ਹਨ ਜਿਹੜੇ ਕਿ ਉਸ ਆਦਿ ਸ਼ੰਕਰਾਚਾਰਯ ਦੀ ਪ੍ਰਤੀਨਿਧਤਾ ਕਰਦੇ ਹਨ। ਇਸੇ ਤਰ੍ਹਾਂ ਹੀ ਚਰਪਟ, ਲੋਹਾਰੀਪਾ, ਗੋਰਖ ਆਦਿ ਵੱਡੇ ਸਿੱਧਾਂ ਅਤੇ ਨਾਥਾਂ ਦੀਆਂ ਗੱਦੀਆਂ ਤੇ ਬੈਠਣ ਵਾਲੇ ਲੋਹਾਰੀਪਾ, ਚਰਪਟ ਤੇ ਗੋਰਖਨਾਥੀ ਸਿੱਧਾਂ ਨਾਲ ਗੁਰੂ ਨਾਨਕ ਬਾਣੀ ਅਜਿਹੇ ਯੋਗੀਆਂ ਦੇ ਨਾਲ ਹੀ ਰਚਾਇਆ ਹੋਇਆ ਸੰਵਾਦ ਹੈ ਜਿਸ ਦਾ ਗੁਰੂ ਗ੍ਰੰਥ ਸਾਹਿਬ ਵਿਚ ਵਿਲੱਖਣ ਸਥਾਨ ਹੈ।

## ਸਿਧ ਗੋਸਟਿ ਦੀ ਵਿਚਾਰਧਾਰਾ

ਅਧਿਆਤਮਕ ਅਥਵਾ ਧਾਰਮਿਕ ਵਿਅਕਤੀਆਂ ਦੇ ਸਾਮ੍ਹਣੇ ਇਹ ਹਮੇਸ਼ਾ ਹੀ ਸਮਸਿਆ ਰਹੀ ਹੈ ਕਿ ਇਸ ਸੰਸਾਰ ਨੂੰ ਕਿਵੇਂ ਸਮਝਿਆ ਜਾਵੇ, ਕਿਵੇਂ ਇਸ ਨਾਲ ਇੱਕ-ਸੁਰ ਹੋਇਆ ਜਾਵੇ ਅਤੇ ਕਿਵੇਂ ਸਫ਼ਲਤਾਪੂਰਵਕ ਇਸ ਸੰਸਾਰ ਵਿਚ ਆਪਣੀ ਜੀਵਨ ਯਾਤਰਾ ਸਮਾਪਤ ਕੀਤੀ ਜਾਵੇ। ਦਰਸਅਲ ਧਰਮੀ ਪੁਰਖਾਂ ਨੇ ਹੀ ਸਮਾਜ ਨੂੰ ਅਗਵਾਈ ਦੇਣੀ ਹੁੰਦੀ ਹੈ ਇਸ ਲਈ ਇਹ ਸਮਸਿਆ ਬੜੀ ਵੱਡੀ ਹੈ। ਸਿਧ ਗੋਸਟਿ ਦੇ ਅਰੰਭ ਵਿਚ ਹੀ ਚਰਪਟ ਨਾਮੀ ਯੋਗੀ ਗੁਰੂ ਨਾਨਕ ਦੇਵ ਜੀ ਨੂੰ ਪਹਿਲਾਂ ਪ੍ਰਸ਼ਨ ਕਰਦਾ ਹੈ ਕਿ ਇਸ ਦੁਨੀਆਂ ਨੂੰ ਬਹੁਤ ਹੀ ਭਿਆਨਕ ਅਤੇ ਨ ਤਰਿਆ ਜਾ ਸਕਣ ਵਾਲਾ ਸਾਗਰ ਕਿਹਾ ਜਾਂਦਾ ਹੈ। ਹੇ ਨਾਨਕ ! ਤੁਸੀਂ ਆਪਣੇ ਵਿਚਾਰ ਅਨੁਸਾਰ ਇਹ ਦੱਸੋ ਕਿ ਇਸ ਸੰਸਾਰ ਸਾਗਰ ਨੂੰ ਸਫ਼ਲਤਾ ਪੂਰਵਕ ਕਿਵੇਂ

ਪਾਰ ਕੀਤਾ ਜਾ ਸਕਦਾ ਹੈ। ਗੁਰੂ ਨਾਨਕ ਦੇਵ ਇਸ ਕਥਨ ਦਾ ਉੱਤਰ ਸਹਜ ਭਾਵ ਨਾਲ ਦਿੰਦੇ ਹੋਏ ਕਹਿੰਦੇ ਹਨ ਕਿ ਜਿਵੇਂ ਮੁਰਗਾਬੀ ਪਾਣੀ ਵਿਚ ਰਹਿੰਦਿਆਂ ਹੋਇਆ ਵੀ ਆਪਣੇ ਖੰਭ ਭਿੱਜਣ ਨਹੀਂ ਦਿੰਦੀ ਅਤੇ ਕਮਲ ਪਾਣੀ ਵਿਚ ਰਹਿੰਦਾ ਹੋਇਆ ਵੀ ਪਾਣੀ ਤੋਂ ਉਪਰ ਰਹਿੰਦਾ ਹੈ ਇਸੇ ਤਰ੍ਹਾਂ ਹੀ ਸੁਰਤ ਨੂੰ ਸ਼ਬਦ ਵਿਚ ਲੀਨ ਕਰਕੇ ਹਰ ਪ੍ਰਕਾਰ ਦੀਆ ਆਸ਼ਾਵਾਂ ਨੂੰ ਸਹਜ ਭਾਵ ਨਾਲ ਲੈਂਦੇ ਹੋਏ ਅਤੇ ਉਸ ਅਗੰਮ, ਅਗੋਚਰ ਪਰਮਾਤਮਾ ਨੂੰ ਅੰਗ ਸੰਗ ਅਤੇ ਆਪਣੇ ਹਰ ਕੰਮ ਵਿਚ ਸ਼ਾਮਲ ਮੰਨ ਕੇ ਇਸ ਸੰਸਾਰ ਸਾਗਰ ਨੂੰ ਸਹਜੇ ਹੀ ਪਾਰ ਕੀਤਾ ਜਾ ਸਕਦਾ ਹੈ।

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ।।
ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ।।[33]

ਗੁਰੂ ਸਾਹਿਬ ਨੇ ਯੋਗ ਮਤ ਦੀ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਵਿਆਖਿਆ ਕੀਤੀ ਹੈ ਅਤੇ ਆਦਰਸ਼ਕ ਜੀਵਨ ਜੀਉਣ ਲਈ ਯੋਗੀ ਹੋਣ ਦੀ ਬਜਾਇ ਗੁਰਮੁਖ ਬਣਨ ਦੀ ਗੱਲ ਕੀਤੀ ਹੈ। ਮਨੁੱਖ ਨੂੰ ਪ੍ਰਭੂ ਦੀ ਪ੍ਰਾਪਤੀ ਲਈ, ਮੁਕਤੀ ਲਈ ਸੱਚ ਦੇ ਮਾਰਗ ਤੇ ਚਲਦਿਆਂ ਸਹਜ ਯੋਗ ਰਾਹੀਂ ਵਿਹਾਰਕ ਢੰਗ ਨਾਲ ਰਸਤਾ ਵਿਖਾਇਆ ਹੈ। ਗੁਰੂ ਸਾਹਿਬ ਨੇ ਆਪਣੀ ਸਾਰੀ ਬਾਣੀ ਵਿਚ ਕਈ ਪੱਖਾਂ ਨੂੰ ਛੂਹਿਆ ਹੈ ਪਰ ਉਹ ਸੰਸਾਰ ਤੋਂ ਉਪਰਾਮਤਾ ਦਾ ਰਸਤਾ ਅਖਤਿਆਰ ਨ ਕਰਦੇ ਹੋਏ ਹਰ ਵਿਅਕਤੀ ਨੂੰ ਸਮਾਜਿਕ ਜ਼ਿੰਮੇਵਾਰੀਆਂ ਪ੍ਰਤੀ ਸੁਚੇਤ ਕਰਦੇ ਹਨ ਤੇ ਸਮਾਜਿਕ ਜਿੰਮੇਵਾਰੀਆਂ ਤੋਂ ਡਰਦੇ ਜੰਗਲ ਵਿਚ ਜਾਣ ਦੀ ਥਾਂ ਸਮਾਜ ਵਿਚ ਰਹਿੰਦੇ ਹੋਏ ਜ਼ਿੰਮੇਵਾਰ ਵਿਅਕਤੀ ਬਣਨ ਦੀ ਪ੍ਰੇਰਨਾ ਦਿੰਦੇ ਹਨ।

ਗੁਰੂ ਨਾਨਕ ਸਾਹਿਬ ਯੋਗੀਆਂ ਤੇ ਸਿੱਧਾਂ ਨਾਲ ਮੁਲਾਕਾਤਾਂ ਦੌਰਾਨ ਹਲੀਮੀ ਦਾ ਰੁਖ਼ ਅਖਤਿਆਰ ਕਰਦੇ ਹਨ। ਹਰ ਇਕ ਦੀ ਗੱਲ ਨੂੰ ਗਹੁ ਨਾਲ ਵਾਚਦੇ ਹਨ ਤੇ ਨਾਲ ਹੀ ਇਹ ਵੀ ਕਹਿੰਦੇ ਹਨ ਕਿ ਜੇ ਇਹ ਵਿਅਕਤੀ ਸਮਾਜ ਪ੍ਰਤੀ ਜ਼ਿੰਮੇਵਾਰ ਬਣ ਜਾਣ, ਸਹੀ ਢੰਗ ਨਾਲ ਜਿਊਣ ਤਾਂ ਸਮਾਜਿਕ ਕੁਰੀਤੀਆਂ ਸਹਜੇ ਹੀ ਖ਼ਤਮ ਹੋ ਜਾਣ।

ਧਾਰਮਿਕ ਜੀਵਨ ਜਿਊਣ ਵਾਲੇ ਵਿਅਕਤੀ ਲਈ 'ਹਾਟੀ ਬਾਟੀ' ਦੇ ਤਿਆਗ ਅਤੇ ਕੰਦ ਮੂਲ ਦਾ ਆਹਾਰ ਕਰਨ ਦੀ ਲੋੜ ਨਹੀਂ ਸਗੋਂ ਅਵਿਦਿਆ ਦੀ ਨੀਂਦ ਨੂੰ ਤਿਆਗਣ ਲਈ ਦੂਜਿਆਂ ਦੇ ਘਰਾਂ ਵੱਲ ਝਾਕ ਕੇ, ਦੂਜਿਆਂ ਦੇ ਸੁੱਖ ਅਰਾਮ ਤੋਂ ਈਰਖਾ ਕਰਕੇ ਆਪਣੇ ਚਿੱਤ ਨੂੰ ਡੋਲਣ ਨਹੀਂ ਦੇਣਾ ਚਾਹੀਦਾ। ਸਹਜ ਜੀਵਨ ਬਤੀਤ ਕਰਨ ਲਈ ਥੋੜ੍ਹਾ ਖਾਣਾ, ਥੋੜ੍ਹਾ ਸੋਣਾ ਹੀ ਅਜਿਹਾ ਸਾਧਨ ਹੋ ਸਕਦਾ ਹੈ ਜਿਹੜਾ ਮਨ ਨੂੰ ਵਿਕਾਰਾਂ ਤੋਂ ਦੂਰ ਰੱਖਣ ਲਈ ਮਹੱਤਵਪੂਰਨ ਹੈ। ਇਹ ਮਨ ਪਰਮਾਤਮਾ ਦੇ ਸੱਚੇ ਨਾਮ ਤੋਂ ਬਿਨਾਂ ਟਿਕਾਅ ਵਿਚ ਨਹੀ ਆਉਂਦਾ ਅਤੇ ਇਸ ਦੀ ਭੁੱਖ ਵੀ ਸਮਾਪਤ ਨਹੀਂ ਹੁੰਦੀ।

ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥[34]

ਗੁਰੂ ਸਾਹਿਬ ਨੇ ਆਪਣੀ ਸਾਰੀ ਰਚਨਾ ਵਿਚ ਧਾਰਮਿਕ, ਸਮਾਜਿਕ ਤੇ ਨੈਤਿਕ ਪੱਖਾਂ ਤੇ ਬਹੁਤ ਜ਼ੋਰ ਦਿੱਤਾ ਹੈ। ਉਨ੍ਹਾਂ ਅਨੁਸਾਰ ਜੀਵਨ ਦਾ ਵਿਸ਼ਾਲ ਅਧਾਰ ਧਰਮ ਨੂੰ ਬਣਾਇਆ ਜਾਣਾ ਚਾਹੀਦਾ ਹੈ। ਉਹ ਯੋਗੀਆਂ ਤੇ ਸਿੱਧਾਂ ਵਾਂਗ ਜੀਵਨ ਦੇ ਇਕੋ ਪੱਖ 'ਤਿਆਗ' ਤੇ ਜ਼ੋਰ ਨਹੀਂ ਦਿੰਦੇ ਸਗੋਂ ਹਰ ਧਰਮ ਦੇ ਪੈਰੋਕਾਰ ਨੂੰ ਆਪਣੇ ਫ਼ਰਜ਼ਾਂ ਪ੍ਰਤੀ ਸੁਚੇਤ ਕਰਦੇ ਹਨ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿਚ ਯੋਗੀਆਂ ਦੀਆਂ ਅਨੇਕਾਂ ਸੰਪਰਦਾਵਾਂ ਸਨ। ਸਿਧ ਗੋਸਟਿ ਵਿਚ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

ਬਾਰਹ ਮਹਿ ਜੋਗੀ ਭਰਮਾਏ
ਸੰਨਿਆਸੀ ਛਿਅ ਚਾਰਿ॥[35]

ਮਹਾਨ ਕੋਸ਼ ਅਨੁਸਾਰ ਯੋਗੀਆਂ ਦੇ ਬਾਰਾਂ ਪੰਥ ਹੇਤ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਰਜ, ਚੋਲੀ, ਰਾਵਲ ਅਤੇ ਦਾਸ ਪੰਥ ਸਨ।[36]

ਗੁਰੂ ਨਾਨਕ ਦੇਵ ਜੀ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਅਤੇ ਨਵੀਂ ਸੋਚ ਨੂੰ ਵੇਖਦੇ ਹੋਏ ਯੋਗੀ ਆਪਣੀ ਇੱਛਾ ਪ੍ਰਗਟ ਕਰਦੇ ਹੋਏ ਗੁਰੂ ਨਾਨਕ ਨੂੰ ਇਨ੍ਹਾਂ ਬਾਰਾਂ ਪੰਥਾਂ ਵਿੱਚੋਂ ਕਿਸੇ ਇਕ ਵਿਚ ਸ਼ਾਮਲ ਹੋਣ ਦੀ ਪ੍ਰੇਰਨਾ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਕਿਸੇ ਪੰਥ ਵਿਚ ਸ਼ਾਮਲ ਹੋ ਕੇ ਅਤੇ ਯੋਗ ਦੇ ਕਰੜੇ ਅਨੁਸ਼ਾਸਨ ਵਿਚ ਬਝ ਕੇ ਹੀ ਮਨ ਨੂੰ ਕਾਬੂ ਕੀਤਾ ਜਾ ਸਕਦਾ ਹੈ। ਗੁਰੂ ਨਾਨਕ ਦਾ ਧਾਰਮਿਕ ਚਿੰਤਨ, ਸਮਾਜਿਕਤਾ ਤੋਂ ਨਿਖੇੜ ਕੇ ਨਹੀਂ ਸਮਝਿਆ ਜਾ ਸਕਦਾ। ਸਮਾਜ ਵਿਚ ਵਿਚਰਦੇ ਹੋਏ ਹਉਮੈ, ਮਮਤਾ, ਕਾਮ, ਕ੍ਰੋਧ ਅਤੇ ਅਹੰਕਾਰ ਕਾਰਨ ਵਿਅਕਤੀ ਆਪਣਾ ਸਾਰਾ ਜੀਵਨ ਹੀ ਅਸਹਜ, ਅਸੰਤੁਲਿਤ ਅਤੇ ਫਲਸਰੂਪ ਪ੍ਰਭਾਵਹੀਣ ਕਰ ਲੈਂਦਾ ਹੈ। ਅਧਿਆਤਮਿਕ ਰਾਹ ਤੇ ਤੁਰਨ ਤੋਂ ਪਹਿਲਾਂ ਇਨ੍ਹਾਂ ਸਮਾਜਿਕ ਰੋਗਾਂ ਦਾ ਇਲਾਜ ਬਹੁਤ ਜ਼ਰੂਰੀ ਹੈ ਅਤੇ ਇਸ ਦਾ ਇਲਾਜ ਸ਼ਬਦ ਨੂੰ ਮਨ ਵਿਚ ਵਸਾ ਕੇ ਸਮਾਜ ਵਿਚ ਹੀ ਰਹਿ ਕੇ ਸਮਾਜ ਦੀ ਸੇਵਾ ਕਰਨ ਨਾਲ ਹੋ ਸਕਦਾ ਹੈ।

ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ॥
ਕਾਮੁ ਕ੍ਰੋਧੁ ਅੰਹਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥[37]

ਸਿਧ ਗੋਸਟਿ ਵਿਚ ਕਈ ਪ੍ਰਕਾਰ ਦੇ ਵਿਅਕਤੀਗਤ ਪ੍ਰਸ਼ਨ ਵੀ ਗੁਰੂ ਨਾਨਕ ਦੇਵ ਜੀ ਨੂੰ ਪੁੱਛੇ ਜਾਂਦੇ ਹਨ। ਜਿਵੇਂ : ਹੇ ਨਾਨਕ ! ਤੁਸੀਂ ਕਿਸ ਕਾਰਨ ਆਪਣੇ ਘਰ ਬਾਹਰ ਦਾ ਤਿਆਗ ਕਰਕੇ ਇੱਧਰ ਉੱਧਰ ਫਿਰ ਰਹੇ ਹੋ। ਤੁਸੀਂ ਯੋਗੀਆਂ ਵਾਲਾ ਭੇਖ ਧਾਰਨ ਤਾਂ ਕੀਤਾ ਹੋਇਆ ਹੈ ਪਰ ਯੋਗ ਦੇ ਕਿਸੇ ਸੰਪਰਦਾ ਵਿਚ

ਸ਼ਾਮਲ ਹੋਣਾ ਤੁਸੀਂ ਉਚਿਤ ਨਹੀਂ ਸਮਝਦੇ। ਤੁਸੀਂ ਦਰਅਸਲ ਕੀ ਭਾਲਦੇ ਫਿਰਦੇ ਹੋ ਅਤੇ ਤੁਸੀਂ ਲੋਕਾਂ ਦਾ ਕਲਿਆਣ ਕਿਵੇਂ ਕਰ ਸਕਦੇ ਹੋ ? ਇਸ ਚਰਚਾ ਦਾ ਉੱਤਰ ਦਿੰਦੇ ਹੋਏ ਗੁਰੂ ਨਾਨਕ ਦੇਵ ਜੀ ਇਹ ਦਸਦੇ ਹਨ ਕਿ ਉਨ੍ਹਾਂ ਦੀਆਂ ਦੂਰ ਦੁਰੇਡੇ ਦੀਆਂ ਯਾਤਰਾਵਾਂ ਦਾ ਮੰਤਵ ਗੁਰਮੁਖ ਵਿਅਕਤੀਆਂ ਦੀ ਖੋਜ ਕਰਨਾ ਹੈ ਅਤੇ ਇਸੇ ਕਾਰਨ ਕਰਕੇ ਉਨ੍ਹਾਂ ਨੇ ਇਹ ਵੇਸ ਧਾਰਨ ਕੀਤਾ ਹੋਇਆ ਹੈ। ਦਰਅਸਲ ਮੈਂ ਸੱਚ ਦੀ ਜਾਗਦੀ ਹੋਈ ਜੋਤ ਵਾਲੇ ਗੁਰਮੁਖਾਂ ਦੀ ਭਾਲ ਵਿਚ ਨਿਕਲਿਆ ਹਾਂ, ਸਮਾਜਿਕ ਅਤੇ ਧਾਰਮਿਕ ਜਗਤ ਦੇ ਵਿਹਾਰ ਦੀਆਂ ਵੱਖਰੀਆਂ-ਵੱਖਰੀਆਂ ਪਰਤਾਂ ਵਿਚ ਸੱਚ ਅਤੇ ਸੁੱਚ ਦੀ ਕਾਰਜਸ਼ੀਲਤਾ ਨੂੰ ਘੋਖਣ ਦਾ ਯਤਨ ਕਰ ਰਿਹਾ ਹੈ।

ਗੁਰਮੁਖਿ ਖੋਜਤ ਭਏ ਉਦਾਸੀ।
ਦਰਸਨ ਕੈ ਤਾਈ ਭੇਖ ਨਿਵਾਸੀ।।
ਸਾਚ ਵਖਰ ਕੇ ਹਮ ਵਣਜਾਰੇ।।
ਨਾਨਕ ਗੁਰਮੁਖਿ ਉਤਰਸਿ ਪਾਰੇ।।[38]

ਗੁਰੂ ਨਾਨਕ ਸਾਹਿਬ ਜਿਸ ਤਰ੍ਹਾਂ ਜਪੁਜੀ ਸਾਹਿਬ ਵਿਚ ਵੀ ਸਚਿਆਰ ਸਿਧਾਂਤ ਦੀ ਚਰਚਾ ਕਰਦੇ ਹੋਏ ਸਚਿਆਰ ਬਣਨ ਦੇ ਵੱਖਰੇ-ਵੱਖਰੇ ਮਾਰਗਾਂ ਦੀ ਇਕ ਸੁਰਤਾ ਵੱਲ ਸੰਕੇਤ ਕਰਦੇ ਹਨ ਉਸੇ ਤਰ੍ਹਾਂ ਹੀ ਸਿਧ ਗੋਸਟਿ ਵਿਚ ਸਿੱਧਾਂ ਨਾਲ ਸੱਚੇ ਤੇ ਸੁੱਚੇ ਹੋਣ ਦੀ ਜੁਗਤ ਦੀ ਚਰਚਾ ਆਰੰਭ ਕਰਦੇ ਹਨ। ਸੱਚ ਦੇ ਵਰਤਾਰੇ ਦੀ ਅਣਹੋਂਦ ਕਾਰਣ ਹੀ ਮਧਯੁਗ ਦਾ ਸਮਾਜ ਬਹੁਤ ਹੀ ਖੋਖਲਾ ਹੋ ਚੁੱਕਾ ਸੀ। ਸ਼ਾਇਦ ਇਹੀ ਕਾਰਨ ਹੈ ਕਿ ਪਰਮਾਤਮਾ ਦੇ ਹੋਰ ਰੂਪਾਂ ਨੂੰ ਯਾਦ ਕਰਨ ਦੀ ਬਜਾਇ ਉਸ ਦੇ ਸੱਚੇ ਰੂਪ ਨੂੰ ਗੁਰੂ ਨਾਨਕ ਦੇਵ ਜੀ ਨੇ ਬਹੁਤ ਅਧਿਕ ਮਹੱਤਤਾ ਦਿੱਤੀ ਹੈ। ਜਪੁਜੀ ਸਾਹਿਬ ਦੇ ਮੰਗਲਾਚਰਨ ਵਿਚ ਵੀ ਸੱਚ ਨੂੰ ਹੀ ਸਮੇਂ ਦੀ ਹੋਂਦ ਤੋਂ ਪਹਿਲਾਂ, ਸਾਰੇ ਯੁਗਾਂ ਵਿਚ ਵਰਤਦਾ ਹੋਇਆ ਦਿਖਾਇਆ ਹੈ। ਗੁਰੂ ਨਾਨਕ ਮੰਨਦੇ ਹਨ ਕਿ ਵਰਤਮਾਨ ਵਿਚ ਵੀ ਅਖੀਰਲੀ ਜਿਤ ਸੱਚ ਦੀ ਹੀ ਹੁੰਦੀ ਹੈ ਅਤੇ ਭਵਿੱਖ ਵਿਚ ਵੀ ਸੱਚ ਸਦੀਵੀ ਤੌਰ ਤੇ ਬਿਰਾਜਮਾਨ ਰਹੇਗਾ। 'ਆਸਾ ਦੀ ਵਾਰ' ਵਿਚ ਵੀ ਸੱਚ ਨੂੰ ਦ੍ਰਿੜਾਉਂਦੇ ਹੋਏ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸੱਚ ਨਾਲ ਪਿਆਰ ਪਾਉਣ ਨਾਲ ਹੀ ਸੱਚ ਨੂੰ ਅਸਲੀ ਅਰਥਾਂ ਵਿਚ ਸਮਝਿਆ ਜਾ ਸਕਦਾ ਹੈ :

ਸਚੁ ਤਾ ਪਰੁ ਜਾਣੀਐ
ਜਾ ਸਚਿ ਧਰੇ ਪਿਆਰੁ।।[39]

ਗੁਰੂ ਨਾਨਕ ਸਾਹਿਬ ਨੇ ਸਿਧ ਗੋਸਟਿ ਦੇ ਸ਼ੁਰੂ ਵਿਚ ਹੀ ਸੱਚੇ ਤੇ ਸੁੱਚੇ ਹੋਣ

ਦੀ ਗੱਲ ਕੀਤੀ ਹੈ ਜੋ ਕਿ ਇਸ ਬਾਣੀ ਦੀਆਂ ਰਹਾਉ ਦੀਆਂ ਤੁਕਾਂ ਤੋਂ ਭਲੀ ਭਾਂਤ ਜਾਣ ਸਕਦੇ ਹਾਂ। ਸਾਰੀ ਬਾਣੀ ਇਨ੍ਹਾਂ ਰਹਾਉ ਦੀਆਂ ਤੁਕਾਂ ਦਾ ਹੀ ਵਿਸਥਾਰ ਮੰਨੀ ਜਾਂਦੀ ਹੈ:

ਕਿਆ ਭਵੀਐ ਸਚਿ ਸੂਚਾ ਹੋਇ।।
ਸਾਚ ਸਬਦ ਬਿਨੁ ਮੁਕਤਿ ਨ ਕੋਇ।੧।[40]

ਇਹੋ ਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭਾਰਤ ਅਤੇ ਭਾਰਤ ਤੋਂ ਬਾਹਰ ਉਹ ਜਿੱਥੇ ਵੀ ਗਏ ਸੱਚ ਦੀ ਅਵਾਜ਼ ਨੂੰ ਉਨ੍ਹਾਂ ਨੇ ਬਿਨ੍ਹਾਂ ਕਿਸੇ ਦੇਸ਼, ਪ੍ਰਾਂਤ, ਜਾਤ ਜਾਂ ਧਰਮ ਦੇ ਵਿਤਕਰੇ ਤੋਂ ਬੁਲੰਦ ਕੀਤੀ ਅਤੇ ਇਹੋ ਸੱਚ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ 'ਪੋਥੀ ਪਰਮੇਸਰ ਕਾ ਥਾਨੁ' ਕਹਿ ਕੇ ਪ੍ਰਕਾਸ਼ਮਾਨ ਕੀਤਾ।

ਗੁਰੂ ਅਨੁਸਾਰੀ ਸਚਿਆਰਾ ਜੀਵਨ ਜੀਉਣ ਲਈ ਹਉਮੈਂ ਸਭ ਤੋਂ ਵਡੀ ਰੁਕਾਵਟ ਮੰਨੀ ਜਾਂਦੀ ਹੈ। ਸਿਧ ਗੋਸਟਿ ਵਿਚ ਸਪਸ਼ਟ ਕੀਤਾ ਗਿਆ ਹੈ ਕਿ ਗੁਰਮੁਖ ਆਪਣੀ ਹਉਮੈ ਨੂੰ ਸਮਾਪਤ ਕਰਕੇ[41] ਸਮਾਜਕ ਜੀਵਨ ਵਿਚ ਰਹਿੰਦਿਆਂ ਹੋਇਆਂ ਪਰਮਾਤਮਾ ਦੀ ਹੋਂਦ ਨੂੰ ਅਨੁਭਵ ਕਰਦਿਆਂ ਸਹਜੇ ਹੀ ਸੰਸਾਰ ਰੂਪੀ ਸਮੁੰਦਰ ਨੂੰ ਪਾਰ ਕਰ ਲੈਂਦਾ ਹੈ।[42]

ਗੁਰੂ ਨਾਨਕ ਦੇਵ ਜੀ ਸਿਧ ਗੋਸਟਿ ਵਿਚ ਵਾਰ ਵਾਰ ਯੋਗੀਆਂ ਦੇ ਭੇਖਾਂ, ਸਾਧਨਾਵਾਂ, ਦੀ ਪੜਚੋਲ ਕਰਦੇ ਹਨ ਤੇ ਦ੍ਰਿੜ ਕਰਵਾਉਂਦੇ ਹਨ ਕਿ ਸਰੀਰ ਨੂੰ ਕਸ਼ਟ ਦੇ ਕੇ ਅਸੀਂ ਨਾ ਤਾਂ ਪਰਮ ਆਤਮਾ ਤਕ ਪਹੁੰਚ ਸਕਦੇ ਹਾਂ ਤੇ ਨਾ ਹੀ ਸਚਿਆਰ ਬਣ ਸਕਦੇ ਹਾਂ। ਉਨ੍ਹਾਂ ਅਨੁਸਾਰ ਸਾਡੇ ਅਨੁਸ਼ਾਸਨ ਚ ਰਹਿਣ ਦਾ ਨਿਸ਼ਾਨਾ ਮਨ ਉੱਤੇ ਕਾਬੂ ਪਾਉਣਾ ਹੋਣਾ ਚਾਹੀਦਾ ਹੈ ਨਾ ਕਿ ਸਰੀਰ ਉੱਤੇ। ਪ੍ਰਾਚੀਨ ਭਾਰਤੀ ਧਰਮ ਚਿੰਤਨ ਦੇ ਇਤਿਹਾਸ ਨੂੰ ਵਾਚਿਆਂ ਸਹਜੇ ਹੀ ਸਪਸ਼ਟ ਹੋ ਜਾਂਦਾ ਹੈ ਕਿ ਜੀਵਨ ਨੂੰ ਨਿਰਮਲ ਬਣਾਉਣ ਲਈ ਅਧਿਆਤਮਿਕ ਸਾਧਨਾਵਾਂ ਦੇ ਤੌਰ ਤੇ ਭਿੰਨ-ਭਿੰਨ ਮਾਰਗ ਅਪਨਾਏ ਗਏ ਹਨ। ਕਈ ਤਰ੍ਹਾਂ ਦੇ ਆਸਣ, ਹਠ-ਕਰਮ, ਸਰੀਰਕ ਕਠਿਨ ਤਪਸਿਆ, ਮੰਤ੍ਰ ਯੋਗ, ਲਯ ਯੋਗ ਆਦਿ ਦੇ ਵੱਖਰੇ-ਵੱਖਰੇ ਤਰੀਕਿਆਂ ਨਾਲ ਅਭਿਆਸ ਕੀਤਾ ਜਾਂਦਾ ਸੀ ਪਰ ਗੁਰਬਾਣੀ ਦੇ ਅਨੇਕਾਂ ਹੀ ਪਸਾਰ ਅਤੇ ਆਯਾਮ ਹਨ। ਜਿਵੇਂ ਜਿਵੇਂ ਅਸੀ ਇਸ ਦੀਆਂ ਪਰਤਾਂ ਖੋਲਦੇ ਹਾਂ ਤਾਂ ਸੰਸਾਰਿਕ ਜੀਵਨ ਨੂੰ ਸਹੀ ਦਿਸ਼ਾ ਦੇਣ ਵਾਲੇ ਵਿਚਾਰ ਵਿਅਕਤੀ ਦੇ ਸਾਮ੍ਹਣੇ ਆਉਂਦੇ ਰਹਿੰਦੇ ਹਨ। ਗੁਰੂ ਸਾਹਿਬ ਬੜੇ ਤਰਕ ਪੂਰਨ ਢੰਗ ਨਾਲ ਇਕ ਪਾਸੇ ਯੋਗੀਆਂ, ਸਿੱਧਾਂ ਦੀਆਂ ਖ਼ਾਮੀਆਂ ਦਾ ਜ਼ਿਕਰ ਕਰਦੇ ਹਨ ਤੇ ਦੂਜੇ ਪਾਸੇ ਗੁਰਮੁਖ ਦੇ ਰੂਪ ਵਿਚ ਆਦਰਸ਼ਕ ਵਿਅਕਤੀ ਦਾ ਚਿੱਤਰ ਪੇਸ਼ ਕਰਦੇ ਹਨ ਤੇ ਗੁਰਮੁਖ ਨੂੰ ਸੱਚੇ ਯੋਗੀ ਦੇ ਨਾਂ ਨਾਲ ਸੰਬੋਧਨ ਕਰਦੇ ਹਨ। ਗੁਰੂ ਨਾਨਕ ਸਾਹਿਬ ਨੇ ਸਿਧ

ਗੋਸਟਿ ਦੀ 27ਵੀਂ ਪਉੜੀ ਤੋਂ 42ਵੀਂ ਪਉੜੀ ਤਕ ਗੁਰਮੁਖ ਦੇ ਹਰ ਪਹਿਲੂ ਨੂੰ ਬਿਆਨਿਆ ਅਤੇ ਪ੍ਰਗਟਾਇਆ ਹੈ। ਗੁਰਮੁਖ ਦੇ ਮਨ ਵਿਚ ਵੈਰ ਵਿਰੋਧ ਅਤੇ ਈਰਖਾ ਆਦਿ ਭਾਵਨਾਵਾਂ ਤਾਂ ਮੁਕ ਹੀ ਜਾਂਦੀਆਂ ਹਨ ਸਗੋਂ ਉਹ ਨਾਲ ਹੀ ਨਾਲ ਸੰਸਾਰਿਕ ਹਾਨੀ ਲਾਭਾਂ ਦੀਆਂ ਗਿਣਤੀਆਂ ਮਿਣਤੀਆਂ ਤੋਂ ਵੀ ਉਤਾਂਹ ਉਠ ਜਾਂਦਾ ਹੈ।

ਗੁਰਮੁਖਿ ਸਗਲੀ ਗਣਤ ਮਿਟਾਵੈ।।[43]

ਸੱਚੀ ਸੁੱਚੀ ਕਿਰਤ ਕਰਨਾ ਗੁਰਮੁਖ ਆਪਣਾ ਕਰਤੱਵ ਮੰਨਦਾ ਹੈ ਅਤੇ ਉਸ ਅੰਦਰ ਸੱਚ ਨੂੰ ਧਾਰਨ ਕਰਨ ਦੀ ਸ਼ਕਤੀ ਇਤਨੀ ਪ੍ਰਬਲ ਹੋ ਉੱਠਦੀ ਹੈ ਕਿ ਸੱਚ ਨਾਲ ਹੀ ਇਕਮਿਕ ਹੋ ਜਾਂਦਾ ਹੈ। ਆਪਣੇ ਸੱਚੇ ਸੁੱਚੇ ਵਿਚਾਰਾਂ ਨਾਲ ਉਹ ਅਲਖ ਪਰਮਾਤਮਾ ਨਾਲ ਜੁੜਿਆ ਰਹਿੰਦਾ ਹੈ ਅਤੇ ਉਸ ਨੂੰ ਸੰਸਾਰਿਕ ਵਿਕਾਰਾਂ, ਪ੍ਰਪੰਚਾਂ ਦੀਆਂ ਚੋਟਾਂ ਨੁਕਸਾਨ ਨਹੀਂ ਪਹੁੰਚਾ ਸਕਦੀਆਂ।

ਗੁਰਮੁਖਿ ਸਾਚੀ ਕਾਰ ਕਮਾਇ।।[44]

ਗੁਰਮੁਖ ਸ਼ਬਦ ਦਾ ਬਾਣੀ ਵਿਚ ਕਈ ਥਾਂ ਤੇ ਪ੍ਰਯੋਗ ਹੋਇਆ ਹੈ। ਗੁਰਮੁਖ ਭਾਵੇਂ ਸਰੀਰਕ ਤੌਰ ਤੇ ਆਪਣੇ ਕਾਰ ਵਿਹਾਰ ਵਿਚ ਰੁਝਿਆ ਹੁੰਦਾ ਹੈ ਪਰ ਆਤਮਿਕ ਤੌਰ ਤੇ ਮਨ ਪੱਖੋਂ ਹਮੇਸ਼ਾ 'ਸ਼ਬਦ ਗੁਰੂ' ਰਾਹੀਂ ਪਰਮ ਸੱਤਾ ਨਾਲ ਜੁੜਿਆ ਰਹਿੰਦਾ ਹੈ। ਗੁਰਮੁਖ ਸੁਆਸ ਸੁਆਸ ਪ੍ਰਭੂ ਨੂੰ ਚੇਤੇ ਰਖਦਾ ਹੈ। ਪ੍ਰਭੂ ਦੇ ਸੱਚੇ ਸ਼ਬਦ ਦਾ ਧਾਰਨੀ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਗੁਰਮੁਖ ਨੂੰ ਆਦਰਸ਼ ਵਿਅਕਤੀ ਦੇ ਪਰਥਾਇ ਚਿਤਰਿਆ ਹੈ। ਸਿਧ ਗੋਸਟਿ ਦੀਆਂ 73 ਪਉੜੀਆਂ 'ਚੋਂ 12 ਪਉੜੀਆਂ ਗੁਰਮੁਖ ਦੀ ਸ਼ਖਸੀਅਤ ਨੂੰ ਉਜਾਗਰ ਕਰਦੀਆਂ ਹਨ। ਸਿਧ ਗੋਸਟਿ ਦੇ ਅਨੁਸਾਰ ਗੁਰਮੁਖ ਵਿਅਕਤੀ ਸਮਾਜ ਦੀ ਉਹ ਆਦਰਸ਼ ਇਕਾਈ (Unit) ਹੈ ਜਿਹੜਾ ਚੰਗੇ ਮੰਦੇ ਦੀ ਵਿਧੀ ਅਤੇ ਸਤ-ਅਸਤਿ ਦੀ ਪਹਿਚਾਣ ਰਖਣ ਵਾਲਾ ਹੈ। ਪਰਵਿਰਤੀ ਅਤੇ ਨਿਰਵਿਰਤੀ ਅਰਥਾਤ ਸੰਸਾਰਿਕਤਾ ਅਤੇ ਤਿਆਗ ਨੂੰ ਭਲੀਭਾਂਤ ਪਛਾਣਦਾ ਹੈ। ਉਹ ਗੁਰੂ ਦੀ ਰਜ਼ਾ, ਹੁਕਮ ਮੰਨਣ ਵਾਲਾ ਵਿਅਕਤੀ ਹੈ, ਜਿਹੜਾ ਕਿ ਸੱਚੀ ਕਿਰਤ ਕਰਦਾ ਹੋਇਆ, ਸ਼ਾਸਤਰ ਸਿਮਰਤੀਆਂ ਅਤੇ ਵੇਦਾਂ ਦੇ ਤੱਤ ਨੂੰ ਸਮਝਦਾ ਹੈ ਅਤੇ ਪਰਸਪਰ ਵੈਰ ਵਿਰੋਧ ਨੂੰ ਖਤਮ ਕਰਦਾ ਹੈ।

ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ।। ਗੁਰਮੁਖਿ ਪਾਵੈ ਘਟਿ ਘਟਿ ਭੇਦ।।
ਗੁਰਮੁਖਿ ਵੈਰ ਵਿਰੋਧ ਗਵਾਵੈ। ਗੁਰਮੁਖਿ ਸਗਲੀ ਗਣਤ ਮਿਟਾਵੈ।।[45]

ਦੂਸਰੇ ਪਾਸੇ ਗੁਰਮੁਖ ਦੇ ਉਲਟ ਮਨਮੁਖ ਦੀ ਵੀ ਤਸਵੀਰ ਪੇਸ਼ ਕੀਤੀ ਹੈ ਜਿਸ ਵਿਚ ਗੁਰਮੁਖ ਵਾਲਾ ਕੋਈ ਗੁਣ ਨਹੀਂ ਹੁੰਦਾ। ਮਨਮੁਖ ਹਮੇਸ਼ਾਂ ਅਭਿਮਾਨੀ, ਕ੍ਰੋਧੀ ਤੇ ਅਗਿਆਨ ਦਾ ਸ਼ਿਕਾਰ ਹੁੰਦਾ ਹੈ। ਨੇਕੀ ਕਰਨੀ ਉਸ ਦੇ ਸੁਭਾਅ ਦੇ ਉਲਟ ਹੁੰਦੀ ਹੈ। ਅਸਲ ਵਿਚ ਮਨਮੁਖ ਆਪਣੇ ਸਹੀ ਜੀਵਨ ਦੇ ਰਾਹ ਤੋਂ ਖੁੰਝ

ਜਾਂਦਾ ਹੈ, ਭਟਕ ਜਾਂਦਾ ਹੈ। ਦਰਅਸਲ ਮਨਮੁਖ ਦੁਨੀਆਂ ਦੇ ਕਾਰ ਵਿਹਾਰ ਭਾਵੇਂ ਉਹ ਰਾਜਨੀਤਿਕ ਹੋਣ, ਸਮਾਜਿਕ ਹੋਣ, ਧਾਰਮਿਕ ਹੋਣ ਉਹਨਾਂ ਸਾਰਿਆਂ ਦਾ ਕੇਂਦਰ ਬਿੰਦੂ ਆਪਣੇ ਆਪ ਨੂੰ ਮੰਨ ਲੈਂਦਾ ਹੈ। ਅਜਿਹੇ ਵਿਅਕਤੀ ਆਪਣੇ ਆਪ ਨੂੰ ਸੰਸਾਰਿਕ ਸੁੱਖਾਂ ਨੂੰ ਪ੍ਰਾਪਤ ਕਰਨ ਦੀ ਖਾਤਰ ਦਿਨ ਰਾਤ ਇਕ ਕਰ ਦਿੰਦੇ ਹਨ ਇਸ ਦੀ ਪ੍ਰਾਪਤੀ ਲਈ ਮਾੜੇ ਤੋਂ ਮਾੜਾ ਕੰਮ ਕਰਨ ਲਈ ਤਤਪਰ ਰਹਿੰਦੇ ਹਨ।

ਮਨਮੁਖਿ ਭੂਲੈ ਜਮ ਕੀ ਕਾਣਿ ॥
ਪਰ ਘਰੁ ਜੋਹੈ ਹਾਣੇ ਹਾਣਿ ॥
ਮਨਮੁਖਿ ਭਰਮਿ ਭਵੈ ਬੇਬਾਣਿ ॥
ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥
ਸਬਦੁ ਨ ਚੀਨੈ ਲਵੈ ਕੁਬਾਣਿ ॥
ਨਾਨਕ ਸਾਚਿ ਰਤੇ ਸੁਖੁ ਜਾਣਿ ॥[46]

ਸਿਧ ਗੋਸਟਿ ਅਨੁਸਾਰ ਜੀਵ ਗੁਰਮੁਖ ਦੀ ਸੰਗਤ ਵਿਚ ਸ਼ਬਦ ਗੁਰੂ ਦਾ ਓਟ ਆਸਰਾ ਲੈ ਕੇ ਮਨਮੁਖ ਤੋਂ ਗੁਰਮੁਖ ਬਣ ਸਕਦਾ ਹੈ। ਭਾਵੇਂ ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਵਿਚ ਸ਼ਬਦ ਦੀ ਮਹਾਨਤਾ ਬਾਰੇ ਗੱਲ ਕੀਤੀ ਹੈ ਪਰ ਸਿਧ ਗੋਸਟਿ ਵਿਚ ਖਾਸ ਕਰਕੇ ਸ਼ਬਦ ਦੀ ਮਹਾਨਤਾ ਤੇ ਜ਼ੋਰ ਦਿੱਤਾ ਗਿਆ ਹੈ। ਸ਼ਬਦ ਦੀ ਮਹਾਨਤਾ ਤਾਂ ਸਿਧ ਗੋਸਟਿ ਦੀ ਰਹਾਉ ਦੀਆਂ ਤੁਕਾਂ ਤੋਂ ਹੀ ਸਪਸ਼ਟ ਹੋ ਜਾਂਦੀ ਹੈ।[47]

ਨਿਆਇ ਦਰਸ਼ਨ ਵਿਚ ਗਿਆਨ ਦੇ ਪ੍ਰਾਪਤੀ ਦੇ ਚਾਰ ਸਾਧਨ ਮੰਨੇ ਗਏ ਹਨ (1) ਪਰਤਖ (2) ਅਨੁਮਾਨ (3) ਤੁਲਨਾ (4) ਸ਼ਬਦ। ਪਰ ਗੁਰੂ ਨੂੰ ਮੰਨਣ ਵਾਲਿਆਂ ਲਈ ਸਭ ਤੋਂ ਵਡਾ ਪ੍ਰਮਾਣ ਗੁਰੂ ਦਾ ਬਚਨ ਹੈ ਜਿਸ ਨਾਲ ਸਾਰੇ ਸੰਸੇ ਨਵਿਰਤ ਹੋ ਜਾਂਦੇ ਹਨ। ਇਹ ਸ਼ਬਦ ਭਿੰਨ ਭਿੰਨ ਗ੍ਰੰਥਾਂ ਵਿਚ ਲਾਗੋਸ, ਲਾਈਟ, ਵਰਡ, ਓਂਕਾਰ, ਨਾਦ-ਬਿੰਦੂ ਆਦਿ ਨਾਵਾਂ ਨਾਲ ਜਾਣਿਆ ਜਾਂਦਾ ਹੈ। ਭਾਰਤੀ ਦਰਸ਼ਨ ਵਿਚ ਸ਼ਬਦ ਜੋ ਕਿ ਬ੍ਰਹਮ ਦਾ ਸੂਚਕ ਮੰਨਿਆ ਜਾਂਦਾ ਹੈ ਨੂੰ ਪਰਾ, ਪਸ਼ਯੰਤੀ, ਮਧਿਅਮਾ, ਵੈਖਰੀ ਅਤੇ ਮਾਤਰਿਕਾ ਰੂਪਾਂ ਵਿਚ ਸਮਝਣ ਦਾ ਯਤਨ ਕੀਤਾ ਗਿਆ ਹੈ। ਸਿਧ ਗੋਸਟਿ ਵਿਚ ਜਦੋਂ ਯੋਗੀਆਂ ਨੇ ਗੁਰੂ ਸਾਹਿਬ ਤੇ ਸਵਾਲ ਕੀਤੇ, 'ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ'॥[48] ਤਾਂ ਗੁਰੂ ਸਾਹਿਬ ਦਾ ਉੱਤਰ ਸੀ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ'॥[49] ਇਹ ਸ਼ਬਦ ਸਭ ਦਾ ਗੁਰੂ ਹੈ। ਸਿਧ ਗੋਸਟਿ ਬਾਣੀ ਵਿਚ ਇਹ ਸਵੀਕਾਰ ਕੀਤਾ ਗਿਆ ਹੈ ਕਿ ਗੁਰ ਸ਼ਬਦ ਰਾਹੀਂ ਸਰਬਵਿਆਪੀ ਬ੍ਰਹਮੰਡੀ ਸ਼ਬਦ ਨੂੰ ਅਨੁਭਵ ਕੀਤਾ ਜਾ ਸਕਦਾ ਹੈ ਤੇ ਵਿਅਕਤੀ ਨੂੰ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਦੀ ਸੋਝੀ ਹੋ ਜਾਂਦੀ ਹੈ ਤੇ ਸਹਜੇ ਹੀ ਇਨ੍ਹਾਂ ਵਿਕਾਰਾਂ ਤੋਂ ਛੁਟਕਾਰਾ ਪਾ ਸਕਦਾ ਹੈ।

"ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ ।।[50]

ਸ਼ਬਦ ਗੁਰੂ ਦੀ ਸੋਝੀ ਦੁਆਰਾ ਮਹਾਂ ਅਨੰਦ ਪ੍ਰਾਪਤ ਹੁੰਦਾ ਹੈ, ਖੋਟੇ ਖ਼ਰੇ ਦੀ ਪਹਿਚਾਣ ਹੋ ਜਾਂਦੀ ਹੈ, ਆਵਾਗਵਨ ਮਿਟ ਜਾਂਦਾ ਹੈ। ਜੀਵ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ, ਉਸ ਦੇ ਮਨ ਵਿਚ ਸਹਜ ਉਤਪੰਨ ਹੋ ਜਾਂਦਾ ਹੈ। ਸਿਧ ਗੋਸਟਿ ਅਨੁਸਾਰ ਪਰਮਸਤਿ ਸ਼ਬਦ ਰੂਪ ਹੋ ਕੇ ਸਭ ਵਿਚ ਵਿਦਮਾਨ ਹੈ। ਪਰਮਸਤਿ ਹੀ ਸੱਚਾ ਸ਼ਬਦ ਹੈ ਪਰ ਇਸ ਸਤਿ ਦਾ ਅਨੁਭਵ ਉਸ ਦੀ ਮਿਹਰ ਸਦਕਾ ਹੀ ਹੁੰਦਾ ਹੈ। ਗੁਰਮਿਤ ਅਨੁਸਾਰ ਸ਼ਬਦ ਗੁਰੂ ਹੈ ਅਤੇ ਗੁਰੂ ਸ਼ਬਦ ਹੈ। ਮਨੁੱਖ ਨੇ ਅਧਿਆਤਮਿਕ ਰਾਹ ਗੁਰੂ ਤੋਂ ਸਿਖਣਾ ਹੈ ਜੋ ਸ਼ਬਦ ਰੂਪ ਜਾਂ ਬਾਣੀ ਰੂਪ ਵਿਚ ਪ੍ਰਗਟ ਹੁੰਦਾ ਹੈ। ਸ਼ਬਦ ਉਹੰ ਸਰਬਕਲਾ ਸ਼ਕਤੀਮਾਨ ਜਹਾਜ਼ ਹੈ ਜਿਸ ਰਾਹੀਂ ਵਿਅਕਤੀ ਸੰਸਾਰ ਰੂਪੀ ਸਾਗਰ ਤੋਂ ਪਾਰ ਹੋ ਜਾਂਦਾ ਹੈ।

ਹਰ ਵਿਅਕਤੀ ਮਨ ਦੀ ਸ਼ਾਂਤੀ ਲੋਚਦਾ ਹੈ। ਵਿਅਕਤੀ ਮਨ ਦੀ ਸ਼ਾਂਤੀ ਲਈ ਸਿਮਰਨ ਕਰਦਾ ਹੈ। ਨਾਮ ਸਿਮਰਨ ਕਰਦਿਆਂ ਇਸਨੂੰ ਕਈ ਰੁਕਾਵਟਾਂ ਜਿਵੇਂ ਕਿ ਮਾਇਆ ਹਉਮੈ ਆਦਿ ਦਾ ਸ਼ਿਕਾਰ ਹੋਣਾ ਪੈਂਦਾ ਹੈ। ਵਿਅਕਤੀ ਹਉਮੈਂ ਰੂਪੀ ਦੀਰਘ ਰੋਗ ਤੋਂ ਸਦਾ ਪੀੜਤ ਰਹਿੰਦਾ ਹੈ। ਏਸੇ ਕਰਕੇ ਗੁਰੂ ਸਾਹਿਬ ਵਾਰ ਵਾਰ ਸਿਧ ਗੋਸਟਿ ਬਾਣੀ ਵਿਚ ਵਿਅਕਤੀ ਨੂੰ ਗੁਰ ਸ਼ਬਦ ਨਾਲ ਜੁੜਨ ਲਈ ਪ੍ਰੇਰਿਤ ਕਰਦੇ ਹਨ। ਸਿਧ ਗੋਸਟਿ ਵਿਚ ਦਸਿਆ ਗਿਆ ਹੈ ਕਿ ਦਵੈਤ ਨੂੰ ਮਿਟਾ ਕੇ ਜਦੋਂ ਪਰਮਾਤਮਾ ਤੇ ਪਰਮਾਤਮਾ ਦੀ ਸ੍ਰਿਸ਼ਟੀ ਨਾਲ ਇਕਮਿਕ ਹੋ ਕੇ 'ਮੈਂ ਨੂੰ ਖ਼ਤਮ ਕੀਤਾ ਜਾਂਦਾ ਹੈ ਤਾਂ ਮਨਮੁਖਾਂ ਨੂੰ ਲੋਹੇ ਵਰਗਾ ਲਗਣ ਵਾਲਾ ਇਹ ਸੰਸਾਰ ਸਹਜ ਲਗਣ ਲੱਗ ਜਾਂਦਾ ਹੈ ਅਤੇ ਸ਼ਬਦ ਦੀ ਕਮਾਈ ਕਰਦਿਆਂ ਹੋਇਆਂ ਮਨਮੁਖ ਵੀ ਗੁਰਮੁਖ ਬਣ ਜਾਂਦਾ ਹੈ।

ਸਿਧ ਗੋਸਟਿ ਬਾਣੀ ਵਿਚ ਸੁੰਨ ਦੀ ਵੀ ਚਰਚਾ ਹੋਈ ਹੈ ਪਰ ਇੱਥੇ ਇਹ ਸੁੰਨ ਬੁੱਧ ਧਰਮ ਵਿਚ ਵਰਤੇ ਗਏ ਸੁੰਨ ਦੇ ਸੰਕਲਪ ਨਾਲੋਂ ਵੱਖਰਾ ਹੈ। ਬੁੱਧ ਧਰਮ ਵਿਚ ਸੁੰਨ ਅਭਾਵ (ਕੁਝ ਨਾ ਹੋਣਾ) ਰੂਪ ਵਿਚ ਵਰਤਿਆ ਗਿਆ ਸੰਕਲਪ ਹੈ ਪਰ ਗੁਰੂ ਗ੍ਰੰਥ ਸਾਹਿਬ ਵਿਚ ਸਿਧ ਗੋਸਟਿ ਤੋਂ ਇਲਾਵਾ ਕਈ ਹੋਰ ਥਾਵਾਂ ਤੇ ਸੁੰਨ ਨੂੰ ਸਾਕਾਰਾਤਮਿਕ (positive) ਅਰਥਾਂ ਵਿਚ ਵਰਤਿਆ ਗਿਆ ਹੈ। ਸਿਧ ਗੋਸਟਿ ਵਿਚ ਸੁੰਨ ਦਾ ਅਰਥ ਅਭਾਵ ਨਹੀਂ ਹੈ ਸਗੋਂ ਬ੍ਰਹਮ ਹੈ, ਸੁੰਨ ਸਰਬ ਵਿਆਪੀ ਤੇ ਪ੍ਰਾਣਾਂ ਦੀ ਉਤੱਪਤੀ ਦਾ ਮੂਲ ਹੈ :

ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ।।
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ।।[51]

ਗੁਰੂ ਸਾਹਿਬ ਸੁੰਨ ਨੂੰ ਬ੍ਰਹਮ ਦਾ ਦਰਜਾ ਦਿੰਦੇ ਹੋਏ ਉਸ ਤੋਂ ਸੰਸਾਰ ਦੀ

ਉਤਪਤੀ ਮੰਨਦੇ ਹੋਏ ਸੁੰਨ ਨਾਲ ਇਕਮਿਕ ਹੋ ਜਾਂਦੇ ਹਨ। ਘਟ ਘਟ ਵਿਚ ਰਮਿਆ ਸੁੰਨ ਦਾ ਭੇਦ ਜਾਣਨ ਵਾਲਾ ਪ੍ਰਭੂ ਦਾ ਭੇਦ ਜਾਣ ਲੈਂਦਾ ਹੈ।

*(i)* ਘਟਿ ਘਟਿ ਸੁੰਨ ਕਾ ਜਾਣੈ ਭੇਉ ।।
ਆਦਿ ਪੁਰਖੁ ਨਿਰੰਜਨ ਦੇਉ ।।[52]

*(ii)* ਅਨਹਤ ਸੁੰਨਿ ਰਤੇ ਸੇ ਕੈਸੇ ।।
ਜਿਸਤੇ ਉਪਜੇ ਤਿਸਹੀ ਜੈਸੇ ।।[53]

ਸਿੱਟੇ ਦੇ ਤੌਰ ਤੇ ਸਿਧ ਗੋਸਟਿ ਵਿਚ ਨੈਤਿਕ ਅਤੇ ਅਧਿਆਤਮਿਕ ਕਦਰਾਂ ਕੀਮਤਾਂ ਤੇ ਜੋਰ ਦਿੱਤਾ ਗਿਆ ਹੈ। ਇਸ ਬਾਣੀ ਵਿਚ ਗੁਰੂ ਨਾਨਕ ਦਾ ਆਦਰਸ਼ਕ ਮਨੁੱਖ ਗੁਰਮੁਖ ਹੈ ਜਿਹੜਾ ਸੰਸਾਰ ਵਿਚ ਤਾਂ ਰਹਿੰਦਾ ਹੈ ਪਰ ਸੰਸਾਰੀ ਨਹੀਂ ਬਣਦਾ। ਗੁਰੂ ਨਾਨਕ ਇਸ ਬਾਣੀ ਵਿਚ ਅਧਿਆਤਮਿਕਤਾ ਨੂੰ ਸਮਾਜਿਕ ਜੀਵਨ ਉਚੇਰਾ ਚੁਕਣ ਦਾ ਸਾਧਨ ਮੰਨਦੇ ਹਨ ਅਤੇ ਇਹੋ ਹੀ ਨਾਨਕ ਬਾਣੀ ਅਤੇ ਸਿੱਖ ਧਰਮ ਦੀ ਭਾਰਤੀ ਚਿੰਤਨ ਨੂੰ ਇਕ ਵਿਸ਼ੇਸ਼ ਦੇਣ ਹੈ। ਗੁਰੂ ਨਾਨਕ ਦੇਵ ਜੀ ਦੀਆਂ ਬਾਣੀਆਂ ਦੇ ਅੰਤਰ ਭਾਵ ਨੂੰ ਬਾਅਦ ਦੇ ਨੌ ਗੁਰੂਆਂ ਨੇ ਦੋ ਢਾਈ ਸੌ ਸਾਲਾਂ ਵਿਚ ਕੇਵਲ ਪ੍ਰਸਾਰਿਤ ਪ੍ਰਚਾਰਿਤ ਹੀ ਨਹੀਂ ਕੀਤਾ ਸਗੋਂ ਗੁਰੂ ਨਾਨਕ ਬਾਣੀ ਦੀ ਪੱਕੀ ਨੀਹ ਉੱਤੇ ਕਈ ਸੰਸਥਾਵਾਂ ਦੀ ਸਥਾਪਨਾ ਵੀ ਕੀਤੀ। ਕੀਰਤਨ, ਲੰਗਰ, ਸੇਵਾ, ਭਾਈਚਾਰੇ ਦੀ ਭਾਵਨਾ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਹੀ ਦੇਣ ਹੈ ਅਤੇ ਸਿਧ ਗੋਸਟਿ ਵਿਚ ਵੀ ਸਮਾਨਤਾ, ਗ੍ਰਿਹਸਤ ਜੀਵਨ ਪ੍ਰਤੀ ਸਤਿਕਾਰਯੋਗ ਭਾਵਨਾ ਅਤੇ ਕ੍ਰਿਆਸ਼ੀਲ ਜੀਵਨ ਬਿਤਾਉਂਦੇ ਹੋਏ ਸੰਸਾਰ ਪ੍ਰਤੀ ਆਪਣੀਆਂ ਜ਼ਿੰਮੇਦਾਰੀਆਂ ਦੀਆਂ ਪਾਲਣਾ ਕਰਨ ਵੱਲ ਸਪਸ਼ਟ ਸੰਕੇਤ ਦਿੱਤੇ ਗਏ ਹਨ।

### (ੲ) ਓਅੰਕਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 929 ਤੋਂ 938 ਤਕ ਰਾਗ ਰਾਮਕਲੀ ਦਖਣੀ ਵਿਚ ਉਚਾਰੀ ਗਈ 54 ਪਦਿਆਂ ਦੀ ਇਹ ਲੰਮੀ ਬਾਣੀ ਹੈ। ਇਸ ਬਾਣੀ ਦੇ ਸਮੇਂ ਅਤੇ ਰਚਨਾ ਸਥਾਨ ਪ੍ਰਤੀ ਭਿੰਨ ਭਿੰਨ ਵਿਦਵਾਨਾਂ ਦੇ ਭਿੰਨ ਭਿੰਨ ਵਿਚਾਰ ਹੋਣ ਦੇ ਬਾਵਜੂਦ ਕੋਈ ਵੀ ਇਸ ਤੱਥ ਤੋਂ ਇਨਕਾਰੀ ਨਹੀਂ ਹੋ ਸਕਦਾ ਕਿ ਗੁਰੂ ਨਾਨਕ ਦੇਵ ਦੀ ਇਹ ਲੰਮੇਰੀ ਰਚਨਾ ਰਚਨਾਤਮਿਕ ਵਿਚਾਰਾਂ ਅਤੇ ਸਿਧਾਂਤਾ ਨਾਲ ਭਰਪੂਰ ਹੈ। ਜਦੋਂ ਗੁਰੂ ਨਾਨਕ ਦੇਵ ਇਸ ਬਾਣੀ ਵਿਚ ਪੰਡਿਤ ਨੂੰ ਸੰਬੋਧਨ ਕਰਦੇ ਹਨ ਤਾਂ ਦਰਅਸਲ ਉਹ ਇਕ ਸੱਚੇ ਅਤੇ ਵਿਦਵਾਨ ਵਿਅਕਤੀ ਦੇ ਸੰਕਲਪ ਅਤੇ ਉਦੇਸ਼ਾਂ ਨੂੰ ਰੂਪਮਾਨ ਕਰਦੇ ਹਨ। ਓਅੰਕਾਰ ਨਾਮਕ ਸਾਰੀ ਬਾਣੀ ਦਾ ਸਾਰੰਸ਼ ਇਸ ਬਾਣੀ ਦੇ ਪਹਿਲੇ ਪਦੇ ਦੇ ਪਹਿਲੇ ਰਹਾਉ ਵਿਚ ਦੇ ਦਿੱਤਾ ਗਿਆ ਹੈ। ਗੁਰੂ ਨਾਨਕ ਦੇਵ ਸੁਸਿਖਿਅਤ ਵਿਦਵਾਨ ਨੂੰ ਬਹੁਤ ਹੀ ਸਿੱਧਾ ਸਵਾਲ ਪੁਛਦੇ ਹਨ :

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ।।
ਲਿਖੁ ਰਾਮਨਾਮ ਗੁਰਮੁਖਿ ਗੋਪਾਲਾ ।।[54]

ਹੇ ਪੰਡਤ ! ਤੁਸੀਂ ਇਹ ਸੰਸਾਰਿਕ ਬੁਝਾਰਤਾਂ ਕੀ ਲਿਖ ਰਹੇ ਹੋ ? ਤੁਸੀਂ ਕੇਵਲ ਉਸ ਰਾਮਨਾਮ ਦਾ ਹੀ ਲਿਖਣ ਦਾ ਅਭਿਆਸ ਕਰੋ ਜਿਸਨੇ ਸਾਰੇ ਸੰਸਾਰ ਨੂੰ ਧਾਰਨ ਕੀਤਾ ਹੋਇਆ ਹੈ। ਇਸ ਤੋਂ ਅੱਗੇ ਗੁਰੂ ਨਾਨਕ ਦੇਵ ਜੀ ਵਿਆਖਿਆ ਕਰਦੇ ਹਨ ਕਿ ਕੇਵਲ ਓਅੰਕਾਰ (ਪਰਮਾਤਮਾ) ਨੇ ਹੀ ਬ੍ਰਹਮਾ ਨੂੰ ਪੈਦਾ ਕੀਤਾ ਹੈ, ਓਅੰਕਾਰ ਨੇ ਹੀ ਵਿਅਕਤੀ ਦੇ ਮਨ ਦੀ ਰਚਨਾ ਕੀਤੀ, ਇਹ ਓਅੰਕਾਰ ਹੀ ਹੈ ਜਿਸ ਵਿਚ ਪਰਬਤ ਅਤੇ ਯੁਗ (ਸਮਾਂ) ਉਤਪੰਨ ਹੋਏ ਹਨ। ਓਅੰਕਾਰ ਨੇ ਹੀ ਵੇਦਾਂ ਦੀ ਰਚਨਾ ਕੀਤੀ ਹੈ ਅਤੇ ਇਹ ਓਅੰਕਾਰ ਹੀ ਹੈ ਜਿਹੜਾ ਸੰਸਾਰ ਦਾ ਉਧਾਰ ਕਰਦਾ ਹੈ ਅਤੇ ਓਅੰਕਾਰ ਰਾਹੀਂ ਹੀ ਪਰਮਾਤਮਾ ਨਾਲ ਜੁੜੇ ਹੋਏ ਜੀਵਾਂ ਦੀ ਮੁਕਤੀ ਹੁੰਦੀ ਹੈ। ਹੇ ਪੰਡਿਤ ! ਤੁਸੀਂ ਤਿੰਨਾਂ ਲੋਕਾਂ ਦੇ ਵਿਚ ਕਦੀ ਵੀ ਨਾਸ਼ ਨ ਹੋਣ ਵਾਲੇ ਓਨਮ ਅਖਰ ਦਾ ਵਿਚਾਰ ਕਰੋ ਅਤੇ ਉਸੇ ਨੂੰ ਹੀ ਸੁਣੋ।

ਓਅੰਕਾਰਿ ਬ੍ਰਹਮਾ ਉਤਪਤਿ।। ਓਅੰਕਾਰੁ ਕੀਆ ਜਿਨਿ ਚਿਤਿ ।।
ਓਅੰਕਾਰਿ ਸੈਲ ਜੁਗ ਭਏ।। ਓਅੰਕਾਰ ਬੇਦ ਨਿਰਮਏ ।।
ਓਅੰਕਾਰਿ ਸਬਦਿ ਉਧਰੇ।। ਓਅੰਕਾਰਿ ਗੁਰਮੁਖਿ ਤਰੇ ।।
ਓਨਮ ਅਖਰ ਸੁਣਹੁ ਬੀਚਾਰੁ।। ਓਨਮ ਅਖਰੁ ਤ੍ਰਿਭਵਣ ਸਾਰੁ ।।[55]

ਗੁਰੂ ਰਾਹੀਂ ਹੀ ਸਾਨੂੰ ਰਚਨਹਾਰ ਦੇ ਵਿਸਥਾਰ ਅਤੇ ਉਸ ਦੀ ਸੁਭਾਵਿਕ ਰੂਪ ਵਿਚ ਕੀਤੀ ਗਈ ਰਚਨਾ ਬਾਰੇ ਪਤਾ ਲਗਦਾ ਹੈ ਅਤੇ ਅਸੀਂ ਇਹ ਵੀ ਜਾਣਦੇ ਹਾਂ ਕਿ ਸਾਰੀ ਰਚਨਾ ਵਿਚ ਉਸੇ ਪਰਮਾਤਮਾ ਦੀ ਜੋਤਿ ਬਿਰਾਜਮਾਨ ਹੈ। ਹਰ ਵਿਅਕਤੀ ਇਹ ਮੰਨ ਕੇ ਸੰਤੁਸ਼ਟ ਹੈ ਕਿ ਪਰਮਾਤਮਾ ਇਕ ਹੈ ਪਰੰਤੂ ਵਿਹਾਰ ਵਿਚ ਹਰ ਵਿਅਕਤੀ ਹਉਮੈ ਅਤੇ ਅਭਿਮਾਨ ਵਿਚ ਲੀਨ ਹੈ ਅਤੇ ਇਸ ਤਰ੍ਹਾਂ ਵਿਨਾਸਸ਼ੀਲ ਹੈ। ਗੁਰੂ ਵਿਅਕਤੀ ਨੂੰ ਉਸ ਦੀ ਸਵੈ ਕੇਂਦਰਿਤ ਅਵਸਥਾ 'ਚੋਂ ਬਾਹਰ ਲਿਆਉਂਦਾ ਹੈ ਅਤੇ ਗੁਰੂ ਦੇ ਗਿਆਨ ਦੀ ਸਹਾਇਤਾ ਨਾਲ ਸੰਸਾਰਿਕ ਮੋਹ ਸਮਾਪਤ ਹੁੰਦਾ ਹੈ। ਜਿਹੜੇ ਰਾਮ (ਪਰਮਾਤਮਾ) ਦੀ ਅਰਾਧਨਾ ਕਰਦੇ ਹਨ ਉਹ ਮਨ ਨੂੰ ਕਾਬੂ ਕਰਦੇ ਹੋਏ ਇਛਾਵਾਂ ਨੂੰ ਵਸ ਵਿਚ ਕਰਨ ਦੇ ਯੋਗ ਬਣ ਜਾਂਦੇ ਹਨ। ਉਹ ਇਸ ਤੱਥ ਨੂੰ ਜਾਣ ਜਾਂਦੇ ਹਨ ਕਿ ਕਾਲ ਰਾਜਾ ਅਤੇ ਰੰਕ ਕਿਸੇ ਨੂੰ ਵੀ ਨਹੀਂ ਛਡਦਾ। ਅੰਤਿਮ ਸਮੇਂ ਕੇਵਲ ਗੁਰੂ ਦਾ ਸ਼ਬਦ ਹੀ ਪਰਮਾਤਮਾ ਤਕ ਪਹੁੰਚਣ ਦਾ ਸਾਹਸ ਜੁਟਾਉਂਦਾ ਹੈ ਅਤੇ ਆਪਣੇ ਭਗਤ ਜਨਾ ਦੀ ਰਖਿਆ ਕਰਦਾ ਹੈ। ਸੰਸਾਰਿਕ ਕਰਮਕਾਂਡਾਂ ਦੀ ਪਾਲਣਾ ਕੇਵਲ ਝੂਠੀ ਹਉਮੈਂ ਪੈਦਾ ਕਰਦੀ ਹੈ ਅਤੇ ਜਦੋਂ ਤਕ ਝੂਠੀ ਹਉਮੈ ਵਿਚ ਲੀਨਤਾ ਅਤੇ ਸੰਸੇ ਬਣੇ ਰਹਿੰਦੇ ਹਨ, ਵਿਅਕਤੀ ਮਰਨ ਤੋਂ

ਪਹਿਲਾਂ ਕਈ ਵਾਰ ਮਰਦਾ ਰਹਿੰਦਾ ਹੈ। ਲੇਕਿਨ ਜਦੋਂ ਅਨੰਦਦਾਇਕ ਸ਼ਬਦ ਨੂੰ ਹਿਰਦੇ ਵਿਚ ਵਸਾ ਲਿਆ ਜਾਂਦਾ ਹੈ ਅਤੇ ਸੰਕੋਚ ਨੂੰ ਤਿਆਗ ਦਿੱਤਾ ਜਾਂਦਾ ਹੈ ਤਾਂ ਵਿਅਕਤੀ ਬੇਪਰਵਾਹ ਹੋ ਜਾਂਦਾ ਹੈ।

ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ ।।
ਏਕੁ ਸਬਦੁ ਰਾਮਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ।।[56]

ਉਹ ਕਿਹੜੀਆਂ ਗੱਲਾਂ ਹਨ ਜਿਨ੍ਹਾਂ ਦਾ ਬੋਝ ਅਸੀਂ ਮਨ ਤੇ ਲਈ ਫਿਰਦੇ ਹਾਂ ਅਤੇ ਸਵੈ ਕੇਂਦਰਿਤ ਹੁੰਦੇ ਜਾਂਦੇ ਹਾਂ। 'ਸਿਧ ਗੋਸਟਿ' ਵਿਚ ਸਵੈ ਕੇਂਦਰਿਤ ਵਿਅਕਤੀ ਨੂੰ ਮਨਮੁਖ ਅਤੇ ਆਦਰਸ਼ ਵਿਅਕਤੀ ਨੂੰ ਗੁਰਮੁਖ ਕਿਹਾ ਗਿਆ ਹੈ।

ਉਹ ਕਿਹੜੀਆਂ ਗੱਲਾਂ ਹਨ ਜਿਹੜੀਆਂ ਨਾਮ ਰਤਨ ਦੀ ਸਾਧਨਾਂ ਦੇ ਲਾਭ ਨੂੰ ਪ੍ਰਾਪਤ ਕਰਨ ਵਿਚ ਰੁਕਾਵਟ ਬਣਦੀਆਂ ਹਨ। ਲੋਭ, ਮੋਹ, ਅਤੇ ਅਭਿਮਾਨ ਮੂਲ ਬੁਰਾਈਆਂ ਹਨ, ਮਨਮੁਖ ਨਿੰਦਾ ਅਤੇ ਚੁਗਲੀ ਕਰਦਾ ਹੋਇਆ ਮੂਰਖ ਅਗਿਆਨੀ ਬਣ ਜਾਂਦਾ ਹੈ ਅਤੇ ਲਗਭਗ ਇਨ੍ਹਾਂ ਬੁਰਾਈਆਂ ਵਿਚ ਹੀ ਲਿਪਤ ਹੋਇਆ ਆਪਣੀ ਜੀਵਨ ਖੇਡ ਖਤਮ ਕਰ ਲੈਂਦਾ ਹੈ।

ਲਾਹਾ ਨਾਮੁ ਰਤਨੁ ਜਪਿ ਸਾਰੁ।।
ਲਬੁ ਲੋਭੁ ਬੁਰਾ ਅਹੰਕਾਰੁ ।।[57]

ਵਿਅਕਤੀ ਦੇ ਅਧੋਗਤੀ ਦੇ ਮੁਖ ਕਾਰਨ ਹੀ ਇਹ ਹਨ ਕਿਉਂਕਿ ਵਿਅਕਤੀ ਇਹ ਸਮਝ ਲੈਂਦਾ ਹੈ ਕਿ ਉਹ ਧਰਤੀ ਤੇ ਕਮਾਈ ਅਤੇ ਲਾਭ ਪ੍ਰਾਪਤ ਕਰਨ ਲਈ ਆਇਆ ਹੈ ਤਾਂ ਕਿ ਉਹ ਆਵਾਗਵਨ ਦੇ ਗੇੜ ਤੋਂ ਮੁਕਤ ਹੋ ਸਕੇ। ਇਹ ਅਜੀਬ ਵਿਰੋਧਾਭਾਸ ਹੈ, ਇਹ ਜਾਣਦੇ ਹੋਏ ਵੀ ਕਿ ਜਿਵੇਂ ਸੁਹਾਗਾ ਲੋਹੇ ਨੂੰ ਗਾਲ ਦਿੰਦਾ ਹੈ, ਸਾਡੀ ਕਾਮੁਕਤਾ ਅਤੇ ਕਰੋਧ ਸਰੀਰ ਦਾ ਨਾਸ਼ ਕਰ ਦਿੰਦੇ ਹਨ, ਸੋਨੇ ਨੂੰ ਕਸਵਟੀ ਤੇ ਪਰਖਿਆ ਜਾਂਦਾ ਹੈ ਅਤੇ ਸੋਨਾ ਸ਼ੁਧਤਾ ਪ੍ਰਾਪਤ ਕਰਨ ਲਈ ਅਗਨੀ ਦਾ ਸੇਕ ਬਰਦਾਸ਼ਤ ਕਰਦਾ ਹੈ ਪਰ ਇਹ ਜਾਨਣ ਦੇ ਬਾਵਜੂਦ ਵਿਅਕਤੀ ਇਸ ਗਿਆਨ ਦੇ ਉਲਟ ਕਾਰਜਸ਼ੀਲ ਬਣਿਆ ਰਹਿੰਦਾ ਹੈ ਅਤੇ ਸਦਾ ਦੁੱਖ ਸਹਿੰਦਾ ਰਹਿੰਦਾ ਹੈ।

ਮਾਇਆ ਵਿਅਕਤੀ ਨੂੰ ਸੰਸਾਰ ਦੇ ਝੂਠੇ ਪਰਪੰਚਾਂ ਵਿਚ ਲੀਨ ਹੋਣ ਦੀ ਪ੍ਰੇਰਨਾ ਦਿੰਦੀ ਹੈ ਅਤੇ ਨਤੀਜੇ ਵਜੋਂ ਵਿਅਕਤੀ ਦਾ ਇਸ ਸੰਸਾਰ ਵਿਚ ਆਵਾਗਉਣ ਨਿਰਾਸ਼ਾ ਦੇ ਰੂਪ ਵਿਚ ਬਣਿਆ ਰਹਿੰਦਾ ਹੈ। ਵਿਅਕਤੀ ਦੇ ਭੁਲੇਖੇ ਉਸਨੂੰ ਪੂਰਨ ਰੂਪ ਵਿਚ ਸਵਾਰਥੀ ਬਣਾ ਦਿੰਦੇ ਹਨ ਅਤੇ ਵਿਅਕਤੀ ਪਰਮਾਤਮਾ ਦੇ ਨਾਮ ਦੀ ਅਸਲੀ ਪੂੰਜੀ ਗਵਾ ਬੈਠਦਾ ਹੈ। ਭਾਵੇਂ ਇਹ ਸਾਰਾ ਜਗਤ ਪਰਮਾਤਮਾ ਦਾ ਆਪਣਾ ਬਣਾਇਆ ਹੋਇਆ ਹੈ ਤੇ ਆਪਣਾ ਸਰੂਪ ਹੈ ਪਰ ਮਨੁੱਖ ਉਸਦੀ ਯਾਦ ਭੁਲਾ ਕੇ ਮਾਇਆ ਦੀ ਭਟਕਣਾ ਵਿਚ ਪੈ ਜਾਂਦਾ ਹੈ।

ਗੁਰੂ ਦੇ ਹੁਕਮ ਨਾਲ ਹੀ ਵਿਅਕਤੀ ਦੇ ਸਾਰੇ ਮਸਲੇ ਸੁਲਝ ਜਾਂਦੇ ਹਨ। ਜਿਹੜੇ ਸੱਚੇ ਨਾਮ ਦੀ ਕਮਾਈ ਕਰਦੇ ਹਨ ਉਨ੍ਹਾਂ ਨੂੰ ਕਦੀ ਵੀ ਨੁਕਸਾਨ ਨਹੀਂ ਹੁੰਦਾ ਅਤੇ ਤਿੰਨਾਂ ਲੋਕਾਂ ਦਾ ਮਾਲਿਕ ਪਰਮਾਤਮਾ ਉਸ ਦਾ ਖਾਸ ਮਿੱਤਰ ਬਣ ਜਾਂਦਾ ਹੈ। ਗੁਰੂ ਨਾਨਕ ਉਨ੍ਹਾਂ ਵਿਅਕਤੀਆਂ ਦੇ ਮਾਨਸਿਕ ਕਲੇਸ਼ ਦਾ ਬੜੀ ਨਿਮਰਤਾ ਪੂਰਵਕ ਵਰਨਨ ਕਰਦੇ ਹਨ ਜਿਨ੍ਹਾਂ ਨੇ ਸੰਸਾਰਿਕ ਭਾਰ ਥੱਲੇ ਆਪਣੇ ਆਪ ਨੂੰ ਦਬਿਆ ਹੋਇਆ ਹੈ। ਆਪਣੇ ਨਾਲ ਵਸਦੇ ਲੋਕਾਂ ਦੀ ਤਕਲੀਫ਼ ਨੂੰ ਗੁਰੂ ਨਾਨਕ ਆਪਣੀ ਬਾਣੀ ਵਿਚ ਬੜੀ ਸ਼ਿੱਦਤ ਨਾਲ ਅਨੁਭਵ ਕਰਦੇ ਹਨ ਅਤੇ ਮਹਿਸੂਸ ਕਰਦੇ ਹਨ ਕਿ ਪਰਮਾਤਮਾ ਦੀ ਭਾਲ ਵਿਚ ਨਿਕਲੇ ਹੋਏ ਉਹ ਜੀਵਨ ਸਾਗਰ ਦੇ ਕਿਨਾਰੇ ਤੇ ਇਕੱਲੇ ਹੀ ਗੁਆਚੇ ਹੋਏ ਘੁੰਮ ਰਹੇ ਹਨ। ਇਸੇ ਰਚਨਾ ਵਿਚ ਉਹ ਦਸਦੇ ਹਨ ਕਿ ਪਾਪਾਂ ਦੇ ਬੋਝ ਨਾਲ ਭਾਰੇ ਹੋ ਚੁੱਕੇ ਵਿਅਕਤੀ ਮੂਧੇ ਮੂੰਹ ਡਿਗ ਪੈਂਦੇ ਹਨ ਜਦੋਂ ਕਿ ਬੋਝਾਂ ਤੋਂ ਹਲਕੇ ਵਿਅਕਤੀ ਇਹ ਸੰਸਾਰ ਸਾਗਰ ਤੋਂ ਪਾਰ ਕਰ ਜਾਂਦੇ ਹਨ। ਇਹੋ ਹੀ ਮਾਇਆ ਦਾ ਭਿਆਨਕ ਪ੍ਰਭਾਵ ਹੈ। ਜਦੋਂ ਆਤਮਾ ਰੂਪੀ ਪੰਛੀ ਇਸ ਸਰੀਰ ਰੂਪੀ ਰੁੱਖ ਤੇ ਬੈਠਾ ਹੋਇਆ ਨਾਮ ਰੂਪੀ ਫਲ ਨੂੰ ਖਾਂਦਾ ਹੈ ਤਾਂ ਇਸ ਮਾਇਆ ਦੇ ਜਾਲ ਵਿਚ ਨਹੀਂ ਫਸਦਾ ਕਿਉਂਕਿ ਇਕ ਵਾਰ ਉਸ ਜਾਲ ਵਿਚ ਫਸਿਆ ਹੋਇਆ ਵਿਅਕਤੀ ਦੁੱਖਾਂ ਅਤੇ ਕਲੇਸ਼ਾਂ ਵਿਚ ਫਸਿਆ ਰਹਿੰਦਾ ਹੈ ਗੁਰੂ ਸਾਹਿਬ ਦਾ ਫਰਮਾਨ ਹੈ ਕਿ ਬੇਸ਼ਕ ਧਨ/ਦੌਲਤ ਦੇ ਸੁਖ ਸਾਰੇ ਖੁਸ ਜਾਣ ਪਰੰਤੂ ਜੀਵ ਨੂੰ ਪਰਮਾਤਮਾ ਦੀ ਬਖਸ਼ਿਸ਼ ਦਾ ਪਲਾ ਨਹੀਂ ਛਡਣਾ ਚਾਹੀਦਾ। ਵਿਅਕਤੀ ਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਕਸਤੂਰੀ ਮਿਰਗ ਦੀ ਨਾਭੀ ਵਿਚ ਹੁੰਦੀ ਹੈ ਪਰ ਫਿਰ ਵੀ ਉਹ ਕਸਤੂਰੀ ਨੂੰ ਲਭਣ ਲਈ ਇੱਧਰ ਉੱਧਰ ਭੱਜਾ ਫਿਰਦਾ ਹੈ ਇਸੇ ਤਰ੍ਹਾਂ ਹੀ ਪਰਮਾਤਮਾ ਦਾ ਨਿਵਾਸ ਵੀ ਹਰ ਵਿਅਕਤੀ ਵਿਚ ਹੁੰਦਾ ਹੈ ਪਰੰਤੂ ਮਾਇਆ ਦੇ ਪ੍ਰਭਾਵ ਕਾਰਨ ਸੰਸਾਰੀ ਨੂੰ ਇਸ ਤੱਥ ਦਾ ਪਤਾ ਹੀ ਨਹੀਂ ਲਗਦਾ। ਵਿਅਕਤੀ ਨੂੰ ਧਨ ਜੋੜਨ ਦਾ ਸੁਆਦ ਇੰਨਾਂ ਚੰਗਾ ਲਗਦਾ ਹੈ ਕਿ ਵਿਅਕਤੀ ਉਸ ਸੁੱਖ ਸੁਆਦ ਤੋਂ ਬਾਹਰ ਹੀ ਨਹੀਂ ਆਉਣਾ ਚਾਹੁੰਦਾ। ਭਾਵੇਂ ਮਾਇਆ/ਧਨ ਕਿਸੇ ਨਾਲ ਨਹੀਂ ਜਾਂਦਾ ਅਤੇ (ਹੰਸ) ਆਤਮਾ ਇੱਕਲੀ ਹੀ ਜਾਂਦੀ ਹੈ, ਜਿੱਥੋਂ ਕੋਈ ਵੀ ਗਿਆ ਵਿਅਕਤੀ ਵਾਪਸ ਨਹੀਂ ਮੁੜਦਾ। ਪਰਮਾਤਮਾ ਤੋਂ ਇਲਾਵਾ ਹੋਰ ਕੋਈ ਵੀ ਇਸ ਸੰਸਾਰ ਦਾ ਨਾਇਕ ਨਹੀਂ ਹੋ ਸਕਦਾ। ਆਤਮ ਸੋਝੀ ਵਾਲਾ ਵਿਅਕਤੀ ਹੀ ਪਾਪ ਅਤੇ ਇਛਾਵਾਂ ਦੇ ਬਦਲਾਂ ਨੂੰ ਛੱਡ ਸਕਦਾ ਹੈ। ਕਰਮ ਕਾਂਡ ਜਾ ਚੁਤਰਾਈ ਸਾਨੂੰ ਸਹੀ ਰਸਤਾ ਨਹੀਂ ਵਿਖਾ ਸਕਦੀ। ਸੱਚਾ ਵਿਦਵਾਨ ਸੱਚੇ ਪਰਮਾਤਮਾ ਦੇ ਨਾਮ ਦਾ ਹੀ ਚਿੰਤਨ ਕਰਦਾ ਹੈ। ਓਹੀ ਸੱਚਾ ਪੰਡਿਤ ਹੈ ਅਤੇ ਸਹੀ ਅਰਥਾਂ ਵਿਚ ਉਹ ਪੜ੍ਹਿਆ ਲਿਖਿਆ ਹੈ ਜਿਹੜਾ ਸ਼ਾਂਤ ਮਨ ਨਾਲ ਪਰਮਾਤਮ ਗਿਆਨ ਦਾ ਚਿੰਤਨ ਕਰਦਾ ਹੈ। ਅਗਿਆਨੀ ਵਿਅਕਤੀ ਨਾਮ

ਦਾ ਚਿੰਤਨ ਨਹੀ ਕਰਦਾ, ਉਸਨੂੰ ਕੋਈ ਸੋਝੀ ਅਤੇ ਦੂਰ ਦ੍ਰਿਸ਼ਟੀ ਨਹੀਂ ਹੁੰਦੀ। ਇਹ ਲੰਮੀ ਰਚਨਾ ਇਸ ਤੱਥ ਨੂੰ ਪ੍ਰਗਟਾਉਂਦੀ ਹੋਈ ਸਮਾਪਤ ਹੁੰਦੀ ਹੈ ਕਿ ਉਹੀ ਅਧਿਆਤਮਿਕ ਗੁਰੂ ਸੱਚਾ ਗੁਰੂ ਹੈ ਜਿਹੜਾ ਆਪਣੇ ਵਿਦਿਆਰਥੀ ਨੂੰ ਸੱਚੀ ਸਿਖਿਆ ਦਿੰਦਾ ਹੈ। ਹੇ ਪੰਡਿਤ ! ਤੂੰ ਰਾਮ ਨਾਮ ਦੇ ਉੱਤੇ ਸੁਰਤ ਟਿਕਾ, ਨਾਮ ਹੀ ਇਕੱਤਰ ਕਰ ਅਤੇ ਇਸਤਰ੍ਹਾਂ ਇਸ ਸੰਸਾਰ ਵਿਚ ਲਾਭ ਪ੍ਰਾਪਤ ਕਰ। ਗੁਰੂ ਨਾਨਕ ਕਹਿੰਦੇ ਹਨ ਕਿ ਉਹੀ ਵਿਦਵਾਨ ਸਿਆਣਾ ਅਤੇ ਸਹੀ ਅਰਥਾਂ ਵਿਚ ਪੜ੍ਹਿਆ ਲਿਖਿਆ ਹੈ ਜਿਹੜਾ ਰਾਮਨਾਮ ਦੀ ਮਾਲਾ ਧਾਰਨ ਕਰਦਾ ਹੈ।

ਇਸ ਰਚਨਾ ਵਿਚ ਮੁੱਖ ਪਾਤਰ ਪੰਡਿਤ (ਪਾਂਡੇ) ਹੈ ਜਿਹੜਾ ਸਾਰੇ ਵਿਦਵਾਨਾਂ ਦੀ ਜਮਾਤ ਦਾ ਪ੍ਰਤੀਨਿਧੀ ਹੈ। ਇਹ ਜਮਾਤ ਜਿਆਦਾ ਧਿਆਨ ਪ੍ਰਸਿੱਧੀ ਅਤੇ ਧਨ ਵੱਲ ਦਿੰਦੀ ਹੈ ਪਰ ਜਨਤਾ ਦੇ ਡਿਗ ਚੁੱਕੇ ਨੈਤਿਕ ਅਤੇ ਮਾਨਸਿਕ ਪੱਧਰ ਨੂੰ ਉਤਾਂਹ ਚੁੱਕਣ ਦੇ ਨਿਰਮਲ ਕਰਤਵ ਵੱਲ ਨਹੀਂ ਦਿੰਦੀ। ਜਿਵੇਂ ਕਿ ਆਸਾ ਦੀ ਵਾਰ ਧਰਮ ਦੇ ਨਾਂ ਤੇ ਹੋ ਰਹੇ ਪਖੰਡਾਂ ਦਾ ਤਤਸਾਰ ਹੈ, ਸਿਧ ਗੋਸਟਿ ਗੁਰੂ ਨਾਨਕ ਦੀਆਂ ਯੋਗੀਆਂ ਨਾਲ ਹੋਈਆਂ ਰਚਨਾ ਦਾ ਸਾਰਾਂਸ਼ ਹੈ ਇਸੇ ਤਰ੍ਹਾਂ ਹੀ ਓਅੰਕਾਰ ਰਚਨਾ ਗੁਰੂ ਨਾਨਕ ਦੀ ਬੌਧਿਕ ਜਗਤ ਦੇ ਪ੍ਰਤਿਨਿਧੀ ਪੰਡਿਤ ਨਾਲ ਹੋਈ ਚਰਚਾ ਸਾਰਾਂਸ਼ ਦਾ ਹੈ।

## (ਸ) ਅਨੰਦ ਸਾਹਿਬ

'ਅਨੰਦ ਬਾਣੀ' 40 ਪਉੜੀਆਂ ਵਿਚ ਅੰਕਿਤ ਹੈ। ਸਮਾਗਮਾਂ ਵਿਚ ਪਹਿਲੀਆਂ ਪੰਜ ਪਉੜੀਆਂ ਤੇ ਅਖੀਰਲੀ ਇਕ ਪਉੜੀ (ਕੁਲ ਛੇ) ਦਾ ਗਾਇਨ ਕੀਤਾ ਜਾਂਦਾ ਹੈ। ਇਹ ਬਾਣੀ ਸਿੱਖ ਸਮਾਜ ਵਿਚ ਇਤਨੀ ਪ੍ਰਸਿੱਧ ਅਤੇ ਸਤਿਕਾਰਯੋਗ ਹੈ ਕਿ ਹਰ ਧਾਰਮਿਕ ਇਕੱਠ ਵਿਚ ਇਸ ਦਾ ਗਾਇਨ ਕੀਤਾ ਜਾਂਦਾ ਹੈ। ਕੋਈ ਵੀ ਸਮਾਗਮ ਭਾਵੇਂ ਮ੍ਰਿਤਕ ਦਾ ਹੋਵੇ ਭਾਵੇਂ ਖੁਸ਼ੀ ਦਾ ਹੋਵੇ, ਭਾਵੇਂ ਅੰਮ੍ਰਿਤ ਸੰਚਾਰ ਹੋਵੇ ਇਸ ਬਾਣੀ ਦਾ ਗਾਇਨ ਜਰੂਰ ਕੀਤਾ ਜਾਂਦਾ ਹੈ। ਦਰਅਸਲ ਇਸ ਦਾ ਪੜ੍ਹੇ ਜਾਣਾ ਇਹ ਸੰਕੇਤ ਦਿੰਦਾ ਹੈ ਕਿ ਸਿੱਖ ਲਈ ਸੁੱਖ ਅਤੇ ਦੁੱਖ ਵਿਚ ਕੋਈ ਅੰਤਰ ਨਹੀਂ। ਅਨੰਦ ਇਕ ਅਜਿਹੀ ਅਵਸਥਾ ਹੈ ਜਿੱਥੇ ਹਰਖ-ਸੋਗ, ਦੁੱਖ-ਸੁੱਖ, ਮਾਨ-ਅਪਮਾਨ, ਸੋਨਾ-ਮਿੱਟੀ ਸਮਾਨ ਲਗਦੇ ਹਨ। ਸਿੱਖ ਭੈ ਵਿਚ ਭੈ ਨਹੀ ਮੰਨਦਾ ਅਤੇ ਕੰਚਨ ਨੂੰ ਮਿੱਟੀ ਸਮਾਨ ਸਮਝਦਾ ਹੈ। ਸਹਜ ਵਿਚ ਰਹਿੰਦਾ ਹੋਇਆ ਅਨੰਦਿਤ ਤੇ ਚੜ੍ਹਦੀਕਲਾ ਵਿਚ ਰਹਿੰਦਾ ਹੈ।

ਸੁਰਤ ਨੂੰ ਬਲਵਾਨ ਕਰਨਾ ਤੇ ਚੜ੍ਹਦੀਕਲਾ ਵਿਚ ਨਿਵਾਸ ਰਖਣਾ ਸਿੱਖੀ ਦੇ ਲੱਛਣ ਹਨ। ਸਿੱਖ ਪਰਮਾਤਮਾ ਅੱਗੇ ਸਭ ਅਰਪਿਤ ਕਰਦਾ ਹੋਇਆ ਆਪਣੇ ਦਿਨ ਦੇ ਕਾਰ ਵਿਹਾਰ ਨੂੰ ਅਰੰਭ ਕਰਦਾ ਹੈ। ਇਹ ਬਾਣੀ ਅਰਦਾਸ ਤੋਂ ਪਹਿਲਾਂ ਸੰਗਤ ਵਿਚ ਇਕੱਠਿਆਂ

ਹੀ ਗਾਇਨ ਕੀਤੀ ਜਾਂਦੀ ਹੈ। ਅਨੰਦ ਸਾਹਿਬ ਦੀ ਬਾਣੀ ਸਿੱਖ ਵਾਸਤੇ ਚੜ੍ਹਦੀਕਲਾ ਦਾ ਪ੍ਰਤੀਕ ਹੈ।

**ਅਨੰਦ ਦਾ ਸਰੂਪ**

ਸ਼ਬਦ 'ਅੰਨਦ' ਦਾ ਅਰਥ ਵਿਸਮਾਦੀ ਪ੍ਰਸੰਨਤਾ ਅਤੇ ਅਲੌਕਿਕ ਖੁਸ਼ੀ ਹੈ ਜਿਹੜੀ ਕਿ ਸੰਗਤ ਵਿਚ ਸੰਗਤ ਦੁਆਰਾ ਹੀ ਅਰੰਭੇ ਅਤੇ ਸਮਾਪਤ ਕੀਤੇ ਧਾਰਮਿਕ ਕਾਰਜਾਂ ਵਿਚ ਅਨੁਭਵ ਹੁੰਦੀ ਹੇ। ਸਿੱਖ ਪਰੰਪਰਾ ਵਿਚ ਇਸ ਬਾਣੀ ਦੇ ਆਧਾਰ ਤੇ ਹੀ ਵਿਆਹ ਨੂੰ 'ਅਨੰਦ ਕਾਰਜ' ਨਾਮ ਦਿੱਤਾ ਗਿਆ ਹੈ ਅਤੇ ਵਿਆਹ ਵਰਗੇ ਸਮਾਜਿਕ ਕਾਰਜ ਨੂੰ ਅਧਿਆਤਮਿਕਤਾ ਦੀ ਉਚਾਈ ਪ੍ਰਾਪਤ ਕਰਨ ਦੇ ਸਾਧਨ ਵਜੋਂ ਜਾਣਿਆ ਗਿਆ ਹੈ। ਅਨੰਦ ਉਹ ਆਤਮਿਕ ਅਵਸਥਾ ਦਾ ਲਖਾਇਕ ਹੈ ਜਿਸ ਵਿਚ ਸਥਿਰਤਾ, ਸੰਤੋਖ, ਨਿਰਲੇਪਤਾ ਅਤੇ ਕੋਮਲਤਾ ਵਿਦਮਾਨ ਹੈ। ਪ੍ਰਸੰਨਤਾ ਵੀ ਇਕ ਮਾਨਸਿਕ ਅਵਸਥਾ ਹੈ। ਅਨੰਦ ਸਧਾਰਣ ਖੁਸ਼ੀ, ਪ੍ਰਸੰਨਤਾ ਤੇ ਖੇੜੇ ਦੇ ਭਾਵ ਤੋਂ ਕਿਤੇ ਉਚੇਰੀ ਅਵਸਥਾ ਦਾ ਨਾਮ ਹੈ।

ਇਸ ਬਾਣੀ ਵਿਚ ਗੁਰੂ ਅਮਰਦਾਸ ਜੀ ਨੇ ਦਸਿਆ ਹੈ ਕਿ ਸੁੱਖ ਕੀ ਹੈ? ਦੁੱਖ ਕੀ ਹੈ? ਅਨੰਦ ਕੀ ਹੈ? ਵਿਅਕਤੀ ਨੂੰ ਦੁੱਖ ਕਿਉਂ ਵਿਆਪਦਾ ਹੈ? ਸੁੱਖ ਦਰਅਸਲ ਸਰੀਰਕ ਹੈ। ਇੰਦਰੀਆਂ ਰਾਹੀਂ ਸਾਨੂੰ ਜੋ ਪ੍ਰਾਪਤ ਹੁੰਦਾ ਹੈ ਉਸਨੂੰ ਸੁੱਖ ਕਿਹਾ ਜਾਂਦਾ ਹੈ। ਸੁੱਖ ਇੰਦਰੀਆਂ ਨਾਲ ਸੰਬੰਧਿਤ ਹੈ। ਸੁੱਖ ਅਨੰਦ ਤੇ ਅਧਾਰਿਤ ਹੈ ਕਿਉਂਕਿ ਜੇ ਅੰਦਰ ਖੇੜਾ ਜਾਂ ਅਨੰਦ ਨਾ ਹੋਵੇ ਤਾ ਬਾਹਰਲਾ ਸੁੱਖ, ਸੁੱਖ ਨਹੀਂ ਪ੍ਰਤੀਤ ਹੁੰਦਾ ਲੇਕਿਨ ਅਨੰਦ ਸਿਰਫ ਆਤਮਾ ਤੇ ਨਿਰਭਰ ਕਰਦਾ ਹੈ। ਅਨੰਦ ਦਾ ਅਧਾਰ ਆਤਮਾ ਹੈ। ਸੁੱਖ ਭੌਤਿਕ ਹੈ, ਲੌਕਿਕ ਹੈ ਤੇ ਅਨੰਦ ਪਾਰਲੌਕਿਕ ਹੈ। ਉਸ ਦਾ ਸੰਬੰਧ ਅੰਦਰੂਨੀ ਜਗਤ ਨਾਲ ਹੈ, ਅਧਿਆਤਮਿਕ ਹੈ। ਦਰਅਸਲ ਅਨੰਦ ਆਤਮਾ ਦੀ ਮੂਲ ਪ੍ਰਕਿਰਤੀ ਹੈ। ਹਮੇਸ਼ਾ ਵਿਗਾਸਮਾਨ ਰਹਿਣਾ, ਖੇੜੇ ਵਿਚ ਰਹਿਣਾ ਆਤਮਾ ਦਾ ਸੁਭਾਅ ਹੈ। ਦੂਸਰੇ ਸ਼ਬਦਾਂ ਵਿਚ ਅਨੰਦ ਦੀ ਯਾਤਰਾ ਲੌਕਿਕਤਾ ਤੋਂ ਅਲੌਕਿਕਤਾ ਵੱਲ ਹੈ। ਵਿਅਕਤੀ ਦਾ ਆਮ ਤੌਰ ਤੇ ਹਉਮੈ ਦੇ ਵਿਚ ਵਿਚਰਦਿਆਂ ਹੋਇਆਂ ਅਜਿਹਾ ਵਿਹਾਰ ਬਣਿਆ ਰਹਿੰਦਾ ਹੈ ਕਿ ਖੇੜਾ ਜਾਂ ਅਨੰਦ ਪ੍ਰਾਪਤ ਹੋਣ ਦੀ ਅਵਸਥਾ ਹਮੇਸ਼ਾ ਦੂਰ ਹੀ ਬਣੀ ਰਹਿੰਦੀ ਹੈ। ਸੰਸਾਰ ਵਿਚ ਜਿਤਨੇ ਵੀ ਮਾਰਗ ਪ੍ਰਚਲਿਤ ਹੋਏ ਹਨ, ਚਾਹੇ ਉਹ ਗਿਆਨ ਮਾਰਗ ਹੈ, ਚਾਹੇ ਉਹ ਯੋਗ ਮਾਰਗ ਹੈ, ਭਗਤੀ ਮਾਰਗ ਹੈ। ਉਨ੍ਹਾਂ ਸਾਰਿਆਂ ਦਾ ਅੰਤਿਮ ਉਦੇਸ਼ ਅਨੰਦ ਹੀ ਹੈ।

**ਅਨੰਦ ਬਾਣੀ ਵਿਚ ਅਨੰਦ ਦਾ ਸਰੂਪ**

ਇਸ ਬਾਣੀ ਦੇ ਅਰੰਭ ਵਿਚ ਅਸੀਂ ਦੇਖਦੇ ਹਾਂ ਕਿ ਗੁਰੂ ਅਮਰਦਾਸ ਜੀ ਅਨੰਦ ਕਿਸਨੂੰ ਕਹਿੰਦੇ ਹਨ ?

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।।
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ।।
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ।।
ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ।।
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ।।[58]

ਇਸ ਪਉੜੀ ਦੇ ਅਰੰਭ ਵਿੱਚ ਸਤਿਗੁਰ ਦੀ ਪ੍ਰਾਪਤੀ ਨੂੰ ਅਨੰਦ ਕਿਹਾ ਗਿਆ ਹੈ ਤੇ ਇਸ ਪਉੜੀ ਦੇ ਅੰਤ ਵਿਚ ਵੀ ਸਤਿਗੁਰ ਦੀ ਪ੍ਰਾਪਤੀ ਤੋਂ ਬਾਅਦ ਅਨੰਦ ਦੀ ਅਵਸਥਾ ਦਾ ਵਰਨਨ ਕੀਤਾ ਗਿਆ ਹੈ। ਉਨ੍ਹਾਂ ਅਨੁਸਾਰ ਸਤਿਗੁਰ ਦੀ ਪ੍ਰਾਪਤੀ ਹੀ ਅਨੰਦ ਹੈ।

ਸ਼ਿਵ ਅਤੇ ਸ਼ਕਤੀ ਦੇ ਮੇਲ ਦੀ ਸੰਕਲਪਨਾ (concept) ਵੀ ਪਰਮਾਤਮਾ ਦੀ ਅਨੁਭੂਤੀ ਹੀ ਹੈ ਕਿਉਂਕਿ ਪਰਮਾਤਮਾ ਹੀ ਆਪਣੇ ਹੁਕਮ ਅਰਥਾਤ ਦੈਵੀ ਵਿਧਾਨ ਦੇ ਅੰਤਰਗਤ ਇਸ ਮੇਲ ਨੂੰ ਸੰਭਵ ਬਣਨ ਦੇ ਅਵਸਰ ਦੀ ਸਿਰਜਨਾ ਦਾ ਪਰਿਵੇਸ਼ ਸਿਰਜਦਾ ਹੈ ਅਤੇ ਅਨੰਦ ਪ੍ਰਾਪਤੀ ਦਾ ਸਾਧਨ ਬਣਦਾ ਹੈ। ਇਸ ਲਈ ਇਸ ਬਾਣੀ ਵਿਚ ਦੂਜਾ ਪ੍ਰਮੁੱਖ ਤੱਤ ਇਹ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਉਸ ਇਕ ਪਰਮਾਤਮਾ ਨੂੰ ਹੀ ਸਾਰੀ ਸ੍ਰਿਸ਼ਟੀ ਦਾ ਰਚਣਹਾਰ ਮੰਨਦੇ ਹਨ ਅਤੇ ਸਪਸ਼ਟ ਸ਼ਬਦਾਂ ਵਿਚ ਪ੍ਰਾਚੀਨ ਭਾਰਤੀ ਪਰੰਪਰਾ ਦਾ ਖੰਡਨ ਕਰਦੇ ਹਨ ਜਿਸ ਵਿਚ ਯੋਗ ਮਤ ਅਨੁਸਾਰ ਇਹ ਕਿਹਾ ਗਿਆ ਹੈ ਕਿ ਸ਼ਿਵ ਅਤੇ ਸ਼ਕਤੀ ਦੇ ਮੇਲ ਦੇ ਨਾਲ ਹੀ ਸ੍ਰਿਸ਼ਟੀ ਦੀ ਸਿਰਜਨਾ ਅਤੇ ਅਨੰਦ ਦੀ ਅਨੁਭੂਤੀ ਸੰਭਵ ਹੋਈ ਹੈ। ਇਸ ਬਾਣੀ ਵਿਚ ਇਹ ਮੰਨਿਆ ਗਿਆ ਹੈ ਕਿ ਸ਼ਿਵ ਅਤੇ ਸ਼ਕਤੀ ਦੋਵੇਂ ਹੀ ਉਸ ਕਰਤਾ ਪੁਰਖ ਦੇ ਹੁਕਮ ਅੰਦਰ ਹੀ ਆਪਣਾ ਕਾਰ ਵਿਹਾਰ ਕਰਦੇ ਹਨ। ਇਸ ਲਈ ਕਿਹਾ ਜਾ ਸਕਦਾ ਹੈ ਕਿ 'ਹੁਕਮ' ਨੂੰ ਧਾਰਨ ਕਰਨਾ ਹੀ ਅਨੰਦ ਹੈ। ''ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ।।''[59]

ਸੱਚ ਨੂੰ ਵੀ ਅਨੰਦ ਬਾਣੀ ਵਿਚ ਗੁਰੂ ਸਾਹਿਬ ਨੇ ਸਤਿਗੁਰ ਦਾ ਅਰਥਾਤ ਪਰਮਾਤਮਾ ਦਾ ਸਮਾਨਅਰਥੀ ਮੰਨਿਆ ਹੈ ਅਤੇ ਸੱਚ ਦੀ ਪ੍ਰਾਪਤੀ ਨੂੰ ਅਨੰਦ ਦੀ ਪ੍ਰਾਪਤੀ ਦੀ ਅਵਸਥਾ ਹੀ ਸਮਝਿਆ ਗਿਆ ਹੈ ਪਰ ਇਹ ਅਵਸ਼ ਕਿਹਾ ਗਿਆ ਹੈ ਕਿ ਸੱਚ ਦੀ ਪ੍ਰਾਪਤੀ ਕੇਵਲ ਉਸੇ ਨੂੰ ਹੀ ਹੁੰਦੀ ਹੈ ਜਿਸ ਉੱਤੇ ਉਸਦੀ ਬਖਸ਼ਿਸ਼ ਹੁੰਦੀ ਹੈ।

ਇਹੁ ਸਚੁ ਸਭਨਾ ਕਾ ਖਸਮੁ ਹੈ
ਜਿਸੁ ਬਖਸੇ ਸੋ ਜਨੁ ਪਾਵਹੇ।।[60]

ਪਰ ਇਸਦੇ ਉਲਟ ਮਾਇਆ (ਸਾਰਾ ਸੰਸਾਰਕ ਪਰਪੰਚ) ਸੱਚ ਤੋਂ ਦੂਰ ਰੱਖਣ

ਦੀ ਕੋਸ਼ਿਸ਼ ਕਰਦੀ ਹੈ। ਸੰਸਾਰਕ ਪਰਪੰਚ ਅਥਵਾ ਅਵਰਕਾਜ ਜੀਵ ਨੂੰ ਉਲਝਾਈ ਰਖਦੇ ਹਨ ਤੇ ਸਾਰਿਆਂ ਦੇ ਖਸਮ ਉਸ ਸੱਚ ਅਰਥਾਤ ਪਰਮਾਤਮਾ ਨਾਲ ਸਾਖਿਆਤਕਾਰ ਵਿਚ ਸਭ ਤੋਂ ਵੱਡੀ ਰੁਕਾਵਟ ਬਣਦੇ ਹਨ। ਬੇਸ਼ਕ ਸਿੱਖ ਸਮਾਜ ਨੇ ਮਾਇਆ ਦਾ ਅਰਥ ਸੰਕੋਚ ਕਰਕੇ ਕੇਵਲ ਧਨ ਤਕ ਹੀ ਸੀਮਿਤ ਕਰ ਲਿਆ ਹੈ ਪਰ ਧਨ ਤੋਂ ਉਤਪੰਨ ਵਿਕਾਰ, ਕੰਮ ਉਹੋ ਹੀ ਕਰਦੇ ਹਨ ਜੋ ਪਰਪੰਚਾਤਮਕ ਮਾਇਆ ਕਰਦੀ ਹੈ ਅਰਥਾਤ ਧਨ ਦੀ ਅਧਿਕਤਾ ਵਿਅਕਤੀ ਨੂੰ ਸੰਸਾਰਿਕ ਪਰਪੰਚ ਵਿਚ ਹੀ ਉਲਝੇ ਰਹਿਣ ਵਿਚ ਹਮੇਸ਼ਾ ਹੀ ਸਹਾਇਕ ਬਣੀ ਰਹਿੰਦੀ ਹੈ। ਇਸ ਦੀ ਤੁਲਨਾ ਗੁਰੂ ਅਮਰਦਾਸ ਜੀ ਨੇ ਕਸ਼ਟਦਾਇਕ ਅੱਗ ਨਾਲ ਕੀਤੀ ਹੈ।

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ।।
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ।।[61]

ਜਿਸ ਤਰ੍ਹਾਂ ਮਾਂ ਦੇ ਪੇਟ ਦੀ ਅਗਨੀ (ਜਠਰਾਗਨੀ) ਅਤੇ ਬਾਹਰ ਸੰਸਾਰ ਦੇ ਸਾਰੇ ਪਾਸਾਰੇ ਵਿਚ ਵਿਆਪਤ ਤਣਾਉ ਦੀ ਅਗਨੀ ਇਕੋ ਜਿਹੀ ਹੀ ਹੈ। ਬੱਚੇ ਵਾਸਤੇ ਜਠਰਾਗਨੀ ਕਸ਼ਟਦਾਇਕ ਹੈ ਅਤੇ ਵਿਅਕਤੀ ਵਾਸਤੇ ਸੰਸਾਰਿਕ ਤਣਾਉ ਦੀ ਅਗਨੀ ਕਸ਼ਟਦਾਇਕ ਹੈ। ਦਰਅਸਲ ਸੰਸਾਰ ਵਿਚ ਸੁਖੀ ਦਿਸਦੇ ਮਨੁੱਖ ਵੀ ਬਹੁਤੀ ਵਾਰੀ ਅੰਦਰੂਨੀ ਤੌਰ ਤੇ ਦੁੱਖੀ ਹੀ ਹੁੰਦੇ ਹਨ ਕਿਉਂਕਿ ਹਰ ਵਿਅਕਤੀ ਨੂੰ ਉਸਦੇ ਸੁੱਖਾਂ ਦੇ ਖੁਸ ਜਾਣ ਦੀ ਚਿੰਤਾ ਹਮੇਸ਼ਾ ਹੀ ਬਣੀ ਰਹਿੰਦੀ ਹੈ। ਮਾਇਆ ਦੇ ਪਰਪੰਚ ਵਿਚ ਫਸੇ ਹੋਏ ਵਿਅਕਤੀ ਦੀ ਲਿਵ ਉਸ ਪਰਮ ਸੱਚ ਰੂਪੀ ਪਰਮਾਤਮਾ ਨਾਲ ਕਿਵੇਂ ਜੁੜੀ ਰਹਿ ਸਕਦੀ ਹੈ ਵਿਅਕਤੀ ਤ੍ਰਿਸ਼ਨਾਵਾਂ ਦੇ ਜਾਲ ਵਿਚ ਮਕੜੀ ਵਾਂਗੂ ਆਪ ਹੀ ਫਸ ਜਾਂਦਾ ਹੈ ਤੇ ਦਿਬਤਾ ਭਰਪੂਰ ਜੀਵਨ ਤੋਂ ਲਾਂਭੇ ਹੋ ਕੇ ਸੰਸਾਰਿਕ ਪਰਪੰਚਾਂ ਨੂੰ ਫੈਲਾਈ ਰਖਣ ਵਾਲੀ ਮਾਇਆ ਦੇ ਹੁਕਮ ਅੰਦਰ ਹੀ ਆਪਣੇ ਕਾਰ-ਵਿਹਾਰ ਕਰਦਾ ਰਹਿੰਦਾ ਹੈ।

ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ।।
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ।।[62]

ਅਮਰੁ ਦਰਅਸਲ ਅਰਬੀ ਦੇ ਸ਼ਬਦ ਅਮ੍ (ਠਗ) ਦਾ ਪੰਜਾਬੀ ਬਣਿਆ ਰੂਪ ਹੈ ਜਿਸ ਦਾ ਅਰਥ ਹੈ ਹੁਕਮ ਜਾਂ ਭਾਣਾ। ਗੁਰਬਾਣੀ ਵਿਚ ਇਕ ਹੋਰ ਜਗ੍ਹਾ ਕਿਹਾ ਗਿਆ ਹੈ ਕਿ ਧਰਤੀ, ਅਕਾਸ਼, ਤਾਰੇ ਸਾਰੇ ਹੀ ਉਸ ਪਰਮਾਤਮਾ ਦੇ ਹੁਕਮ ਅੰਦਰ ਗਤੀਸ਼ੀਲ ਹਨ :

ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ ।।[63] ਜਾਂ 'ਸਚਾ ਤੇਰਾ ਅਮਰੁ ਸਚਾ ਦੀਬਾਣੁ।।[64] ਆਦਿ ਕਹਿ ਕੇ ਅਮਰੁ ਦਾ ਅਰਥ ਹੁਕਮ ਦਸਿਆ ਗਿਆ ਹੈ। ਸੰਸਾਰਿਕ ਪਰਪੰਚ ਜਾਂ ਮਾਇਆ ਦਰਅਸਲ ਮੋਹ ਪੈਦਾ ਕਰਦੇ ਹਨ

ਅਤੇ ਮੋਹ ਹੀ ਵਿਅਕਤੀ ਵਿਚ ਦਵੈਤ ਦੀ ਭਾਵਨਾ ਪੈਦਾ ਕਰਦਾ ਹੈ ਤੇ ਇਸੇ ਭਾਵਨਾ ਦੇ ਅਧੀਨ ਵਿਅਕਤੀ ਪਰਮਾਤਮਾ ਦੀ ਤਾਂ ਗੱਲ ਹੀਂ ਛਡੋ ਆਪਣੇ ਨਾਲ ਦੇ ਇਨਸਾਨ ਨੂੰ ਵੀ ਉਸ ਦੇ ਇਨਸਾਨੀ ਸਰੂਪ ਵਿਚ, ਉਸਦੇ ਮਨੁੱਖੀ ਸਰੂਪ ਵਿਚ ਉਸਨੂੰ ਮਾਨਤਾ ਦੇਣ ਲਈ ਤਿਆਰ ਨਹੀਂ ਹੁੰਦਾ। ਉਹ ਉਸ ਨੂੰ ਨੌਕਰ, ਭਿਖਾਰੀ ਜਾਂ ਵੱਡਾ ਆਦਮੀ ਤਾਂ ਮੰਨ ਸਕਦਾ ਹੈ ਪਰ ਉਸ ਨੂੰ ਉਸ ਪਰਮਾਤਮਾ ਦੀ ਅੰਸ਼ ਤੇ ਆਪਣਾ ਭਰਾ ਅਰਥਾਤ ਬਰਾਬਰ ਦਾ ਮਨੁੱਖ ਮੰਨਣ ਨੂੰ ਤਿਆਰ ਨਹੀਂ ਹੁੰਦਾ। ਮਾਇਆ ਦੀ ਇਹੋ ਹੀਂ ਸਾਰੀ ਕਾਰਜਸ਼ੈਲੀ ਵਿਅਕਤੀ ਲਈ ਅਨੰਦ ਦੀ ਪ੍ਰਾਪਤੀ ਵਿਚ ਹਮੇਸ਼ਾਂ ਹੀ ਰੁਕਾਵਟ ਬਣਦੀ ਰਹਿੰਦੀ ਹੈ।

ਅਨੰਦ ਬਾਣੀ ਵਿਚ ਅੰਮ੍ਰਿਤ ਵੀ ਅਨੰਦ ਦੇ ਪਰਿਆਇਵਾਚੀ ਰੂਪ ਵਿਚ ਵਰਤਿਆ ਗਿਆ ਹੈ ਕਿਉਂਕਿ ਗੁਰੂ ਸਾਹਿਬ ਇੱਥੇ ਗੁਰੂ ਰਾਹੀਂ ਉਸ ਅੰਮ੍ਰਿਤ ਦੀ ਪ੍ਰਾਪਤੀ ਦਾ ਸੰਕੇਤ ਦਿੰਦੇ ਹਨ ਜਿਸ ਨੂੰ ਮਨੁੱਖ, ਮੁਨੀ ਜਨ ਅਤੇ ਦੇਵਤੇ ਵੀ ਖੋਜਦੇ ਹਨ। ਸਤਿਗੁਰ ਦੀ ਪ੍ਰਾਪਤੀ ਨਾਲ ਹੀ ਲੱਬ, ਲੋਭ ਅਤੇ ਅੰਹਕਾਰ ਦੀ ਸਮਾਪਤੀ ਹੁੰਦੀ ਹੈ ਅਤੇ ਗੁਰੂ ਸਾਹਿਬ ਕਹਿੰਦੇ ਹਲ ਕਿ ਲੱਬ, ਲੋਭ, ਅਹੰਕਾਰ ਤੋਂ ਹੀਣ ਜੀਵਨ ਉਸ ਵੇਲੇ ਹੀ ਪ੍ਰਾਪਤ ਹੁੰਦਾ ਹੈ ਜਦੋਂ ਪਰਮਾਤਮਾ ਆਪ ਬਖਸ਼ਸ਼ ਕਰਦਾ ਹੈ:

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ
ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ
ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ॥
ਲਬੁ ਲੋਭੁ ਅਹੰਕਾਰੁ ਚੂਕਾ
ਸਤਿਗੁਰੂ ਭਲਾ ਭਾਇਆ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ
ਤਿਨਿ ਅੰਮ੍ਰਿਤੁ ਗੁਰ ਤੇ ਪਾਇਆ॥[65]

## ਅਨੰਦ ਦੀ ਪ੍ਰਾਪਤੀ ਦੇ ਸਾਧਨ

### (1) ਨਾਮ ਦੁਆਰਾ

ਅਰਥਾਤ ਜਿਸ ਉੱਤੇ ਨਾਮ ਦੀ ਸੋਝੀ ਦੀ ਬਖਸ਼ਸ਼ ਹੋ ਜਾਂਦੀ ਹੈ, ਉਹ ਭਰਮ ਭੁਲੇਖਿਆਂ ਚੋਂ ਨਿਕਲ ਜਾਂਦਾ ਹੈ ਤੇ ਉਸ ਪਰਮਾਤਮਾ ਰੂਪੀ ਸੱਚ ਨਾਲ ਜੁੜ ਜਾਂਦਾ ਹੈ। ਸੱਚ ਮਨ ਵਿਚ ਵਸਣ ਨਾਲ ਅੰਤਰ ਮਨ ਵਿਚ ਹੀ ਸਭ ਪ੍ਰਕਾਰ ਦੇ ਨਾਵਾਂ ਦਾ ਰਸ ਆਉਣ ਸ਼ੁਰੂ ਹੋ ਜਾਂਦਾ ਹੈ :

ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ॥
ਪਾਵੈ ਤ ਸੋ ਜਨੁ ਦੇਹਿ ਜਿਸ ਨੋ

ਹੋਰਿ ਕਿਆ ਕਰਹਿ ਵੇਚਾਰਿਆ ।।
ਇਕਿ ਭਰਮਿ ਭੂਲੇ ਫਿਰਹਿ ਦਹਦਿਸਿ
ਇਕਿ ਨਾਮਿ ਲਾਗਿ ਸਵਾਰਿਆ।।[66]

## (2) ਮਨ ਦੀ ਨਿਰਮਲਤਾ ਦੁਆਰਾ

ਗੁਰੂ ਦੀ ਕਿਰਪਾ ਨਾਲ ਮਨ ਦੇ ਗੇੜ ਚਕਰ ਘਟ ਜਾਂਦੇ ਹਨ ਮਨ ਸਥਿਰ ਹੋ ਜਾਂਦਾ ਹੈ ਅਤੇ ਦਸਾਂ ਦਿਸ਼ਾਵਾਂ ਵਿਚ ਉਸਦੇ ਭਟਕਣ ਦੀ ਲਾਲਸਾ ਸਮਾਪਤ ਹੋ ਜਾਂਦੀ ਹੈ। ਮਨ ਦੇ ਟਿਕਾਉ ਨਾਲ ਮਨ ਦੀ ਖਿੰਡਰ ਰਹੀ ਮਹਾਨ ਸ਼ਕਤੀ ਉਸ ਪਰਮਾਤਮਾ ਵੱਲ ਰੁਚਿਤ ਹੋ ਜਾਂਦੀ ਹੈ ਅਤੇ ਅੰਦਰ ਹੀ ਅਨੰਦਮਈ ਪਰਮਾਤਮਾ ਦਾ ਸਾਖਿਆਤਕਾਰ ਹੋ ਜਾਂਦਾ ਹੈ।

ਪਰੰਤੂ ਭਾਣਾ ਮੰਨਣ ਅਤੇ ਮਨ ਦੀ ਨਿਰਮਲਤਾ ਦੀ ਪ੍ਰਾਪਤੀ ਤਾਂ ਹੀ ਸੰਭਵ ਹੁੰਦੀ ਹੈ ਜੇਕਰ ਗੁਰੂ ਦੀ ਕਿਰਪਾ ਬਣੀ ਰਹੇ। ਨੌਵੀਂ ਪਉੜੀ ਵਿਚ ਇਹ ਦਸਿਆ ਗਿਆ ਹੈ ਕਿ ਤਨ, ਮਨ ਤੇ ਧਨ ਗੁਰੂ ਨੂੰ ਅਰਪਣ ਕਰਕੇ ਅਤੇ ਹੁਕਮ ਅੰਦਰ ਚਲ ਕੇ ਇਹ ਅਵਸਥਾ ਪ੍ਰਾਪਤ ਹੋ ਸਕਦੀ ਹੈ।

(1) ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ।।[67]
(2) ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ।।[68]

## (3) ਨੈਤਿਕਤਾ ਦੀ ਪਾਲਣਾ ਨਾਲ

ਗੁਰੂ ਅਮਰਦਾਸ ਜੀ ਇਸ ਬਾਣੀ ਵਿਚ ਇਹ ਚਿਤਾਵਨੀ ਦਿੰਦੇ ਹਨ ਕਿ ਅਜਿਹਾ ਕੰਮ ਨਹੀਂ ਕਰਨਾ ਚਾਹੀਦਾ ਜਿਸ ਨਾਲ ਅਖੀਰ ਪਛਤਾਉਣਾ ਪਏ। ਇਸੇ ਤੱਥ ਨੂੰ ਹੀ ਧਿਆਨ ਵਿਚ ਰਖ ਕੇ ਅਨੰਦ ਬਾਣੀ ਵਿਚ ਇਸ ਮਨੁੱਖਾ ਸਰੀਰ ਨੂੰ ਅਤੇ ਸਰੀਰ ਦੇ ਅੰਗਾਂ-ਉਪਅੰਗਾਂ ਨੂੰ ਸੰਬੋਧਿਤ ਕਰਦੇ ਹੋਏ ਗੁਰੂ ਅਮਰਦਾਸ ਜੀ ਕਹਿੰਦੇ ਹਨ :

(ੳ) ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇਕੈ
ਕਿਆ ਤੁਧੁ ਕਰਮ ਕਮਾਇਆ ।।
ਕਿ ਕਰਮ ਕਮਾਇਆ ਤੁਧੁ ਸਰੀਰਾ
ਜਾ ਤੂ ਜਗ ਮਹਿ ਆਇਆ ।।
ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ ।।[69]

(ਅ) ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ
ਹਰਿ ਬਿਨੁ ਅਵਰੁ ਨ ਦੇਖਹੁ ਕੋਈ।।[70]

(ੲ) ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ।।[71]

## (4) ਚਤੁਰਾਈਆਂ ਦਾ ਤਿਆਗ

ਦਸਵੀ ਪਉੜੀ ਵਿਚ ਗੁਰੂ ਅਮਰਦਾਸ ਜੀ ਚਤੁਰਾਈਆਂ ਦੇ ਬਲ ਤੇ ਸੁੱਖਾਂ ਦੀ ਅਤੇ ਅਨੰਦ ਦੀ ਪ੍ਰਾਪਤੀ ਦੇ ਚਾਹਵਾਨਾਂ ਨੂੰ ਇਹ ਚਿਤਾਵਨੀ ਦਿੰਦੇ ਹਨ ਕਿ ਦਰਅਸਲ ਉਹ ਲੋਕ ਚਤੁਰਾਈਆਂ ਦੇ ਨਾਲ ਅਨੰਦ ਦੀ ਅਵਸਥਾ ਪ੍ਰਾਪਤ ਨਹੀਂ ਕਰ ਸਕਦੇ ਸਗੋਂ ਚਤੁਰਾਈਆਂ ਦੇ ਰੂਪ ਵਿਚ ਮੋਹਣੀ ਮਾਇਆ ਦੇ ਜਾਲ ਵਿਚ ਫਸ ਕੇ ਅਨੇਕਾਂ ਵਹਿਮਾਂ ਭਰਮਾਂ ਵਿਚ ਹੀ ਭਟਕਦੇ ਰਹਿੰਦੇ ਹਨ ਇਸ ਲਈ ਚਤੁਰਾਈਆਂ ਨੂੰ ਛਡਣਾ ਬਹੁਤ ਜ਼ਰੂਰੀ ਹੈ :

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ।।[72]

## (5) ਖੰਡਨ-ਮੰਡਨ ਅਤੇ ਅਧਿਐਨ-ਅਧਿਆਪਨ

ਖੰਡਨ ਮੰਡਨ ਨਾਲ ਛਿਨ ਭਰ ਦੀ ਸੰਤੁਸ਼ਟੀ ਤਾਂ ਮਿਲ ਸਕਦੀ ਹੈ ਪਰ ਸਦੀਵੀ ਅਨੰਦ ਦੀ ਪ੍ਰਾਪਤੀ ਨਹੀਂ ਹੋ ਸਕਦੀ। ਵਿਦਵਤਾ ਪਾਪ-ਪੁੰਨ ਦਾ ਵਿਚਾਰ ਤਾਂ ਕਰ ਸਕਦੀ ਹੈ ਪਰ ਅਜਿਹਾ ਗਿਆਨ ਬੜੀ ਨੀਵੀਂ ਪੱਧਰ ਦਾ ਹੁੰਦਾ ਹੈ ਅਤੇ ਵਿਅਕਤੀ ਦੀ ਹਉਮੈ ਨੂੰ ਵਧਾਉਣ ਵਾਲਾ ਹੋ ਕੇ ਵਿਅਕਤੀ ਨੂੰ ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ ਦੇ ਚਕਰਾਂ ਅਤੇ ਘੁੰਮਣ-ਘੇਰੀਆਂ ਵਿਚ ਹੀ ਪਾਈ ਰਖਦਾ ਹੈ। ਤੱਤਰੂਪ ਪਰਮਾਤਮਾ ਦੇ ਮਾਰਗ ਨੂੰ ਸਮਝਣ ਦੀ ਸੂਝ ਅਤੇ ਸਦੀਵੀ ਅਨੰਦ ਦੀ ਪ੍ਰਾਪਤੀ ਸਿਮਰਤੀਆਂ ਸ਼ਾਸਤਰਾਂ ਤੇ ਖੰਡਨ-ਮੰਡਨ ਰਾਹੀਂ ਪ੍ਰਾਪਤ ਨਹੀਂ ਹੋ ਸਕਦੀ। 27ਵੀਂ ਪਉੜੀ ਵਿਚ ਗੁਰੂ ਅਮਰਦਾਸ ਜੀ ਕਹਿੰਦੇ ਹਨ :

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ  
ਤਤੈ ਸਾਰ ਨ ਜਾਣੀ ।।  
ਤਤੈ ਸਾਰ ਨ ਜਾਣੀ ਗੁਰੂ ਬਾਝਹੁ  
ਤਤੈ ਸਾਰ ਨ ਜਾਣੀ ।।  
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ।।[73]

ਗੁਰੂ ਅਮਰਦਾਸ ਜੀ ਚੌਧਵੀਂ ਪਉੜੀ ਵਿਚ ਅਜਿਹੇ ਭਗਤਾਂ ਦੀ ਗੱਲ ਕਰਦੇ ਹਨ ਜਿਨ੍ਹਾਂ ਨੂੰ ਅਨੰਦ ਦੀ ਪ੍ਰਾਪਤੀ ਹੋ ਚੁੱਕੀ ਹੁੰਦੀ ਹੈ। ਉਹ ਕਹਿੰਦੇ ਹਨ ਕਿ ਅਜਿਹੇ ਭਗਤਾਂ ਦੀ ਤੋਰ ਵਿਚ ਹੀ ਫਰਕ ਪੈ ਜਾਂਦਾ ਹੈ ਅਰਥਾਤ ਅਜਿਹੇ ਵਿਅਕਤੀ ਸੰਸਾਰ ਦੇ ਆਮ ਕਾਰ-ਵਿਹਾਰ ਦੇ ਅਨੁਰੂਪ ਨ ਤੁਰ ਕੇ ਆਪਣਾ ਇਕ ਅਨੋਖਾ ਹੀ ਜੀਵਨ ਢੰਗ ਅਪਨਾ ਲੈਂਦੇ ਹਨ। ਬੇਸ਼ਕ ਉਨ੍ਹਾਂ ਦਾ ਜੀਵਨ ਢੰਗ ਕਠਨਾਈਆਂ ਵਾਲਾ ਹੁੰਦਾ ਹੈ ਪਰ ਫਿਰ ਵੀ ਉਹ ਲੋਕ-ਲਾਜ ਅਤੇ ਆਮ ਲੋਕਾਂ ਦੀਆਂ ਗੱਲਾਂ ਦੀ ਪਰਵਾਹ ਨਾ ਕਰਕੇ ਬਿਖਮ ਮਾਰਗ ਨੂੰ ਅਪਨਾਉਂਦੇ ਹਨ। ਉਨ੍ਹਾਂ ਦਾ ਸਭ ਤੋਂ ਵੱਡਾ ਲੱਛਣ ਗੁਰੂ ਅਮਰਦਾਸ ਜੀ ਇਹ ਦਸਦੇ ਹਨ ਕਿ ਉਨ੍ਹਾਂ ਦੇ ਜੀਵਨ ਢੰਗ ਵਿਚ ਲਭ, ਲੋਭ ਅਹੰਕਾਰ ਤੇ ਤ੍ਰਿਸ਼ਨਾ ਦਾ ਤਿਆਗ ਹੋ ਜਾਂਦਾ ਹੈ ਅਤੇ ਉਨ੍ਹਾਂ ਨੂੰ

ਆਪਣੀ ਗੱਲ ਮਨਾਉਣ ਲਈ ਬਹੁਤਾ ਬੋਲਣਾ ਵੀ ਚੰਗਾ ਨਹੀਂ ਲਗਦਾ ਅਰਥਾਤ ਉਹ ਪੂਰਨ ਸੰਜਮ ਵਿਚ ਆ ਕੇ ਆਪਣੇ ਸੰਸਾਰਿਕ ਕਾਰ ਵਿਹਾਰਾਂ ਨੂੰ ਆਪਣੇ ਹੀ ਅਨੋਖੇ ਢੰਗ ਨਾਲ ਪੂਰਾ ਕਰਦੇ ਹਨ।

ਭਗਤਾ ਕੀ ਚਾਲ ਨਿਰਾਲੀ ।।
ਚਾਲਾ ਨਿਰਾਲੀ ਭਗਤਾਹ ਕੇਰੀ
ਬਿਖਮ ਮਾਰਗਿ ਚਲਣਾ ।।
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ
ਬਹੁਤੁ ਨਾਹੀ ਬੋਲਣਾ ।।[74]

ਅਨੰਦਿਤ ਵਿਅਕਤੀ ਦੇ ਮਨ ਅੰਦਰ ਸਾਰੇ ਤਨਾਉ ਖਤਮ ਹੋ ਜਾਂਦੇ ਹਨ। ਸੁੱਖ ਅਤੇ ਦੁੱਖ ਉਸ ਤੇ ਆਪਣਾ ਪ੍ਰਭਾਵ ਨਹੀਂ ਪਾਉਂਦੇ ਅਤੇ ਪ੍ਰਭੂ ਰੂਪੀ ਅਨੰਦ ਦਾ ਆਗਮ ਹੁੰਦੇ ਹੀ ਵਿਅਕਤੀ ਉਸ ਪ੍ਰਭੂ ਦੀ ਉਸਤਤ ਵਿਚ ਹੋਰ ਲੀਨ ਹੋ ਜਾਂਦਾ ਹੈ। ਉਸ ਨੂੰ ਸਰੀਰ, ਖੋਜ ਵਿਕਾਰਾਂ ਦਾ ਸਮੁੱਚ ਨਜ਼ਰ ਨਹੀਂ ਆਉਂਦਾ ਅਤੇ ਆਪਣਾ ਨਿਵਾਸ ਸਥਾਨ ਵੀ ਹੁਣ ਸੰਸਾਰਿਕ ਪਰਪੰਚਾਂ ਨਾਲ ਇਕੱਠੇ ਕੀਤੇ ਹੋਏ ਸੁੱਖ ਸਾਧਨਾਂ ਦਾ ਕੇਂਦਰ ਨ ਰਹਿ ਕੇ ਇਕ ਪਵਿਤਰ ਮੰਦਰ ਦੀ ਤਰ੍ਹਾਂ ਅਨੁਭਵ ਹੋਣ ਲਗ ਪੈਂਦਾ ਹੈ। ਗੁਰੂ ਦੇ ਜਰਨਾਂ ਦੀ ਲਗਨ ਵਿਚ ਉਸ ਨੂੰ ਸਾਰੇ ਹੀ ਦਿਨ ਭਾਗਸ਼ਾਲੀ ਪ੍ਰਤੀਤ ਹੁੰਦੇ ਹਨ ਅਤੇ ਉਹ ਕਿਸੇ ਵਿਸ਼ੇਸ਼ ਥਿਤ ਵਾਰ ਦੇ ਮਾੜੇ ਚੰਗੇ ਹੋਣ ਦੇ ਚੱਕਰ ਵਿਚ ਨਹੀਂ ਪੈਂਦਾ। ਉਸਨੂੰ ਆਪਣਾ ਪ੍ਰਭੂ ਪ੍ਰੀਤਮ ਸਾਰੇ ਪਾਸਿਆਂ ਤੋਂ ਹੀ ਨੇੜੇ ਪ੍ਰਤੀਤ ਹੁੰਦਾ ਹੈ। ਸੰਸਾਰਿਕ ਗੱਲਾਬਾਤਾਂ ਜਾਂ ਬੋਲਾਂ ਤੋਂ ਦੂਰ ਜਿਹੜੀ ਅਨਹਦ ਸ਼ਬਦ ਰੂਪੀ ਬਾਣੀ ਹੈ, ਗੁਰੂ ਦੀ ਕਿਰਪਾ ਨਾਲ ਹੀ ਉਸ ਨੂੰ ਉਸਦੀ ਸੋਝੀ ਪੈ ਜਾਂਦੀ ਹੈ ਅਤੇ ਉਸ ਦਾ ਮਨ ਪ੍ਰਭੂ ਨਾਮ- ਰੂਪੀ ਰਸ ਨੂੰ ਮਾਣਨਾ ਅਰੰਭ ਕਰ ਦਿੰਦਾ ਹੈ। ਮਨ ਦਾ ਚਾਉ ਪਰਮਾਤਮਾ ਦੀ ਉਸਤਤ, ਆਪਣੇ ਘਰ ਨੂੰ ਸ਼ੁਧਤਾ ਸਰੂਪ ਬਣਾਉਣਾ, ਸੁੱਖ-ਦੁੱਖ ਤੋਂ ਉੱਪਰ ਉਠਣਾ ਅਤੇ ਚਾਰੇ ਪਾਸੇ ਉਸ ਪ੍ਰਭੂ ਪਿਤਾ ਪਰਮਾਤਮਾ ਦੀ ਹਸਤੀ ਨੂੰ ਅਨੁਭਵ ਕਰਨਾ ਦਰਅਸਲ ਉਸ ਪਰਮ ਅਨੰਦ ਦੇ ਵਿਚ ਲੀਨ ਹੋਣਾ ਹੀ ਹੈ ਅਤੇ ਇਹੋ ਲੀਨਤਾ ਵਿਅਕਤੀ ਨੂੰ ਉਸ ਕਰਨ- ਕਾਰਨ ਦੇ ਨਾਲ ਹਮੇਸ਼ਾ ਇਕਮਿਕ ਬਣਾਈ ਰਖਦੀ ਹੈ। ਪਰੰਤੂ ਸਿਖ ਧਰਮ ਵਿਚ ਪਰਮਾਤਮਾ ਨਾਲ ਇਕਮਿਕਤਾ ਜਾਂ ਅਨੰਦ ਪ੍ਰਾਪਤੀ ਦੀ ਅਵਸਥਾ ਦਾ ਅਰਥ ਕਿਧੱਰੇ ਵੀ ਇਹ ਨਹੀਂ ਲਇਆ ਗਿਆ ਹੈ ਕਿ ਸੰਸਾਰ ਪ੍ਰਤੀ ਜ਼ਿੰਮੇਦਾਰੀਆਂ ਤੋਂ ਭਜਿਆ ਜਾਵੇ। ਸਾਰੀ ਹੀ ਬਾਣੀ ਇਹ ਉਪਦੇਸ਼ ਦਿੰਦੀ ਹੈ ਕਿ ਸੰਸਾਰ ਦਾ ਹੋ ਕੇ ਰਹਿਣਾ ਹੈ ਪਰ ਉਸ ਪਰਮਾਤਮਾ ਪ੍ਰਤੀ ਮਿਲਣ ਦੇ ਚਾਉ ਨੂੰ ਵੀ ਹਮੇਸ਼ਾ ਬਣਾਈ ਰਖਣਾ ਹੈ ਅਰਥਾਤ ਕੇਵਲ ਸੰਸਾਰੀ ਬਣ ਕੇ ਹੀ ਨਹੀਂ ਰਹਿ ਜਾਣਾ ਹੈ।

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ।।
ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ।।[75]

## ਹਵਾਲੇ ਅਤੇ ਟਿੱਪਣੀਆਂ


1. ਗੁਰੂ ਗ੍ਰੰਥ ਸਾਹਿਬ, ਪੰਨਾ 1
2. ਗੁਰੂ ਗ੍ਰੰਥ ਸਾਹਿਬ, ਪੰਨਾ 3
   ਸੁਣਿਐ ਦੂਖ ਪਾਪ ਕਾ ਨਾਸੁ ॥
3. ਗੁਰੂ ਗ੍ਰੰਥ ਸਾਹਿਬ, ਪੰਨਾ 4
4. ਗੁਰੂ ਗ੍ਰੰਥ ਸਾਹਿਬ, ਪੰਨਾ 6
5. ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 166
6. ਕਾਨ੍ਹ ਸਿੰਘ ਨਾਭਾ, ਗੁਰ ਸ਼ਬਦ ਰਤਨਾਕਰ ਮਹਾਨਕੋਸ਼, ਪੰਨਾ 147 (ਐਡੀਸ਼ਨ ਚੌਥਾ)
7. ਭਾਸ਼ਾ ਵਿਭਾਗ, ਪੰਜਾਬ ਪੰਜਾਬੀ ਕੋਸ਼ (ਜਿਲਦ ਦੂਜੀ), ਪੰਨਾ 258.
8. ਸਾਹਿਬ ਸਿੰਘ, ਸਿਧ ਗੋਸਟਿ ਸਟੀਕ, ਪੰਨਾ 63-64.
9. ਰਤਨ ਸਿੰਘ 'ਜੱਗੀ', ਗੁਰੂ ਨਾਨਕ ਦੀ ਵਿਚਾਰਧਾਰਾ, ਪੰਨਾ 50.
10. ਗੁਰੂ ਗ੍ਰੰਥ ਸਾਹਿਬ ਪੰਨਾ-941
11. ਡਾ. ਜੋਧ ਸਿੰਘ, ਸਿੱਖ ਭਗਤੀ : ਸਰੂਪ ਤੇ ਅਧਾਰ, ਪੰਨਾ 45.
12. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 938.
13. ਵਾਰਾਂ, ਭਾਈ ਗੁਰਦਾਸ, ਪਹਿਲੀ ਵਾਰ, ਪਉੜੀ 28ਵੀਂ।
14. ਉਹੀ, ਪਉੜੀ 29ਵੀਂ।
15. ਉਹੀ, ਪਉੜੀ 31ਵੀਂ।
16. ਵਾਰਾਂ ਭਾਈ ਗੁਰਦਾਸ, ਪਹਿਲੀ ਵਾਰ, ਪਉੜੀ 39ਵੀਂ
17. ਉਹੀ, ਪਉੜੀ 40ਵੀਂ।
18. ਉਹੀ, ਪਉੜੀ 41ਵੀਂ।
19. ਉਹੀ, ਪਉੜੀ 44ਵੀਂ।
20. ਸਾਹਿਬ ਸਿੰਘ, ਸਿਧ ਗੋਸਟਿ ਸਟੀਕ, ਪੰਨਾ 13.
21. ਮੋਹਨ ਸਿੰਘ 'ਦੀਵਾਨਾ', ਪੰਜਾਬੀ ਭਾਸ਼ਾ ਵਿਗਿਆਨ ਤੇ ਗੁਰਮਤਿ ਗਿਆਨ, ਪੰਨਾ 108.
22. ਤਾਰਨ ਸਿੰਘ, ਗੁਰੂ ਨਾਨਕ ਚਿੰਤਨ ਤੇ ਕਲਾ, ਪੰਨਾ 111.
23. ਭਾਈ ਵੀਰ ਸਿੰਘ, ਪੁਰਾਤਨ ਜਨਮ ਸਾਖੀ, ਸਾਖੀ 52.
24. ਉਹੀ, ਗੁਰ ਨਾਨਕ ਚਮਤਕਾਰ 'ਭਾਗ ਦੂਜਾ', ਪੰਨਾ 231.
25. ਨਰੈਣ ਸਿੰਘ, ਸਿਧ ਗੋਸਟਿ : ਇਸ ਦਾ ਪਿਛੋਕੜ, ਸਾਰ ਤੇ ਵਿਆਖਿਆ, ਪੰਨਾ 13.
26. Dr. Jodh Singh, The Religious Philosophy of Guru Nanak, p.25
27. ਵਾਰਾਂ ਭਾਈ ਗੁਰਦਾਸ, ਪਉੜੀ 29.
28. ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਸਤਵੀਂ, ਪੰਨਾ 20.
29. ਰਤਨ ਸਿੰਘ ਜੱਗੀ, ਗੁਰੂ ਨਾਨਕ ਦੀ ਵਿਚਾਰਧਾਰਾ, ਪੰਨਾ 51.

30. ਸੁਰਿੰਦਰ ਸਿੰਘ ਕੋਹਲੀ, ਜਨਮ ਸਾਖੀ ਭਾਈ ਬਾਲਾ, ਪੰਨਾ 30.
31. ਹਜ਼ਾਰੀ ਪ੍ਰਸਾਦ ਦ੍ਵਿਵੇਦੀ, ਨਾਥ ਸਿਧੋਂ ਕੀ ਬਾਣੀਆਂ, ਪੰਨਾ 21.
32. ਧਰਮਵੀਰ ਭਾਰਤੀ, ਸਿਧ ਸਾਹਿਤਯ, ਪੰਨਾ 45.
33. ਗੁਰੂ ਗ੍ਰੰਥ ਸਾਹਿਬ, ਪੰਨਾ 938.
34. ਉਹੀ, ਪੰਨਾ 939
35. ਉਹੀ, ਪੰਨਾ 941
36. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 640.
37. ਗੁਰੂ ਗ੍ਰੰਥ ਸਾਹਿਬ, ਪੰਨਾ 939.
38. ਉਹੀ, ਪੰਨਾ 939
39. ਉਹੀ, ਪੰਨਾ 468.
40. ਉਹੀ, ਪੰਨਾ 938.
41. ਉਹੀ, ਪੰਨਾ 942
    ਗੁਰਮੁਖਿ ਹਉਮੈ ਸਬਦਿ ਜਲਾਏ।।
42. ਗੁਰੂ ਗ੍ਰੰਥ ਸਾਹਿਬ, ਪੰਨਾ 939
    ਹਾਟੁ ਪਟਣੁ ਘਰੁ ਗੁਰੂ ਦਿਖਾਇਆ
    ਸਹਜੇ ਸਚੁ ਵਾਪਾਰੋ।।
43. ਗੁਰੂ ਗ੍ਰੰਥ ਸਾਹਿਬ, ਪੰਨਾ 942
44. ਗੁਰੂ ਗ੍ਰੰਥ ਸਾਹਿਬ, ਪੰਨਾ 942
45. ਉਹੀ, ਪੰਨਾ 942
46. ਉਹੀ, ਪੰਨਾ 941
47. ਗੁਰੂ ਗ੍ਰੰਥ ਸਾਹਿਬ, ਪੰਨਾ 938
    ਕਿਆ ਭਵੀਐ ਸਚਿ ਸੂਚਾ ਹੋਇ।।
    ਸਾਚ ਸਬਦ ਬਿਨੁ ਮੁਕਤਿ ਨ ਕੋਇ।।
48. ਉਹੀ, ਪੰਨਾ 942
49. ਉਹੀ, ਪੰਨਾ 943.
50. ਉਹੀ, ਪੰਨਾ 939.
51. ਉਹੀ, ਪੰਨਾ 943
52. ਗੁਰੂ ਗ੍ਰੰਥ ਸਾਹਿਬ, ਪੰਨਾ 943.
53. ਉਹੀ, ਪੰਨਾ 943.
54. ਉਹੀ, ਪੰਨਾ 930
55. ਉਹੀ, ਪੰਨਾ 929-30
56. ਉਹੀ, ਪੰਨਾ 931.

57. ਗੁਰੂ ਗ੍ਰੰਥ ਸਾਹਿਬ, ਪੰਨਾ 931.
58. ਉਹੀ, ਪੰਨਾ 917
59. ਉਹੀ, ਪੰਨਾ 920
60. ਉਹੀ, ਪੰਨਾ 922
61. ਉਹੀ, ਪੰਨਾ 921.
62. ਉਹੀ, ਪੰਨਾ 921
63. ਉਹੀ, ਪੰਨਾ 998
64. ਉਹੀ, ਪੰਨਾ 463.
65. ਉਹੀ, ਪੰਨਾ 918
66. ਉਹੀ, ਪੰਨਾ 917.
67. ਉਹੀ, ਪੰਨਾ 918
68. ਉਹੀ, ਪੰਨਾ 918
69. ਉਹੀ, ਪੰਨਾ 921
70. ਉਹੀ, ਪੰਨਾ 922.
71. ਉਹੀ, ਪੰਨਾ 922
72. ਉਹੀ, ਪੰਨਾ 918
73. ਉਹੀ, ਪੰਨਾ 920.
74. ਉਹੀ, ਪੰਨਾ 918.
75. ਉਹੀ, ਪੰਨਾ 921

## ਅਧਿਆਇ ਚੌਥਾ

# ਆਧੁਨਿਕਤਾ ਦਾ ਸਰੂਪ : ਗੁਰੂ ਗ੍ਰੰਥ ਸਾਹਿਬ

ਭਾਰਤੀ ਸਭਿਅਤਾ ਦੇ ਇਤਿਹਾਸ ਨੂੰ ਜੇਕਰ ਥੋੜੀ ਨੀਝ ਲਾ ਕੇ ਵੇਖਿਆ ਜਾਵੇ ਤਾਂ ਅਸੀਂ ਸਹਿਜੇ ਹੀ ਅਨੁਮਾਨ ਲਗਾ ਸਕਦੇ ਹਾਂ ਕਿ ਭਾਰਤਵਾਸੀਆਂ ਦੀ ਸੋਚ ਮੁੱਢ ਕਦੀਮਾਂ ਤੋਂ ਹੀ ਥੋੜ੍ਹੀ ਉਲਾਰ ਬਿਰਤੀ ਵਾਲੀ ਰਹੀ ਹੈ। ਇੱਥੇ ਆਤਮ ਗਿਆਨੀ ਅਤੇ ਅਧਿਆਤਮ ਦੇ ਸਮੁੰਦਰਾਂ ਵਿਚ ਵੱਖਰੇ-ਵੱਖਰੇ ਤਰੀਕਿਆਂ ਨਾਲ ਟੁਭੀਆਂ ਲਾਉਣ ਵਾਲੇ ਤਾਂ ਬਹੁਤ ਹੋਏ ਹਨ ਪਰੰਤੂ ਪਦਾਰਥਕ ਜਗਤ ਨੂੰ ਹਮੇਸ਼ਾ ਇੱਥੇ ਮਾੜੀ ਨਜ਼ਰ ਨਾਲ ਹੀ ਵੇਖਿਆ ਗਿਆ ਹੈ ਅਤੇ ਪਦਾਰਥਵਾਦੀਆਂ ਦੀ ਰੱਜ ਕੇ ਨਿੰਦਾ ਕੀਤੀ ਗਈ ਹੈ। ਨਤੀਜਾ ਇਹ ਨਿਕਲਿਆ ਹੈ ਕਿ ਅਧਿਆਤਮਿਕ ਦੇ ਅਨੇਕਾਂ ਗ੍ਰੰਥ ਇੱਥੇ ਤਿਆਰ ਕੀਤੇ ਗਏ ਅਤੇ ਉਨ੍ਹਾਂ ਦੀਆਂ ਗੁੱਥੀਆਂ ਨੂੰ ਸੁਲਝਾਉਣ ਸਮਝਾਉਣ ਵਾਸਤੇ ਅਨੇਕਾਂ ਟੀਕਾਵਾਂ, ਭਾਸ਼ ਇਤਿਆਦਿ ਰਚੇ ਗਏ ਪਰੰਤੂ ਸਰੀਰ ਨੂੰ ਸਮਝਣ ਦੀ ਬਹੁਤ ਘਟ ਕੋਸ਼ਿਸ਼ ਕੀਤੀ ਗਈ। ਮੱਧਯੁਗ ਦੇ ਯੋਗੀਆਂ ਨੇ ਇਸ ਵੱਲ ਬੇਸ਼ਕ ਧਿਆਨ ਦਿੱਤਾ ਅਤੇ ਉਨ੍ਹਾਂ ਦੀਆਂ ਅਨੇਕਾਂ ਸੰਪਰਦਾਵਾਂ ਵੀ ਹੋਂਦ ਵਿਚ ਆਈਆਂ ਜਿਨ੍ਹਾਂ ਵਿਚੋਂ ਕਈ ਸੰਪਰਦਾਵਾਂ ਸਰੀਰ ਨਾਲ ਸੰਬੰਧਿਤ ਨਾੜੀਆਂ, ਹਵਾਵਾਂ ਅਤੇ ਸਰੀਰ ਨੂੰ ਅਮਰ ਕਰ ਦੇਣ ਵਾਲੇ ਰਸ ਰਸਾਇਣਾਂ ਦੀ ਖੋਜ ਵਿਚ ਲਗੀਆਂ ਰਹੀਆਂ ਪਰੰਤੂ ਇਨ੍ਹਾਂ ਦਾ ਵੀ ਵਿਗਿਆਨਿਕ ਦ੍ਰਿਸ਼ਟੀਕੋਣ ਪੂਰੀ ਤਰ੍ਹਾਂ ਉਭਾਰ ਵਿਚ ਨਹੀਂ ਆ ਸਕਿਆ ਅਤੇ ਜਿੱਥੇ ਯੋਗੀ ਇਕ ਪਾਸੇ ਆਪਣੇ ਆਪ ਨੂੰ ਸਰਵਸ੍ਰੇਸ਼ਠ ਸਮਝਣ ਲਗ ਪਏ ਉੱਥੇ ਨਾਲ ਹੀ ਨਾਲ ਯੋਗਿਕ ਕਿਰਿਆਵਾਂ ਦਾ ਰੁਖ ਵੈਸ਼ਨਵ ਧਰਮ ਦੇ ਪ੍ਰਭਾਵ ਹੇਠ ਉਨ੍ਹਾਂ ਨੇ ਫਿਰ ਅਧਿਆਤਮ ਵਲ ਹੀ ਮੋੜ ਦਿੱਤਾ। ਪੂਰਨ ਰੂਪ ਵਿਚ ਵਿਗਿਆਨਿਕ ਦ੍ਰਿਸ਼ਟੀਕੋਣ ਉਤਪੰਨ ਨਹੀਂ ਹੋ ਸਕਿਆ ਜਿਹੜਾ ਕਿ ਮਧੱਯੁਗ ਤੋਂ ਬਾਅਦ ਆਧੁਨਿਕ ਯੁੱਗ ਦੀ ਮੰਗ ਸੀ। ਦੂਜੇ ਪਾਸੇ ਪੱਛਮੀ ਦੇਸਾਂ ਵਿਚ ਜਿੱਥੇ ਸਰੀਰ ਨੂੰ ਹੀ ਪ੍ਰਮੁੱਖਤਾ ਦਿੱਤੀ ਗਈ ਅਤੇ ਵਿਅਕਤੀਗਤ ਸਰੀਰ ਦੀਆਂ ਲੋੜਾਂ ਨੂੰ ਧਿਆਨ ਵਿਚ ਰੱਖ ਕੇ ਕਈ ਕਿਸਮ ਦੀਆਂ ਵਿਗਿਆਨਿਕ ਖੋਜਾਂ ਹੋਈਆਂ ਜਿਨ੍ਹਾਂ ਰਾਹੀ ਜਿੱਥੇ ਸਰੀਰ ਦੀਆਂ ਸਮਰੱਥਾਵਾਂ ਦੀ ਜਾਣਕਾਰੀ ਮਿਲੀ ਉੱਥੇ ਨਾਲ ਹੀ ਨਾਲ ਸਰੀਰ ਨੂੰ ਸੁੱਖ ਦੇਣ ਲਈ ਅਨੇਕਾਂ ਪ੍ਰਕਾਰ ਦੇ ਸਾਜੋ ਸਮਾਨ ਤਿਆਰ

ਕੀਤੇ ਗਏ। ਹੋਰ ਤਾਂ ਹੋਰ ਕੁਦਰਤੀ ਵਾਤਾਵਰਣ ਨੂੰ ਵੀ ਮਨੁੱਖ ਦੇ ਹੱਕ ਵਿਚ ਵਰਤਣ ਲਈ ਕਈ ਕਿਸਮ ਦੇ ਸਾਧਨ ਤਿਆਰ ਕੀਤੇ ਗਏ ਅਤੇ ਵਿਗਿਆਨ ਪਛੱਮੀ ਦੇਸਾਂ ਵਿਚ ਦਿਨ ਦੂਣੀ ਰਾਤ ਚੌਗੁਣੀ ਤਰੱਕੀ ਕਰਦਾ ਹੋਇਆ ਵਿਅਕਤੀ ਨੂੰ ਅਧਿਆਤਮ ਤੋਂ ਬਹੁਤ ਹੀ ਦੂਰ ਲੈ ਗਿਆ। ਇਸ ਵਿਗਿਆਨਿਕਤਾ ਨੇ ਵਿਅਕਤੀ ਦੀ ਸੋਚ ਬਿਲਕੁਲ ਹੀ ਨਿਜੀ ਸਵਾਰਥ ਤੱਕ ਸੀਮਤ ਕਰ ਦਿੱਤੀ ਅਤੇ ਪੱਛਮੀ ਜਗਤ ਵਿਚ ਰਿਸ਼ਤਿਆਂ ਦੀ ਟੁੱਟ ਭੱਜ ਸ਼ੁਰੂ ਹੋ ਗਈ। ਪਰਿਵਾਰ ਵਰਗੀਆਂ ਸੰਸਥਾਵਾਂ ਨੂੰ ਗਹਿਰਾ ਧੱਕਾ ਲੱਗਾ ਅਤੇ ਉਪਰੋਂ ਉਪਰੋਂ ਖੁਸ਼ਹਾਲ ਦਿੱਸਣ ਵਾਲਾ ਸਮਾਜ ਅੰਦਰੋ ਖੋਖਲਾ ਹੋ ਕੇ ਖੇਰੂੰ ਖੇਰੂੰ ਹੋਣ ਵੱਲ ਅੱਗੇ ਵੱਧਦਾ ਗਿਆ। ਵਿਗਿਆਨ ਦੀ ਇਸ ਉਨਤੀ ਨੇ ਸੁੱਖ ਦੇ ਸਾਧਨ ਤਾਂ ਬਹੁਤ ਦਿੱਤੇ ਪਰ ਇਸ ਸੁੱਖ ਨੇ ਅਨੇਕਾਂ ਵਿਕਰਤੀਆਂ ਵੀ ਪਛੱਮੀ ਸਮਾਜ ਵਿਚ ਪੈਦਾ ਕਰ ਦਿੱਤੀਆਂ। ਇਸਤਰੀ-ਪੁਰਸ਼ ਦਾ ਬਿਨਾਂ ਵਿਆਹ ਕੀਤੇ ਬੱਚੇ ਪੈਦਾ ਕਰਨਾ, ਨਾਲ ਨਾਲ ਰਹਿਣਾ ਅਤੇ ਜਦੋਂ ਜੀਅ ਕਰੇ ਇਕ ਦੂਜੇ ਨੂੰ ਛੱਡ ਕੇ ਲਾਂਭੇ ਹੋ ਜਾਣਾ ਆਮ ਗੱਲ ਹੋ ਗਈ। ਸੁੱਖਾਂ ਦੀ ਚਾਹਤ ਨੇ ਕੁਦਰਤੀ ਵਿਆਹ ਦੀ ਸੰਸਥਾ ਨੂੰ ਤਹਿਸ ਨਹਿਸ ਕਰ ਦਿੱਤਾ ਅਤੇ ਹੁਣ ਹਾਲਾਤ ਇੱਥੋਂ ਤੱਕ ਪੁੱਜ ਗਏ ਹਨ ਕਿ ਇਸਤਰੀ ਪੁਰਸ਼ ਦੀ ਬਜਾਏ ਇਸਤਰੀ ਇਸਤਰੀ ਨਾਲ ਤੇ ਪੁਰਸ਼ ਪੁਰਸ਼ ਨਾਲ ਵਿਆਹ ਦੀ ਗੱਲ ਹੀ ਨਹੀਂ ਕਰ ਰਿਹਾ ਸਗੋਂ ਪੱਛਮੀ ਸਮਾਜ ਇਸਨੂੰ ਕਾਨੂੰਨੀ ਮਾਨਤਾ ਦੇਣ ਦੀ ਹੱਦ ਤੱਕ ਪੁੱਜ ਗਿਆ। ਵਿਗਿਆਨਿਕ ਪ੍ਰਗਤੀ ਨੇ ਵਿਅਕਤੀ ਨੂੰ ਸੁੱਖ ਦੀ ਇਸ ਵਿਕਰਤੀ ਤੱਕ ਪਹੁੰਚਾ ਦਿੱਤਾ ਹੈ ਅਤੇ ਵਿਅਕਤੀ ਇਨ੍ਹਾਂ ਨਿਜ ਨੂੰ ਹੀ ਪ੍ਰਮੁੱਖਤਾ ਦੇਣ ਵਾਲਾ ਹੋ ਗਿਆ ਹੈ ਕਿ ਉਸਦੇ ਸਾਮ੍ਹਣੇ ਸਮਾਜ, ਮਨੁੱਖਤਾ ਜਾਂ ਹੋਰ ਅਜਿਹੇ ਸਰੋਕਾਰਾਂ ਦੇ ਕੋਈ ਅਰਥ ਹੀ ਨਹੀਂ ਰਹਿ ਗਏ ਹਨ। ਇਸ ਘੋਰ ਗਿਰਾਵਟ ਤੋਂ ਅੱਕ ਥੱਕ ਕੇ ਹੁਣ ਉਹ ਸਮਾਜ ਵੀ ਅਧਿਆਤਮ ਵੱਲ ਪਰਤਣ ਦੀ ਕੋਸ਼ਿਸ਼ ਕਰ ਰਿਹਾ ਹੈ ਅਤੇ ਪੂਰਬੀ ਦੇਸਾਂ ਦੇ ਖਾਸ ਕਰਕੇ ਭਾਰਤ ਵਰਗੇ ਦੇਸ ਦੇ ਲੋਕੀ ਵੀ ਅਧਿਆਤਮ ਦੇ ਪਖੰਡ ਨੂੰ ਛੱਡ ਕੇ ਵਿਗਿਆਨਿਕ ਦ੍ਰਿਸ਼ਟੀ ਨੂੰ ਅਪਨਾਉਣ ਦਾ ਯਤਨ ਕਰ ਰਹੇ ਹਨ। ਇੱਥੇ ਇਹ ਆਸ ਕੀਤੀ ਜਾਂਦੀ ਹੈ ਕਿ ਕਿਉਂ ਕਿ ਇੱਥੇ ਹਜ਼ਾਰਾਂ ਸਾਲਾਂ ਤੋਂ ਵਿਅਕਤੀ ਦੇ ਅਧਾਰ ਵਿਚ ਅਧਿਆਤਮ ਰਿਹਾ ਹੈ ਇਸ ਲਈ ਇਸ ਆਧਾਰ ਉੱਤੇ ਉਸਰਿਆ ਹੋਇਆ ਵਿਗਿਆਨਿਕ ਦ੍ਰਿਸ਼ਟੀਕੋਣ ਜਰੂਰ ਸਾਰਿਆ ਲਈ ਲਾਹੇਵੰਦ ਹੋ ਸਕਦਾ ਹੈ।

ਆਧੁਨਿਕ ਵਿਗਿਆਨਿਕ ਸੋਚ ਦੇ ਦੋ ਮੁੱਖ ਧੁਰੇ ਹਨ ਜਿਨ੍ਹਾਂ ਦੁਆਲੇ ਸੁਅਸਥ ਕਦਰਾਂ-ਕੀਮਤਾਂ ਵਾਲੇ ਸਮਾਜ ਦੀ ਜੇਕਰ ਉਸਾਰੀ ਹੋ ਸਕੇ ਤਾਂ ਇਹ ਸਮਾਜ ਸਰਬੱਤ ਦੇ ਭਲੇ ਦੀ ਗੱਲ ਸੋਚਣ ਦੇ ਸਮੱਰਥ ਹੋ ਸਕਦਾ ਹੈ। ਆਧੁਨਿਕ ਯੁੱਗ ਵਿਚ ਯੂਰਪ ਵਿਚ ਅਤੇ ਹੋਰਨਾਂ ਥਾਵਾਂ ਤੇ ਵੀ ਮਾਨਵਵਾਦ ਦੀ ਗੱਲ ਕੀਤੀ ਗਈ ਹੈ ਨਾਲ ਹੀ

ਨਾਲ ਸਾਰੀ ਦੁਨੀਆਂ ਵਿਚ ਸਮਾਜਿਕ ਸਮਾਨਤਾ ਅਤੇ ਸਮਾਜਿਕ ਨਿਆਂ ਦੀ ਗੱਲ ਵੀ ਹੋਈ ਹੈ। ਵਿਕਸਿਤ ਅਣਵਿਕਸਿਤ ਸਾਰੇ ਹੀ ਦੇਸ਼ ਹੁਣ ਵਿਗਿਆਨਿਕ ਦ੍ਰਿਸ਼ਟੀਕੋਣ ਨੂੰ ਅਪਨਾਉਣਾ ਲੋਚਦੇ ਹਨ। ਅੱਜ ਹਰ ਇਕ ਮਨੁੱਖ ਦਾ ਨਜ਼ਰੀਆ ਵਿਗਿਆਨਿਕ ਹੈ। ਹਰ ਗਲ ਵਿਗਿਆਨਿਕ ਦ੍ਰਿਸ਼ਟੀਕੋਣ ਤੋਂ ਵਾਚਦਾ ਹੈ, ਲਿਖਦਾ ਹੈ, ਪੜ੍ਹਦਾ ਹੈ। ਇਸ ਅਧਿਆਇ ਵਿਚ ਅਸੀ ਇਹ ਵਿਚਾਰਨ ਦਾ ਯਤਨ ਕਰਾਂਗੇ ਕਿ 400 ਸਾਲ ਪਹਿਲਾਂ ਰਚੀ ਗਈ ਗੁਰੂ ਗ੍ਰੰਥ ਸਾਹਿਬ ਨਾਮਕ ਮਹਾਨ ਰਚਨਾ ਵਿਚ ਆਧੁਨਿਕ ਯੁੱਗ ਦੇ ਸਰੋਕਾਰਾਂ ਨੂੰ ਕਿਸ ਪ੍ਰਕਾਰ ਗੁਰੂ ਸਾਹਿਬਾਨ ਅਤੇ ਸੰਤਾ ਭਗਤਾਂ ਦੀ ਦੂਰ ਦ੍ਰਿਸ਼ਟੀ ਨੇ ਸਮਝਿਆ ਹੈ ਅਤੇ ਇਨ੍ਹਾਂ ਆਧੁਨਿਕ ਸਮਸਿਆਵਾਂ ਦੇ ਹੱਲ ਉਸ ਮਧੱਯੁਗ ਵਿਚ ਕਿਵੇਂ ਪੇਸ਼ ਕੀਤੇ ਹਨ।

ਸਿੱਖ ਆਧੁਨਿਕ ਪਰਵੇਸ਼ ਦੇ ਸਾਮ੍ਹਣੇ ਕਈ ਨਵੀਆਂ ਸਮੱਸਿਆਵਾਂ ਵੀ ਆ ਖਲੋਤੀਆਂ ਹਨ। 19ਵੀਂ, 20ਵੀਂ ਸਦੀ ਦੀ ਸਭ ਤੋਂ ਵੱਡੀ ਸਮੱਸਿਆ ਮਾਨਵਵਾਦ ਦੇ ਨਾਂ ਹੇਠ ਵਿਅਕਤੀ ਦੇ ਸਾਮ੍ਹਣੇ ਆ ਖੜ੍ਹੀ ਹੋਈ ਹੈ। ਯੂਰਪ ਵਿੱਚੋਂ ਚਲਿਆ ਮਾਨਵਵਾਦ ਦਾ ਸਿਧਾਂਤ ਸਾਰੀ ਦੁਨੀਆਂ ਵਿਚ ਫੈਲਿਆ ਹੋਇਆ ਹੈ ਅਤੇ ਭਾਰਤ ਵੀ ਇਸ ਤੋਂ ਅਛੂਤਾ ਨਹੀਂ ਬਚਿਆ ਹੈ। ਮੋਟੇ ਤੌਰ ਤੇ ਮਾਨਵਵਾਦ ਵਿਚ ਸਭ ਤੋਂ ਵੱਧ ਪ੍ਰਮੁੱਖਤਾ ਵਿਅਕਤੀ ਨੂੰ ਦਿੱਤੀ ਜਾਂਦੀ ਹੈ ਅਤੇ ਵਿਅਕਤੀ ਦੀਆਂ ਇਛਾਵਾਂ ਦੇ ਰਾਹ ਵਿਚ ਹਰ ਕਿਸਮ ਦੀ ਰੁਕਾਵਟ ਨੂੰ ਦੂਰ ਕਰਨ ਦੀ ਪੂਰੀ ਖੁੱਲ੍ਹ ਹੈ। ਇਸ ਸਿਧਾਂਤ ਦੇ ਅੰਤਰਗਤ ਇਤਨਾ ਸਵੈ-ਸੰਪੂਰਨ ਹੋਣ ਦੇ ਆਹਰ ਵਿਚ ਲਗਾ ਹੋਇਆ ਹੈ ਕਿ ਉਸ ਦੇ ਸਾਮ੍ਹਣੇ ਸਮਾਜ ਨਾ ਦੀ ਚੀਜ਼ ਦਾ ਕੋਈ ਮਹੱਤਵ ਨਹੀਂ ਰਹਿੰਦਾ। ਮਾਨਵਵਾਦ ਦੇ ਸਿਧਾਂਤ ਨੂੰ ਮੰਨਣ ਨਾਲ ਵਿਅਕਤੀ ਨੂੰ ਆਪਣੇ ਸੁਖ ਸਾਧਨਾਂ ਲਈ ਹਰ ਪ੍ਰਕਾਰ ਦਾ ਕੰਮ ਕਰਨ ਦੀ ਖੁਲ੍ਹ ਹੈ ਅਤੇ ਆਪਣੇ ਉਦੇਸ਼ ਦੀ ਪੂਰਤੀ ਲਈ ਉਹ ਕਿਸੇ ਦੀ ਪਰਵਾਹ ਨਹੀਂ ਕਰਦਾ। ਇਸ ਦੇ ਚੰਗੇ ਸਿੱਟੇ ਤਾਂ ਇਹ ਨਿਕਲੇ ਹਨ ਕਿ ਭੌਤਿਕ ਉਨਤੀ ਤਾਂ ਬੇਸ਼ੁਮਾਰ ਹੋਈ ਹੈ ਪਰੰਤੂ ਸਮਾਜ ਦੀ ਇਕਾਈ ਮਨੁੱਖ ਨੇ ਸਮਾਜ ਨੂੰ ਹੀ ਤੋੜ ਭੰਨ ਕੇ ਤਹਿਸ ਨਹਿਸ ਕਰ ਦਿੱਤਾ ਹੈ। ਇਕ ਦੂਸਰੇ ਪ੍ਰਤੀ ਦਿਲੀ ਹਮਦਰਦੀ ਜਾਂ ਇਕ ਦੂਸਰੇ ਦੇ ਦੁੱਖ ਸੁੱਖ ਵਿਚ ਸ਼ਾਮਲ ਹੋਣ ਦੀ ਭਾਵਨਾ ਜਾਂ ਦੂਸਰੇ ਦੀ ਸਹੂਲਤ ਲਈ ਆਪਣੀ ਥੋੜ੍ਹੀ ਜਿਹੀਂ ਵੀ ਕੁਰਬਾਨੀ ਕਰਨਾ ਵਿਅਕਤੀ ਲਈ ਹੁਣ ਅਸੰਭਵ ਹੋ ਗਿਆ ਹੈ। ਨਤੀਜੇ ਵਜੋਂ ਆਉਣ ਵਾਲੀਆਂ ਪੀੜ੍ਹੀਆਂ ਨੇ ਵੀ ਇਸ ਤਰ੍ਹਾਂ ਦਾ ਰੁਖ ਅਖ਼ਤਿਆਰ ਕਰਦੇ ਹੋਏ ਆਪਣੇ ਆਪ ਨੂੰ ਪੂਰੀ ਤਰ੍ਹਾਂ ਬੰਧਨ ਅਤੇ ਅਨੁਸ਼ਾਸਨ ਤੋਂ ਰਹਿਤ ਕਰ ਦਿੱਤਾ। ਪਰਿਵਾਰਾਂ ਨੂੰ ਟੁੱਟਣ ਤੋਂ ਬਚਾਉਣ ਲਈ ਕੀਤੇ ਗਏ ਸਾਰੇ ਉਪਰਾਲੇ ਲਗਭਗ ਨਿਰਾਸ਼ਾਜਨਕ ਹੀ ਰਹੇ। ਬੱਚਿਆਂ ਨੇ ਵੀ ਮਾਤਾ ਪਿਤਾ ਨੂੰ ਪਹਿਚਾਨਣਾ ਬੰਦ ਕਰ ਦਿੱਤਾ ਹੈ ਕਿਉਂਕਿ

ਵਿਅਕਤੀਵਾਦੀ ਰੁਚੀ ਨੇ ਮਾਤਾ ਪਿਤਾ ਨੂੰ ਕਦੇ ਵੀ ਬੱਚਿਆਂ ਦੇ ਲਾਗੇ ਨਹੀਂ ਬਹਿਣ ਦਿੱਤਾ। ਪਛੱਮੀ ਦੇਸਾਂ ਵਿਚ 15-16 ਸਾਲ ਦਾ ਬੱਚਾ ਆਮ ਤੌਰ ਤੇ ਘਰ ਵਿਚ ਘੁਟਣ ਮਹਿਸੂਸ ਕਰਦਾ ਹੈ ਅਤੇ ਉਹ ਇਕੱਲਾ ਰਹਿਣਾ ਵੱਧ ਪਸੰਦ ਕਰਦਾ ਹੈ ਅਤੇ ਮਾਤਾ-ਪਿਤਾ ਦੇ ਪਿਆਰ ਦੀ ਕੋਈ ਵੀ ਤੰਦ ਉਸਦੇ ਚਾਰ ਚੁਫ਼ੇਰੇ ਨਹੀਂ ਹੁੰਦੀ ਜਿਹੜੀ ਉਸਨੂੰ ਆਵਾਰਾ ਪਸ਼ੂ ਵਾਂਗ ਭਟਕਣ ਤੋਂ ਬਚਾ ਸਕੇ। ਨਤੀਜੇ ਸਾਹਮਣੇ ਹਨ ਇਸਤਰੀ-ਪੁਰਸ਼ ਦੇ ਵਿਆਹ ਦੀ ਸੰਸਥਾ ਤਾਂ ਪਹਿਲਾਂ ਹੀ ਫੇਲ੍ਹ ਹੋ ਚੁਕੀ ਹੈ ਹੁਣ ਵਿਆਹ ਦੇ ਨਾਮ ਤੇ ਕਈ ਕਿਸਮ ਦੀ ਵਿਕਰਤੀਆਂ ਦੀਆਂ ਖ਼ਬਰਾਂ ਆਮ ਪੜ੍ਹਨ ਤੇ ਸੁਣਨ ਵਿਚ ਆਉਦੀਆਂ ਰਹਿੰਦੀਆਂ ਹਨ। ਧੰਨ ਦੌਲਤ ਇਤਨੀ ਇਕੱਠੀ ਹੋ ਗਈ ਹੈ ਕਿ ਉਹ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਦਾਨ ਦੇ ਦਿਖਾਵੇ ਦੇ ਰੂਪ ਵਿਚ ਖਰਚ ਤਾਂ ਕੀਤੀ ਜਾ ਸਕਦੀ ਹੈ ਪਰੰਤੂ ਉਸ ਵਿਚ ਕੋਈ ਦਿਲੀ ਲਗਾਅ ਜਾਂ ਪਿਆਰ ਵਾਲੀ ਬਿਲਕੁਲ ਹੀ ਭਾਵਨਾ ਨਾ ਹੋ ਕੇ ਦੂਸਰੇ ਵਿਚ ਹੀਨ ਭਾਵਨਾ ਜਗਾਉਣ ਦੀ ਵੱਧ ਸਮੱਰਥਾ ਰਖਦੀ ਹੈ। ਮਾਨਵਵਾਦ ਦਾ ਇਹ ਭਿਆਨਕ ਰੂਪ ਸੰਸਾਰ ਨੂੰ ਨਸ਼ਟ ਕਰਨ ਵਿਚ ਇਕ ਹੋਰ ਤਰੀਕੇ ਨਾਲ ਵੀ ਸਹਾਈ ਹੋ ਰਿਹਾ ਹੈ। ਸੁਖ ਸਾਧਨਾਂ ਦੀ ਦੌੜ ਨੇ ਵਿਅਕਤੀ ਨੂੰ ਇਤਨਾ ਅੰਨ੍ਹਾ ਬਣਾ ਦਿੱਤਾ ਹੈ ਕਿ ਆਪਣੇ ਲਾਭ ਲਈ ਵਿਅਕਤੀ ਜੰਗਲਾਂ ਨੂੰ ਕੱਟ ਕੇ ਪਹਾੜਾਂ ਨੂੰ ਤੋੜ ਕੇ ਹਰ ਕਿਸਮ ਦੀ ਬਨਸਪਤੀ ਨੂੰ ਧਰਤੀ ਤੋਂ ਨਸ਼ਟ ਕਰਕੇ ਧਰਤੀ ਰੂਪੀ ਮਾਂ ਨੂੰ ਨੰਗਿਆਂ ਕਰਨ ਵਿਚ ਵੀ ਜਰਾ ਜਿਨ੍ਹਾਂ ਗੁਰੇਜ ਨਹੀਂ ਕਰ ਰਿਹਾ। ਉਹ ਧਰਤੀ ਜਿਸਨੂੰ ਮਨੁੱਖੀ ਮਾਂ ਦੇ ਰੂਪ ਵਿਚ ਵੇਖਿਆ ਜਾਂਦਾ ਰਿਹਾ ਹੈ ਪਰ ਅੱਜ ਮਨੁੱਖ ਧਰਤੀ ਨੂੰ ਕੇਵਲ ਆਪਣੇ ਨਿਜ ਵਾਸਤੇ ਬਣੀ ਬੇਜ਼ਾਨ ਵਸਤੂ ਹੀ ਸਮਝਣ ਲਗ ਪਿਆ ਹੈ। ਬੇਸ਼ਕ ਦੇਸ਼ਾਂ ਦੇ ਕੁਝ ਹਿਸਿਆਂ ਵਿਚ ਧਰਤੀ ਨੂੰ 'ਮਾਤਾ ਧਰਤਿ ਮਹਤੁ' ਦੇ ਰੂਪ ਵਿਚ ਜਾਣਿਆ ਜਾਂਦਾ ਹੈ ਪਰੰਤੂ ਵਿਅਕਤੀ ਦੇ ਵਿਅਕਤੀਪਨ ਨੇ ਇਸ ਭਾਵਨਾ ਨੂੰ ਲਗਪਗ ਖਤਮ ਕਰ ਦਿੱਤਾ ਹੈ। ਆਧੁਨਿਕਤਾ ਦਾ ਸਰੂਪ : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਪਵਨ ਨੂੰ ਗੁਰੂ ਅਤੇ ਪਾਣੀ ਨੂੰ ਪਿਤਾ ਕਿਹਾ ਉੱਥੇ ਇਸ ਵਿਸ਼ਾਲ ਧਰਤੀ ਨੂੰ ਮਾਤਾ ਕਿਹਾ ਹੈ :

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ।।
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ।।[1]

ਧੀਰਜਤਾ ਦੀ ਪ੍ਰਤੀਕ ਧਰਤੀ ਬਾਰੇ ਗੁਰੂ ਅਰਜਨ ਦੇਵ ਜੀ ਬ੍ਰਹਮ ਗਿਆਨੀ ਨੂੰ ਧੀਰਜ ਵਾਲੇ ਸੁਭਾਅ ਧਰਤੀ ਨਾਲ ਤੁਲਨਾ ਦਿੰਦੇ ਹਨ :

ਬ੍ਰਹਮ ਗਿਆਨੀ ਕੈ ਧੀਰਜੁ ਏਕ ।।
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ।।[2]

ਜਪੁ ਬਾਣੀ ਵਿਚ ਵੀ ਗੁਰੂ ਨਾਨਕ ਦੇਵ ਨੇ ਧਰਤੀ ਨੂੰ ਧਰਮਸਾਲ ਦਾ ਰੂਪ ਕਿਹਾ ਹੈ, ਧਰਮ ਕਮਾਉਣ ਦਾ ਸਥਾਨ ਕਿਹਾ ਹੈ। ਡਾ. ਜੋਧ ਸਿੰਘ ਆਪਣੀ ਪੁਸਤਕ ਸਿਖ ਭਗਤੀ : ਸਰੂਪ ਤੇ ਆਧਾਰ ਵਿਚ ''ਗੁਰਬਾਣੀ ਦੀ ਰੋਸ਼ਨੀ ਵਿਚ: ਚੌਗਿਰਦਾ ਬੋਧ'' ਲੇਖ ਵਿਚ ਲਿਖਦੇ ਹਨ ਕਿ ''ਮਨੁੱਖ ਤੋਂ ਵਿਕਾਸ ਦੀ ਸਭ ਤੋਂ ਉੱਚੀ ਪਧੱਰ ਤੇ ਹੋਣ ਦੇ ਨਾਤੇ ਇਹ ਉਮੀਦ ਕੀਤੀ ਜਾਂਦੀ ਹੈ ਕਿ ਉਹ ਆਪਣੇ ਨਾਲ ਦੇ ਸਭਿਆਚਾਰਾਂ, ਸਿਰਜਣ ਕਿਰਿਆਵਾਂ ਅਤੇ ਦੂਸਰੀਆਂ ਸ਼੍ਰੇਣੀਆਂ ਦੇ ਜੀਵਾਂ ਪ੍ਰਤੀ ਜਿਆਦਾ ਸੰਵੇਦਨਸ਼ੀਲ ਹੋਵੇ। ਮਨੁੱਖ ਦੀ ਧਾਰਮਿਕ ਸੂਝ ਉਸ ਨੂੰ ਘੱਟ ਵਿਕਸਿਤ ਪਸ਼ੂਆਂ ਦੀ ਪਧੱਰ ਤੋਂ ਉੱਚਾ ਦਰਸਾਉਂਦੀ ਹੈ ਪਰੰਤੂ ਦਰਅਸਲ ਇਹੀ ਕਾਰਨ ਹੈ ਕਿ ਮਨੁੱਖ ਨੂੰ ਦੂਜਿਆਂ ਪ੍ਰਤੀ ਵੱਧ, ਨੈਤਿਕ, ਦਿਆਲੂ ਅਤੇ ਜ਼ੁੰਮੇਵਾਰ ਹੋਣਾ ਚਾਹੀਦਾ ਹੈ। ਧਰਤੀ ਮਾਂ ਦੀ ਗੋਦ ਵਿਚ ਕੋਈ ਵਿਸ਼ੇਸ਼ ਰੂਪ ਵਿਚ ਚਹੇਤਾ ਬੱਚਾ ਨਹੀਂ ਹੈ, ਸਾਰੇ ਬਰਾਬਰ ਹਨ ਪਰੰਤੂ ਜਿਵੇਂ ਅਸੀ ਪਿਛਲੀਆਂ ਕੁਝ ਸਦੀਆਂ ਤੋਂ ਕਰਦੇ ਚਲੇ ਆ ਰਹੇ ਹਾਂ ਅਤੇ ਹੁਣ ਵੀ ਰਹਿਣ ਦੇ ਹਾਲਾਤਾਂ ਨੂੰ ਬਰਬਾਦ ਕਰਕੇ, ਜੰਗਲਾਂ ਨੂੰ ਸਾਫ ਕਰਕੇ ਅਤੇ ਮਨ ਪਰਚਾਵੇ ਲਈ ਸ਼ਿਕਾਰ ਖੇਡ ਕੇ ਅਨੇਕਾਂ ਅਮੋਲਕ ਜੀਵਾਂ ਦੀਆਂ ਨੇਸਲਾਂ ਨੂੰ ਮੁਕਾਈ ਜਾ ਰਹੇ ਹਾਂ, ਇਹ ਕੋਈ ਅਸੰਭਵ ਗੱਲ ਨਹੀਂ ਹੋਵੇਗੀ ਕਿ ਇਹ ਧਰਤੀ ਇਕ ਦਿਨ ਆਪਣੇ ਉੱਤੇ ਵੱਸਣ ਵਾਲੇ ਲੋਕਾਂ ਨਾਲ ਪੂਰੀ ਤਰ੍ਹਾਂ ਰੁੱਸ ਜਾਏ ਅਤੇ ਇਨ੍ਹਾਂ ਵਸਨੀਕਾਂ ਤੋਂ ਬਗੈਰ ਹੀ ਰਹਿਣਾ ਜ਼ਿਆਦਾ ਪਸੰਦ ਕਰਨ ਲਗ ਜਾਏ। ਮਨੁੱਖ ਦੀ ਸੁੰਘੜਵੀਂ ਸੋਚ ਨੇ ਧਰਤੀ ਦੀ ਵਿਸ਼ਾਲਤਾ ਨੂੰ ਛੋਟੇ ਰੂਪ ਵਿਚ ਲੈ ਲਿਆ ਹੈ। ਮਨੁੱਖ ਦੀ ਛੋਟੀ ਸੋਚ ਮਾਨਵਵਾਦ ਦੇ ਘੇਰੇ ਤਕ ਹੀ ਸੀਮਿਤ ਰਹਿ ਗਈ ਹੈ ਪਰ ਆਧੁਨਿਕ ਸੋਚ ਨੂੰ ਸੈਂਕੜੇ ਸਾਲ ਪਹਿਲਾਂ ਹੀ ਗੁਰੂ ਗ੍ਰੰਥ ਸਾਹਿਬ ਵਿਚ ਆਪਣੇ ਚਿੰਤਨ ਦਾ ਵਿਸ਼ਾ ਬਣਾਇਆ ਹੈ। ਜੇਕਰ ਇਸ ਮਹਾਨ ਗ੍ਰੰਥ ਨੂੰ ਘੋਖੀਏ, ਪੜਚੋਲੀਏ ਤਾਂ ਮਨੁੱਖ ਦੀ ਕੇਵਲ ਆਪਣੇ ਤੱਕ ਸੀਮਿਤ ਮਾਨਵਵਾਦੀ ਸੋਚ ਨ ਰਹਿ ਕੇ ਮਾਨਵਤਾਵਾਦ ਵਿਚ ਬਦਲ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਅੰਦਰੂਨੀ ਸੰਰਚਨਾ ਹੀ ਇਹ ਦਰਸਾਉਂਦੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਅਤੇ ਹੋਰ ਗੁਰੂ ਸਾਹਿਬਾਨ ਨੇ ਆਪਣੀਆਂ ਬਾਣੀਆਂ ਵਿਚ ਕਿਧਰੇ ਵੀ ਜਾਤਵਾਦ ਅਤੇ ਊਚ-ਨੀਚ ਨੂੰ ਉਚਿਤ ਨਹੀਂ ਠਹਿਰਾਇਆ ਸਗੋਂ ਗੁਰੂ ਨਾਨਕ ਦੇਵ ਜੀ ਨੇ ਜੋਰ ਦੇ ਕੇ ਇਸ ਤੱਥ ਨੂੰ ਸਮਝਾਇਆ ਕਿ ਜਿੱਥੇ, ਅਖੌਤੀ ਨੀਚ ਵਸਦੇ ਹਨ, ਹੇ ਪ੍ਰਭੂ ! ਤੇਰੀ ਬਖਸ਼ਸ਼ ਵੀ ਉੱਥੇ ਹੀ ਵਸਦੀ ਹੈ। ਆਪਣੇ ਆਪ ਨੂੰ ਨੀਚ ਕਹਿਣ ਵਿਚ ਗੁਰੂ ਨਾਨਕ ਦੇਵ ਜੀ ਨੂੰ ਕੁਝ ਵੀ ਬੁਰਾ ਮਹਿਸੂਸ ਨਹੀਂ ਹੋਇਆ ਕਿਉਂਕਿ ਕਿ ਉਨ੍ਹਾਂ ਨੇ ਦੇਸ ਦੇਸਾਂਤਰਾਂ ਵਿਚ ਘੁੰਮ ਫਿਰ ਕੇ ਇਹ ਦੇਖ ਲਿਆ ਸੀ ਕਿ ਸਾਰੀ ਭਾਰਤੀ ਜਨਤਾ ਵਿਚ 85%

ਤੋਂ 90% ਤੱਕ ਲੋਕ ਅਖੌਤੀ ਨੀਚ ਜਾਤਾਂ ਨਾਲ ਹੀ ਸੰਬੰਧਿਤ ਕਰ ਦਿੱਤੇ ਗਏ ਹਨ। ਕੇਵਲ 10-15% ਅਖੌਤੀ ਉੱਚੀ ਜਾਤ (ਬ੍ਰਾਹਮਣ) ਪਰੰਪਰਾ ਨਾਲ ਸੰਬੰਧਿਤ ਹਨ ਅਤੇ ਉਹ ਆਪਣੇ ਸੁਖ ਸਾਧਨਾ ਲਈ ਆਮ ਲੋਕਾਂ ਦਾ ਸ਼ੋਸ਼ਣ ਕਰਨ ਵਿਚ ਮਾਹਿਰ ਹੋ ਗਏ ਹਨ। ਗੁਰੂ ਨਾਨਕ ਦੇਵ ਜੀ ਬੇਸ਼ਕ ਉੱਚੀ ਕੁਲ ਪਰੰਪਰਾ ਵਿਚੋਂ ਸਨ ਪਰੰਤੂ ਉਨ੍ਹਾਂ ਨੇ ਸਪਸ਼ਟ ਕਿਹਾ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ।।
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ।।[3]

ਕੇਵਲ ਇਹ ਸਿਧਾਂਤਕ ਵਾਕ ਕਿਹਾ ਹੀ ਨਹੀਂ ਸਗੋਂ ਜਾਤ-ਪਾਤ ਅਤੇ ਧਰਮ ਦੇ ਵਿਤਕਰੇ ਤੋਂ ਬਹੁਤ ਉਪਰ ਉੱਠ ਕੇ ਉਨ੍ਹਾਂ ਸੰਤਾਂ ਮਹਾਂਤਮਾਵਾਂ ਸੂਫੀ ਦਰਵੇਸ਼ਾਂ ਦੀ ਬਾਣੀ ਇੱਕਤਰ ਕੀਤੀ ਜਿਨ੍ਹਾਂ ਨੇ ਕਿਸੇ ਵੀ ਸਮੇਂ ਸੱਚ ਦਾ ਹੋਕਾ ਦਿੱਤਾ ਸੀ। ਅਸੀ ਵੇਖਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਜੈ ਦੇਵ ਬੰਗਾਲ ਦਾ ਵਸਨੀਕ ਹੈ ਅਤੇ ਅਖੌਤੀ ਉਚੀ ਜਾਤ ਨਾਲ ਸੰਬੰਧਿਤ ਹੈ ਉੱਥੇ ਹੀ ਭਗਤ ਰਵੀਦਾਸ, ਭਗਤ ਕਬੀਰ ਅਤੇ ਭਗਤ ਨਾਮਦੇਵ ਆਦਿ ਦੀਆਂ ਬਾਣੀਆਂ ਵੀ ਉਨ੍ਹਾਂ ਕੇ ਇਕੱਠੀਆਂ ਕੀਤੀਆਂ ਜਿਹੜੇ ਕਿ ਬਨਾਰਸ, ਅਤੇ ਮਹਾਂਰਾਸ਼ਟਰ ਆਦਿ ਨਾਲ ਸੰਬੰਧਿਤ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਹੁੰਚੇ ਹੋਏ ਅਤੇ ਗੁਣਵਾਨ ਮੁਸਲਮਾਨ ਫ਼ਕੀਰਾਂ ਦਾ ਵੀ ਪੂਰਾ ਸਨਮਾਨ ਕੀਤਾ ਗਿਆ ਅਤੇ ਅਸੀ ਦੇਖਦੇ ਹਾਂ ਕਿ ਸ਼ੇਖ ਫਰੀਦ, ਸ਼ੇਖ ਭੀਖਣ, ਬਲਵੰਡ ਆਦਿ ਦੀਆਂ ਰਚਨਾਵਾਂ ਵੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ। ਮਾਨਤਾਵਾਦ ਦਾ ਇਸ ਤੋਂ ਅੱਛਾ ਉਦਾਹਰਨ ਸ਼ਾਇਦ ਹੀ ਕਿਧਰੇ ਹੋਰ ਮਿਲ ਸਕੇ। ਗੁਰੂ ਗ੍ਰੰਥ ਸਾਹਿਬ ਦੇ ਮਾਨਵਤਾਵਾਦ ਕਾਰਨ ਹੀ ਪੰਜਾਬ ਨਿਵਾਸੀਆਂ ਨੇ ਪ੍ਰਾਂਤਵਾਦ ਅਤੇ ਹੋਰ ਛੋਟੀਆਂ ਛੋਟੀਆਂ ਸੋਚਾਂ ਨੂੰ ਕਢ ਕੇ ਗੁਰੂ ਨਾਨਕ ਦੀ ਸੋਚ ਨੂੰ ਅਪਨਾਇਆ ਅਤੇ ਉਸੇ ਤਰ੍ਹਾਂ ਹੀ ਆਪਣੇ ਹਿਰਦੇ ਨੂੰ ਵਿਸ਼ਾਲ ਬਣਾਉਣ ਦਾ ਯਤਨ ਕੀਤਾ ਜਿਸ ਤਰ੍ਹਾਂ ਗੁਰੂ ਨਾਨਕ ਨੇ ਉਪਦੇਸ਼ ਦਿੱਤਾ ਸੀ। ਅਸੀ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਬਾਬਰ ਦੇ ਪਹਿਲੇ ਹਮਲੇ ਵਿਚ ਪੰਜਾਬ ਦੇ ਧੁਰ ਪੱਛਮ ਵਿਚ ਐਮਨਾਬਾਦ ਵਿਖੇ ਗੁਰੂ ਨਾਨਕ ਦੇਵ ਜੀ ਨੇ ਉਸ ਹਮਲੇ ਨੂੰ ਆਪਣੀ ਅਖੀਂ ਦੇਖਿਆ ਸੀ ਇਸ ਹਮਲੇ ਦੀ ਗਾਥਾ ਬਾਬਰ ਬਾਣੀ ਦੇ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਬਾਬਰ ਬਾਣੀ ਦੀਆਂ ਪੰਕਤੀਆਂ ਨੂੰ ਪੜ ਕੇ ਹੈਰਾਨੀ ਹੁੰਦੀ ਹੈ ਕਿ ਹਮਲਾ ਪੰਜਾਬ ਦੇ ਧੁਰ ਪਛੱਮ ਵਾਲੇ ਕੋਨੇ ਤੇ ਹੋ ਰਿਹਾ ਹੈ ਪਰੰਤੂ ਗੁਰੂ ਨਾਨਕ ਦੇਵ ਜੀ ਉਸ ਹਮਲੇ ਨੂੰ ਸਾਰੇ ਹਿੰਦੁਸਤਾਨ ਤੇ ਹੋਇਆ ਹਮਲਾ ਤਸੱਵਰ ਕਰਦੇ ਹਨ ਅਤੇ ਇਹ ਕਿਹਾ ਜਾ ਸਕਦਾ ਹੈ ਕਿ ਹਿੰਦੁਸਤਾਨ ਸ਼ਬਦ ਕੇਵਲ ਅਤੇ ਕੇਵਲ ਗੁਰੂ ਨਾਨਕ ਦੇਵ ਜੀ ਨੇ ਹੀ ਮੱਧਯੁਗ ਵਿਚ ਪਹਿਲੀ ਵਾਰ ਆਪਣੀਆਂ ਰਚਨਾਵਾਂ ਵਿਚ

ਵਰਤਿਆ ਹੈ। ਭਿੰਨ ਵਿਚਾਰਧਾਰਾ, ਭਿੰਨ ਪ੍ਰਕਾਰ ਦੀ ਸੰਸਕ੍ਰਿਤੀ ਹੋਣ ਦੇ ਬਾਵਜੂਦ ਵੀ ਉਹ ਭਾਰਤ ਵਿਚ ਵੱਸਦੀ ਮਨੁੱਖਤਾ ਨਾਲ ਆਪਣੀ ਪੂਰੀ ਸਾਂਝ ਬਣਾਈ ਰਖਣ ਵਾਲੇ ਮਹਾਨ ਚਿੰਤਕ ਸਨ। ਗੁਰੂ ਗ੍ਰੰਥ ਸਾਹਿਬ ਦੇ ਇਸ ਮਾਨਵਤਾਵਾਦ ਨੂੰ ਜਿੱਥੇ ਗੁਰੂ ਅਰਜਨ ਦੇਵ ਜੀ ਨੇ ''ਬਿਸਰਿ ਗਈ ਸਭ ਤਾਤਿ ਪਰਾਈ''।[4] ਕਹਿ ਕੇ ਅੱਗੇ ਵਧਾਇਆ ਉੱਥੇ ਅਸੀ ਵੇਖਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਦੇਹਰਾ, ਮਸੀਤ, ਕੁਰਾਨ, ਪੁਰਾਨ ਇਤਿਆਦਿ ਨੂੰ ਸਭ ਲਈ ਸਾਂਝੇ ਮੰਨਦੇ ਹਨ ਅਤੇ ਮੁੰਡੀਆ, ਸੰਨਿਆਸੀ, ਜੋਗੀ, ਬ੍ਰਹਮਚਾਰੀ, ਹਿੰਦੂ ਤੁਰਕ, ਰਾਫ਼ਜੀ ਇਮਾਮਸਾਫੀ ਆਦਿ ਵਿਅਕਤੀਆਂ ਦੇ ਵਖੱਰੇ ਵਖੱਰੇ ਰੂਪਾਂ ਤੇ ਵਿਚ ਮਾਨਵਤਾ ਨੂੰ ਪ੍ਰਮੁੱਖ ਗੁਣ ਦੇ ਰੂਪ ਵਿਚ ਵੇਖਦੇ ਹਨ ਅਤੇ ਗੁਰੂ ਅਮਰਦਾਸ ਜੀ ਦੇ ਕਹੇ ਹੋਏ ਕਥਨ ''ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ''[5] ਦੇ ਭਾਵਅਰਥ ਨੂੰ ਅਗੇ ਵਧਾਉਂਦੇ ਹਨ ਅਤੇ ਮਾਨਵਤਾ ਨੂੰ ਮਾਨਵ ਦੇ ਪ੍ਰਮੁੱਖ ਲੱਛਣ ਵਜੋਂ ਪ੍ਰਚਾਰਦੇ ਹਨ। ਮਾਨਵਵਾਦ ਦੀ ਵਿਅਕਤੀਗਤਤਾ ਅਤੇ ਸਵੈ ਕੇਂਦਰਤਾ ਨੂੰ ਨਕਾਰੇ ਵਿਅਕਤੀ ਦੇ ਸੰਗਤੀ ਰੂਪ, ਸਮਾਜਿਕ ਰੂਪ ਅਤੇ ਸਰਬੱਤ ਦੇ ਭਲੇ ਉੱਤੇ ਵਿਸ਼ੇਸ਼ ਜੋਰ ਦਿੰਦੇ ਹਨ। ਸਿੱਖ ਇਤਿਹਾਸ ਸ਼ਹੀਦੀਆਂ, ਕੁਰਬਾਨੀਆਂ ਅਤੇ ਸੇਵਾ ਦਾ ਇਤਿਹਾਸ ਹੈ ਜਿਸ ਵਿਚ ਮਨੁੱਖਤਾ ਦੇ ਭਲੇ ਲਈ ਕੀਤੇ ਹੋਏ ਕਾਰਜਾਂ ਅਤੇ ਤਿਆਗਾਂ ਦੀ ਗਿਣਤੀ ਬਹੁੱਤ ਅਧਿਕ ਹੈ। ਗੁਰੂ ਤੇਗ ਬਹਾਦਰ, ਭਾਈ ਮਤੀ ਦਾਸ, ਭਾਈ ਘਨਈਆ, ਭਾਈ ਮਨੀ ਸਿੰਘ ਇਤਿਆਦਿ ਅਨੇਕਾਂ ਹੀ ਅਜਿਹੇ ਉਦਾਹਰਨ ਹਨ ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਦੀ ਸਿਖਿਆ ਨੂੰ ਹਿਰਦੇ ਵਿਚ ਵਸਾਇਆ ਅਤੇ ਕੌਮ ਲਈ ਚੜ੍ਹਦੀਕਲਾ ਦੇ ਪ੍ਰਤੀਕ ਬਣੇ। ਮਾਨਵਤਾ ਦੀ ਸੁੱਖ, ਸ਼ਾਤੀ, ਭਲਾਈ, ਵਿਕਾਸ ਤੇ ਅਮਨ ਲਈ ਪਾਵਨ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਰਸ਼ ਹਰ ਪ੍ਰਕਾਰ ਦਾ ਮਾਰਗ ਦਰਸ਼ਨ ਕਰ ਸਕਦੇ ਹਨ।

ਅਜੋਕੇ ਸਮੇਂ ਤੇ ਜੇ ਨਜ਼ਰ ਮਾਰੀਏ ਤਾਂ ਅੱਜ ਭ੍ਰਿਸ਼ਟਾਚਾਰ ਦਾ ਬੋਲਬਾਲਾ ਦਿਖਾਈ ਦਿੰਦਾ ਹੈ ਤੇ ਵਿਅਕਤੀ ਅੰਦਰ ਸੱਚ ਬੇ-ਪਛਾਣ ਹੋ ਗਿਆ ਹੈ। ਇਸ ਮਾਨਵ ਵਿਰੋਧੀ ਮਾਹੌਲ ਨੇ ਮਾਨਵੀ ਸੰਤੁਲਨ ਵਿਗਾੜ ਦਿੱਤਾ ਹੈ। ਵਿਸ਼ਵ ਅਸ਼ਾਂਤੀ ਦੀ ਸਮੱਸਿਆ ਗੰਭੀਰ ਰੂਪ ਧਾਰਨ ਕਰ ਚੁੱਕੀ ਹੈ। ਸਮਾਜ ਵਿਚ ਅਸ਼ਾਂਤੀ, ਆਪਸੀ ਬੇਵਿਸ਼ਵਾਸੀ ਦਾ ਦੌਰ ਬਣਿਆ ਹੋਇਆ ਹੈ। ਅਜੋਕੇ ਯੁਗ ਦੀ ਅਸ਼ਾਂਤੀ ਦੇ ਪ੍ਰਸੰਗ ਵਿਚ ''ਨਾ ਕੋਈ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ''[6] ਸਿਧਾਂਤ ਮਨੁੱਖ ਦੁਆਰਾ ਮਨੁੱਖ ਦੇ ਸ਼ੋਸ਼ਣ ਨੂੰ ਰੋਕਣ ਲਈ ਅਕਸੀਰ ਹੋ ਸਕਦਾ ਹੈ।

ਆਧੁਨਿਕ ਪਰਵੇਸ਼ ਦੇ ਸਾਮ੍ਹਣੇ ਜਿੱਥੇ ਸਭ ਤੋਂ ਵੱਡੀ ਸਮਸਿਆ ''ਮਾਨਵਵਾਦ'' ਦੇ ਨਾਂ ਹੇਠ ਆ ਖੜੀ ਹੋਈ ਹੈ ਉੱਥੇ ਇਸ ਆਧੁਨਿਕ ਸੋਚ ਦਾ ਦੂਜਾ ਮੁੱਖ ਧੁਰਾ

ਸਮਾਜਿਕ ਨਿਆਂ (Social justice) ਹੈ। ਅੱਜ ਮਨੁੱਖੀ ਭਾਈਚਾਰੇ ਦੀ ਸਮਾਨਤਾ ਸੰਕਟ ਵਿਚ ਹੈ। ਜੰਮੂ-ਕਸ਼ਮੀਰ, ਈਰਾਨ-ਈਰਾਕ, ਸ੍ਰੀਲੰਕਾ, ਅਫਰੀਕਾ ਆਦਿ ਦੇਸਾਂ ਦੇ ਲੋਕ ਨਸਲੀ ਫਸਾਦਾਂ ਦਾ ਸ਼ਿਕਾਰ ਹਨ। ਗਰੀਬ-ਅਮੀਰ, ਪੇਂਡੂ-ਸ਼ਹਿਰੀ, ਜਾਤ-ਬਰਾਦਰੀਆਂ ਆਦਿ ਦੇ ਵਿਤਕਰੇ ਸਭ ਵੇਖਣ ਨੂੰ ਮਿਲਦੇ ਹਨ ਜਿਹੜੇ ਕਿ ਮਨੁੱਖੀ ਵਿਕਾਸ ਦੀ ਗਤੀ ਵਿਚ ਰੁਕਾਵਟ ਦਾ ਕਾਰਨ ਬਣਦੇ ਹਨ ਪਰੰਤੂ ਜੇ ਅਸੀ ਗੁਰਮਤ ਦੇ ਸੰਦਰਭ ਵਿਚ ਦੇਖੀਏ ਤਾਂ ਗੁਰਮਤ ਮਨੁੱਖ-ਮਨੁੱਖ ਵਿਚਕਾਰ, ਜਾਤ-ਬਰਾਦਰੀਆਂ ਦੇ ਆਪਸੀ ਫਰਕ, ਦੇਸਾਂ ਵਿਚਕਾਰ ਝਗੜੇ ਆਦਿ ਸਭ ਵਿਤਕਿਰਆਂ ਨੂੰ ਮਿਟਾ ਸਕਦੀ ਹੈ। ਗੁਰਮਤ ਨੇ ਅਮਲ ਅਤੇ ਵੀਚਾਰ ਦੀ ਇਕਸੁਰਤਾ ਤੇ ਜੋਰ ਦਿੱਤਾ ਹੈ। "ਸਭ ਮਹਿ ਜੋਤਿ ਜੋਤਿ ਹੈ ਸੋਇ"[7], ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।[8] ਦੇ ਮਾਨਵਤਾਵਾਦੀ ਸਿਧਾਂਤ ਦੀ ਗਲ ਕੀਤੀ ਹੈ। ਸਮਾਜਿਕ ਨਿਆਂ ਦਾ ਸਿਧਾਂਤ ਮਨੁੱਖ ਦਾ ਮਨੁੱਖ ਨਾਲ ਵਿਤਕਰਾ, ਰੰਗ ਦਾ ਵਿਤਕਰਾ, ਉਮਰ ਦਾ ਵਿਤਕਰਾ, ਧੰਨ ਦਾ ਵਿਤਕਰਾ, ਅਹੁਦਿਆਂ ਦਾ ਵਿਤਕਰਾ ਕਰਨ ਦੀ ਆਗਿਆ ਨਹੀ ਦਿੰਦਾ। ਹਰੇਕ ਜੀਵ ਨੂੰ ਜਿਊਣ ਤੇ ਵਿਕਸਿਤ ਸਮਾਜ ਵਿਚ ਬਰਾਬਰੀ ਦੀ ਗੱਲ ਕਰਦਾ ਹੈ। ਆਧੁਨਿਕਤਾ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਸੰਕਲਪ ਆਪਸੀ ਭਾਈਚਾਰੇ ਅਤੇ ਏਕਤਾ ਦਾ ਮਾਰਗ ਦਰਸਾਉਂਦੇ ਹਨ। ਗੁਰਬਾਣੀ ਸਮਾਜਿਕ ਰਿਸ਼ਤਿਆਂ ਦੀ ਅਪਵਿੱਤਰਤਾ ਦੀ ਸਮੱਸਿਆ, ਏਡਜ਼ ਵਰਗੀਆਂ ਭਿਆਨਕ ਨਾ-ਇਲਾਜ ਬੀਮਾਰੀਆਂ ਦਾ ਸ਼ਿਕਾਰ ਸਮਾਜ ਵਿਚ ਵਿਚਰਦੇ ਜੀਵਾਂ ਨੂੰ ਸੱਚਾ ਸੁੱਚਾ ਮਾਰਗ ਦਰਸਾਉਂਦੀ ਹੈ ਤੇ ਸੱਚ ਤੇ ਚਲਣ ਦਾ ਉਪਦੇਸ਼ ਦਿੰਦੀ ਹੈ। ਸਮਾਜ ਵਿਚ ਆਪਣੇ ਅਧਿਕਾਰਾਂ ਦੀ ਰਾਖੀ ਲਈ ਵੰਗਾਰਦੀ ਹੈ, ਜਨ-ਚੇਤਨਾ ਉਜਾਗਰ ਕਰਨ ਦਾ ਮਾਰਗ ਦਰਸਾਉਂਦੀ ਹੈ।

ਮੱਧਯੁਗ ਦੇ ਭਿਆਨਕ ਸਮੇਂ ਵਿਚ ਜਿੱਥੇ ਮਨੁੱਖ-ਮਨੁੱਖ ਦਾ ਸ਼ੋਸ਼ਣ ਕਰ ਰਿਹਾ ਸੀ, ਸਮਾਜਿਕ ਅਨਿਆਂ ਹੋ ਰਿਹਾ ਸੀ ਉਸ ਸਮੇਂ ਇਸਤ੍ਰੀ ਵਰਗ ਨੂੰ ਵੀ ਬੁਰੀ ਤਰ੍ਹਾਂ ਤ੍ਰਿਸਕਾਰਿਆ ਜਾ ਰਿਹਾ ਸੀ। ਸਭ ਧਰਮਾਂ ਵਿਸ਼ਵਾਸਾਂ ਵਿਚ ਇਸਤਰੀ ਦਾ ਕੋਈ ਯੋਗ ਸਥਾਨ ਨਹੀਂ ਸੀ। ਹਿੰਦੂ ਸਮਾਜ ਮਨੂੰ ਵਿਚਾਰਧਾਰਾ ਦੇ ਅਧੀਨ ਇਸਤਰੀਆਂ ਨੂੰ ਆਦਮੀਆਂ ਦੇ ਅਧੀਨ ਰੱਖਣ ਦੀ ਪ੍ਰਥਾ ਸੀ। ਸਤੀ ਪ੍ਰਥਾ ਦਾ ਰਿਵਾਜ ਆਮ ਸੀ। ਮਰਦ ਪ੍ਰਧਾਨ ਸਮਾਜ ਵਿਚ ਇਸਤਰੀ ਦੀ ਆਪਣੀ ਕੋਈ ਅਹਿਮੀਅਤ ਨਹੀਂ ਸੀ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਮੱਧਯੁਗ ਤੋਂ ਪਹਿਲਾਂ ਵੀ ਬੇਸ਼ਕ ਮਹਾਤਮਾ ਬੁੱਧ ਨੇ ਵੀ ਜਾਤ-ਪਾਤ ਦੇ ਵਿਰੁੱਧ ਅਵਾਜ਼ ਉਠਾਈ ਪਰ ਬੁੱਧ ਕੋਲੋਂ ਉਸਦੇ ਭਿਕਸ਼ੂਆਂ ਨੇ ਪੁਛਿਆ ਕਿ ਮਹਾਰਾਜ ! ਤੁਸੀ ਨਿਰਵਾਣ ਦੇ ਫਲ ਤੋਂ ਇਸਤਰੀਆਂ ਨੂੰ ਦੂਰ ਕਿਉਂ ਰਖਿਆ ਹੋਇਆ ਹੈ, ਕੀ ਇਨ੍ਹਾਂ ਲਈ ਕੋਈ ਹੋਰ ਬੁੱਧ ਆਏਗਾ?

ਇਸ ਤੇ ਮਹਾਤਮਾ ਬੁੱਧ ਨੇ ਉੱਤਰ ਦਿਤਾ ਕਿ ਇਸਤਰੀ ਨੂੰ ਪਹਿਲਾਂ ਪੁਰਸ਼ ਦੀ ਜੂਨੀ ਆਉਣਾ ਪਵੇਗਾ ਫਿਰ ਉਸ ਦੀ ਮੁਕਤੀ ਹੋਵੇਗੀ''।। ਮੱਧਯੁਗ ਤੋਂ ਪਹਿਲਾਂ ਤੇ ਬਾਅਦ ਵਿਚ ਇਤਿਹਾਸ ਨੂੰ ਫਰੋਲਿਆ ਕਿਤੇ ਵੀ ਨਜ਼ਰੀ ਨਹੀਂ ਪੈਂਦਾ ਜਿੱਥੇ ਇਸਤਰੀ ਨੂੰ ਸਨਮਾਨਤਾ ਹਾਸਲ ਹੋਵੇ। ਕੇਵਲ ਤੇ ਕੇਵਲ ਆਧੁਨਿਕਤਾ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਅਜਿਹਾ ਨਿਵੇਕਲਾ ਗ੍ਰੰਥ ਹੈ ਜਿੱਥੇ ਇਸਤਰੀ ਨੂੰ ਬਰਾਬਰ ਦਾ ਦਰਜਾ ਹਾਸਲ ਹੈ। ਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੇ ਹੱਕ ਵਿਚ ਅਵਾਜ਼ ਉਠਾਂਦਿਆ ਕਿਹਾ :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ।।
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ।।
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ।।
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ।।[9]

ਗੁਰੂ ਨਾਨਕ ਨੇ ਆਪਣੀ ਬਾਣੀ ਵਿਚ ਇਸਤਰੀ ਦੇ ਹੱਕਾਂ ਦੀ ਇੱਥੋਂ ਤਕ ਗੱਲ ਕੀਤੀ ਕਿ ਆਮ ਤੌਰ ਤੇ ਆਪਣੇ ਆਪ ਨੂੰ ਵੀ ਪਰਮਾਤਮਾ ਦੇ ਸਾਮ੍ਹਣੇ ਇਸਤਰੀ ਰੂਪ ਵਿਚ ਹੀ ਪੇਸ਼ ਕੀਤਾ ਹੈ। ਗੁਰੂ ਨਾਨਕ ਇਹ ਮੰਨਦੇ ਦਿਖਾਈ ਦਿੰਦੇ ਹਨ ਕਿ ਇਸਤਰੀ ਵਿਚ ਪਾਏ ਜਾਣ ਵਾਲੇ ਨਿਮਰਤਾ, ਪਿਆਰ, ਮਾਤਰੀ ਭਾਵਨਾ ਅਤੇ ਦ੍ਰਿੜਤਾ ਆਦਿ ਗੁਣ ਵਾਸਤਵ ਵਿਚ ਮਨੁੱਖਤਾ ਦੇ ਗੁਣ ਹਨ ਅਤੇ ਇਹੋ ਹੀ ਪਰਮਾਤਮਾ ਨੂੰ ਚੰਗੇ ਵੀ ਲਗਦੇ ਹਨ। ਗੁਰੂ ਅਮਰਦਾਸ ਜੀ ਨੇ ਵੀ ਇਸੇ ਸੰਕੇਤ ਨੂੰ ਧਿਆਨ ਵਿਚ ਰਖਦਿਆਂ ਜਦੋਂ ਮੰਜੀਆਂ ਦੀ ਸਥਾਪਨਾ ਕੀਤੀ ਤਾਂ ਉਸ ਵਿਚ ਕਈ ਥਾਵਾਂ ਤੇ ਇਸਤਰੀਆਂ ਨੂੰ ਵੀ ਮੰਜੀਦਾਰ ਹੋਣ ਦਾ ਸਨਮਾਨ ਦਿਤਾ। ਇਹੋ ਹੀ ਭਾਵਨਾ ਅੱਗੇ ਜਾ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਤਨੀ ਪ੍ਰਬਲ ਹੋ ਗਈ ਕਿ ਲੰਗਰ ਆਦਿ ਦੀ ਸੇਵਾ ਵਿਚ ਨਿਪੁੰਨ ਇਸਤਰੀਆਂ, ਲੜਾਈ ਵਿਚ ਜੂਝਣ ਵਾਸਤੇ ਵੀ ਸਿੰਘਾਂ ਦੇ ਮੋਢੇ ਨਾਲ ਮੋਢੇ ਡਾਹ ਕੇ ਮੈਦਾਨ ਵਿਚ ਨਿਤਰਦੀਆਂ ਰਹੀਆਂ। ਮੁਕਤਸਰ ਦੇ ਯੁੱਧ ਵਿਚ ਮਾਈ ਭਾਗੋ ਅਜਿਹੀ ਭਾਵਨਾ ਦੀ ਪ੍ਰਤੱਖ ਉਦਾਹਰਨ ਹੈ। ਸਿੱਖ ਸਮਾਜ ਨੇ ਵੀ ਇਸਤਰੀ ਦਾ ਸਨਮਾਨ ਕਰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਅਤੇ ਭਾਈ ਗੁਰਦਾਸ ਦੀਆਂ ਰਚਨਾਵਾਂ ਵਿੱਚੋਂ ਸਿਖਿਆ ਹੈ। ਅਜੋਕੇ ਯੁੱਗ ਵਿਚ ਵੀ ਸਿੱਖ ਇਸਤਰੀਆ ਆਪਣੇ ਗੁਣਾਂ ਕਰਕੇ ਸਮਾਜ ਉਸਾਰੀ ਵਿਚ ਪੂਰਾ ਯੋਗਦਾਨ ਪਾ ਰਹੀਆਂ ਹਨ।

ਸਮਾਜਿਕ ਨਿਆਂ ਦੇ ਰਾਹ ਵਿਚ ਸਭ ਤੋਂ ਵੱਡੀ ਰੁਕਾਵਟ ਜਾਤੀਵਾਦ ਹੈ। ਇਸ ਜਾਤੀਵਾਦ ਦੇ ਕਾਰਨ ਮੱਧਯੁਗ ਵਿਚ ਅਤੇ ਉਸ ਤੋਂ ਬਾਅਦ ਹੁਣ ਤਕ ਸਮਾਜ ਖੇਰੂੰ ਖੇਰੂੰ ਹੀ ਹੁੰਦਾ ਰਿਹਾ ਹੈ ਅਤੇ ਜਾਤੀਵਾਦ ਦੇ ਇਸ ਸੰਤਾਪ ਨੂੰ ਭਾਰਤਵਾਸੀ

ਅੱਜ ਤਕ ਭੋਗ ਰਹੇ ਹਨ। ਦਰਅਸਲ ਜਾਤੀਵਾਦ ਦਾ ਮੂਲ ਸ੍ਰੋਤ ਰਿਗਵੇਦ ਦੇ ਪੁਰਸ਼ ਸੂਕਤ ਦਾ ਦਾ ਉਹ ਮੰਤਰ ਮੰਨਿਆ ਜਾਂਦਾ ਹੈ ਜਿਸ ਵਿਚ ਇਹ ਦਿਖਾਇਆ ਗਿਆ ਹੈ ਕਿ ਪਰਮ ਪੁਰਸ਼ ਪਰਮਾਤਮਾ ਮੂੰਹ ਤੋਂ ਬ੍ਰਾਹਮਣ, ਬਾਹਵਾਂ ਤੋਂ ਕਸ਼ਤਰੀ, ਜੰਘਾਵਾਂ ਤੋਂ ਵੈਸ਼ਯ ਅਤੇ ਪੈਰਾਂ ਤੋਂ ਸ਼ੂਦਰ ਪੈਦਾ ਹੋਏ ਦਿਖਾਏ ਗਏ ਹਨ।

ਇਨਸਾਨ ਦਾ ਇਨਸਾਨ ਹੋਣਾ ਹੀ ਕਾਫ਼ੀ ਹੈ ਉਸਨੂੰ ਵਰਣ ਵੰਡ ਜਾਂ ਜਾਤੀ ਵੰਡ ਦੇ ਅਧਾਰ ਤੇ ਨਹੀਂ ਸਮਝਿਆ ਜਾਣਾ ਚਾਹੀਦਾ। ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਨੂੰ ਜੀਵ ਵਿਗਿਆਨਿਕ ਸਮੁੱਚ ਦੇ ਰੂਪ ਵਿਚ ਵੀ ਅਤੇ ਪਰਮਾਤਮਾ ਦੇ ਅੰਸ਼ ਰੂਪ ਵਿਚ ਵੀ ਸਮਝਿਆ ਸਮਝਾਇਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਤੇ ਹੋਰ ਸਿੱਖ ਧਾਰਮਿਕ ਸਹਿਤ ਵਿਚ ਇਹ ਸਪਸ਼ਟ ਸੰਕੇਤ ਹਨ ਕਿ ਪਰਸਪਰ ਪ੍ਰੇਮ ਅਤੇ ਨੈਤਿਕ ਕਦਰਾਂ ਕੀਮਤਾਂ ਨੂੰ ਮੰਨਦੇ ਹੋਏ ਹੀ ਉਸ ਪਰਮ ਸੱਚ•ਨਾਲ ਇਕਮਿਕ ਹੋਇਆ ਜਾ ਸਕਦਾ ਹੈ ਅਤੇ ਇਹ ਵੀ ਸਪਸ਼ਟ ਹੈ ਕਿ ਚੰਗੇ ਕਰਮ ਜਾਂ ਨੈਤਿਕ ਕਦਰਾਂ ਕੀਮਤਾਂ ਨੂੰ ਮੰਨਣ ਦਾ ਅਧਿਕਾਰ ਸਰਬਵਿਆਪੀ ਹੈ ਅਤੇ ਕਿਸੇ ਵੱਖਰੇ ਵਰਗ ਵਾਸਤੇ ਵੱਖਰੇ ਨੈਤਿਕ ਨਿਯਮ ਨਹੀਂ ਹੁੰਦੇ। ਭਾਰਤ ਵਿਚ ਬੁੱਧ ਧਰਮ ਨੇ ਵੈਦਿਕ ਸਿਧਾਂਤਾਂ ਅਤੇ ਉਨ੍ਹਾਂ ਤੋਂ ਉਤਪੰਨ ਹੋਈਆਂ ਕਦਰਾਂ ਕੀਮਤਾਂ ਦੇ ਫਲਸਰੂਪ ਸਮਾਜ ਦੇ ਬਿਖਰਾਓ ਨੂੰ ਨਾ ਮੰਨਦੇ ਹੋਏ ਸਾਰੀਆਂ ਜਾਤਾਂ ਵਰਣਾਂ ਨੂੰ ਆਪਣੇ ਵੱਲ ਖਿੱਚਣ ਦਾ ਯਤਨ ਕੀਤਾ ਹੈ। ਇਸ ਧਰਮ ਨੇ ਕਰਮਕਾਡਾਂ ਦੀ ਵੀ ਨਿਖੇਧੀ ਕੀਤੀ ਹੈ ਪਰੰਤੂ ਅਧਿਆਤਮਿਕਤਾ ਅਤੇ ਨੈਤਿਕਤਾ ਦਾ ਸੁਮੇਲ ਬਣਾਉਣ ਵਿਚ ਇਹ ਧਰਮ ਸਫਲ ਨਹੀਂ ਹੋ ਸਕਿਆ ਕਿਉਂ ਕਿ ਆਤਮਾ ਅਤੇ ਪਰਮਾਤਮਾ ਦੋਹਾਂ ਦੀ ਹੋਂਦ ਤੋਂ ਇਹ ਧਰਮ ਆਪਣੇ ਮੁਢਲੇ ਰੂਪ ਵਿਚ ਮੁਨਕਰ ਸੀ। ਸਿੱਖ ਧਰਮ ਨੇ "ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ"[10] ਅਤੇ "ਏਕੁ ਪਿਤਾ ਏਕਸ ਕੇ ਹਮ ਬਾਰਿਕ"[11] ਦੇ ਸਿਧਾਂਤ ਦਾ ਪ੍ਰਚਾਰ ਹੀ ਨਹੀਂ ਕੀਤਾ ਸਗੋਂ ਇਹ ਧਰਮ ਗੁਰੂ ਗ੍ਰੰਥ ਸਾਹਿਬ ਦੀ ਸਿਖਿਆਵਾਂ ਦੇ ਕਾਰਨ ਇਕ ਅਜਿਹੇ ਰੂਪ ਵਿਚ ਸਾਮ੍ਹਣੇ ਆਇਆ ਜਿਸ ਨੇ ਜਾਤ ਵਰਣ ਦੀ ਕਿਸੇ ਵੀ ਅਜਿਹੀ ਸੰਸਥਾ ਦਾ ਵਿਰੋਧ ਕਰਨ ਤੋਂ ਸੰਕੋਚ ਨਹੀਂ ਕੀਤਾ ਜਿਹੜੀ ਮਨੁੱਖ ਨੂੰ ਮਨੁੱਖ ਨਾਲੋਂ ਤੋੜ ਕੇ ਉਸਨੂੰ ਉੱਚਾ ਜਾਂ ਨੀਵਾਂ ਸਾਬਤ ਕਰਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਤੱਥ ਨੂੰ ਮੂਲੋਂ ਹੀ ਰੱਦ ਕੀਤਾ ਗਿਆ ਕਿ ਪਰਮਾਤਮਾ ਦੇ ਮੁੱਖ ਤੋਂ ਭੁਜਾਵਾਂ ਤੇ ਪੈਰਾਂ ਆਦਿ ਤੋਂ ਪੈਦਾ ਹੋਏ ਵਿਅਕਤੀਆਂ ਦੇ ਵਿਚ ਕੋਈ ਵਿਤਕਰਾ ਹੋਣਾ ਚਾਹੀਦਾ ਹੈ ਅਤੇ ਇਨ੍ਹਾਂ ਦੇ ਕਿਰਤ ਕਰਮ ਵਖੱਰੇ ਵਖੱਰੇ ਹਨ। ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਨੂੰ ਅੱਗੇ ਵਧਾਉਂਦੇ ਹੋਏ ਗੁਰੂ ਅੰਗਦ ਦੇਵ ਜੀ ਸਪਸ਼ਟ ਕਰਦੇ ਹਨ ਕਿ ਬੇਸ਼ਕ ਸਦੀਆਂ ਤੋਂ ਆਪਣੇ ਸੁਆਰਥਾਂ ਦੀ ਪੂਰਤੀ ਖਾਤਰ ਜੋਗੀਆਂ, ਬ੍ਰਾਹਮਣਾਂ, ਖਤਰੀਆਂ

ਅਤੇ ਸ਼ੂਦਰਾਂ ਆਦਿ ਦੇ ਕਰਤੱਵ ਵਖੱਰੇ-ਵਖੱਰੇ ਦਰਸਾਏ ਗਏ ਹਨ ਅਤੇ ਉੱਚ ਵਰਗ ਦੇ ਲੋਕਾਂ ਨੇ ਗਿਆਨ ਪ੍ਰਾਪਤੀ ਵਿੱਦਿਆ ਦੇ ਅਧਿਐਨ ਦੇ ਵਰਗ ਨੂੰ ਕੇਵਲ ਉੱਚ ਵਰਗ ਦੇ ਲੋਕਾਂ ਅਤੇ ਬ੍ਰਾਹਮਣਾਂ ਆਦਿ ਲਈ ਸੁਰੱਖਿਅਤ ਕਰ ਦਿੱਤਾ ਹੈ ਪਰੰਤੂ ਉਸ ਵਿਅਕਤੀ ਦਾ ਦਾਸ ਬਣਨਾ ਉਚਿਤ ਹੈ ਜਿਹੜਾ ਮਨੁੱਖ ਦੇ ਅੰਦਰ ਜਾਗਦੀ ਜੋਤ ਦੇ ਰਹਸ ਨੂੰ ਸਮਝਦਾ ਹੈ ਅਤੇ ਕਿਸੇ ਵੀ ਊਚ-ਨੀਚ ਵਰਣ, ਵਰਗ ਵੰਡ ਨੂੰ ਨ ਮੰਨ ਕੇ ਸਾਰਿਆਂ ਨੂੰ ਸਾਰੇ ਅਧਿਕਾਰ ਦੇਣਾ ਮਨੁੱਖਤਾ ਦੀ ਸੇਵਾ ਸਮਝਦਾ ਹੈ।

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥[12]

ਹਰ ਧਰਮ ਸੰਸਾਰ ਵਿਚ ਮਾਨਵਵਾਦ ਦੀਆਂ ਕਦਰਾਂ ਕੀਮਤਾਂ ਦੀ ਸਹੀ ਸੇਧ ਦੇਣ ਵਾਸਤੇ ਹੋਂਦ ਵਿਚ ਆਏ ਹਨ। ਹਰ ਧਰਮ ਦੇ ਪੈਰੋਕਾਰਾਂ ਦੀ ਇਹੀ ਕੋਸ਼ਿਸ਼ ਰਹੀ ਹੈ। ਸਮਾਜ ਵਿਚ ਜੋ ਬੁਰਾਈਆਂ ਜਾਂ ਸ਼ੈਤਾਨੀ ਸ਼ਕਤੀਆਂ ਕੰਮ ਕਰਦੀਆਂ ਹਨ ਇਨ੍ਹਾਂ ਨੂੰ ਠੱਲ੍ਹ ਪਾਉਣ ਲਈ ਧਰਮ ਦੀ ਰਚਨਾ ਹੋਈ। ਧਾਰਮਿਕ ਆਗੂਆਂ ਨੇ ਆਪਣੇ ਆਪਣੇ ਢੰਗ ਤਰੀਕੇ ਨਾਲ ਆਪਣੀ ਆਪਣੀ ਬੁੱਧੀ ਅਨੁਸਾਰ ਲੋਕਾਂ ਨੂੰ ਆਪਣੇ ਨਾਲ ਜੋੜਿਆ ਤੇ ਬੁਰਾਈਆਂ ਦਾ ਟਾਕਰਾ ਕਰਨ ਲਈ ਵੱਖਰੇ ਵੱਖਰੇ ਧਰਮ ਅਤੇ ਕੌਮਾਂ ਬਣਾਈਆਂ ਪਰ ਹਰ ਧਰਮ ਦੇ ਆਗੂ ਸਮਾਂ ਪਾ ਕੇ ਆਪਣੇ ਆਪ ਨੂੰ ਹੀ ਪਰਮਾਤਮਾ ਦਸਦੇ ਆਏ ਅਤੇ ਉਨ੍ਹਾਂ ਨੇ ਕੋਈ ਅਜਿਹੀ ਸਾਰਥਕ ਰਚਨਾ ਨਹੀਂ ਕੀਤੀ ਜਿਸ ਨਾਲ ਉਨ੍ਹਾਂ ਤੋਂ ਬਾਅਦ ਕੋਈ ਉਨ੍ਹਾਂ ਦੇ ਦੱਸੇ ਮਾਰਗ ਨੂੰ ਉਨ੍ਹਾਂ ਦੇ ਗਿਆਨ ਨੂੰ ਪੜ੍ਹ ਸਕੇ। ਸਿਵਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਐਸਾ ਕੋਈ ਧਰਮ ਗ੍ਰੰਥ ਦੇਖਣ ਨੂੰ ਨਹੀਂ ਮਿਲਦਾ। ਗੁਰੂ ਗ੍ਰੰਥ ਸਾਹਿਬ ਦੀ ਗੱਲ ਕਰਦਿਆਂ ਜਦੋਂ ਅਸੀਂ ਇਸ ਵਿਚਲੇ ਗਿਆਨ ਤੇ ਸਿਖਿਆ ਵੱਲ ਝਾਤ ਮਾਰਦੇ ਹਾਂ ਅਤੇ ਇਸ ਦੇ ਪਿਛੋਕੜ ਵੱਲ ਦੇਖਦੇ ਹਾਂ ਤਾਂ ਸੰਸਾਰ ਦਾ ਇਕੋ ਇੱਕ ਗ੍ਰੰਥ ਸਾਨੂੰ ਦਿਸਦਾ ਹੈ ਜਿਸ ਦੇ ਗੁਰੂ ਸਾਹਿਬਾਨਾਂ ਨੇ ਆਪਣੀਆਂ ਨਜ਼ਰਾਂ ਦੇ ਸਾਮ੍ਹਣੇ ਇਲਾਹੀ ਬਾਣੀ ਨੂੰ ਬੈਠ ਕੇ ਲਿਖਵਾਇਆ ਹੈ। ਸਾਰੇ ਧਰਮ ਗ੍ਰੰਥ ਇੱਕ ਫਿਰਕੇ ਵਾਸਤੇ ਬਣੇ ਹਨ ਲੇਕਿਨ ਗੁਰੂ ਗ੍ਰੰਥ ਸਾਹਿਬ ਸਰਬ ਸਾਂਝੀਵਾਲਤਾ, ਸਰਬੱਤ ਦੇ ਭਲੇ ਲਈ ਬਣਿਆ ਸਾਂਝੀਵਾਲਤਾ ਦਾ ਆਧੁਨਿਕ ਗ੍ਰੰਥ ਹੈ ਜਿਸ ਵਿਚ ਦੁਨੀਆਂ ਦੇ ਹਰ ਪਹਿਲੂ ਨੂੰ ਚਾਹੇ ਉਹ ਆਤਮਿਕ ਹੈ, ਦੁਨਿਆਵੀ ਹੈ, ਸਦਾਚਾਰਕ ਹੈ ਬੜੇ ਸਰਲ ਅਤੇ ਸੌਖੇ ਤਰੀਕੇ ਨਾਲ ਦਸਿਆ ਗਿਆ ਹੈ ਅਤੇ ਨਾਲ ਹੀ ਉਸ ਸਿੱਖਿਆ ਤੇ ਚੱਲ

ਕੇ ਪਰਮਾਤਮਾ ਨੂੰ ਪਾਉਣ ਦਾ ਢੰਗ ਤਰੀਕਾ ਨਾਲ ਦਰਸਾਇਆ ਗਿਆ ਹੈ ਜੋ ਗੱਲ ਹਜ਼ਾਰਾਂ ਸਦੀਆਂ ਦੀ ਸਖਤ ਘਾਲਣਾਂ ਦੇ ਬਾਅਦ ਸਾਇੰਸਦਾਨ ਅੱਜ ਕਰ ਰਹੇ ਹਨ, ਗੁਰੂ ਸਾਹਿਬਾਨਾਂ ਨੇ ਸਦੀਆਂ ਪਹਿਲਾਂ ਇਹ ਗਿਆਨ ਸਾਰੀ ਮਨੁੱਖਤਾ ਨੂੰ ਉਸ ਵੇਲੇ ਬੜੇ ਸਰਲ ਸ਼ਬਦਾਂ ਵਿਚ ਲਿਖ ਦਿੱਤਾ ਸੀ। ਉਸ ਵੇਲੇ ਸ਼ਾਇਦ ਲੋਕਾਂ ਨੂੰ ਇਹ ਸਿਰਫ ਇਕ ਗੱਲੀਂ ਬਾਤੀਂ ਗੱਲਾਂ ਹੀ ਦਿਸਦੀਆਂ ਹੋਣ ਪਰ ਅੱਜ ਜਦ ਸਾਇੰਸ ਪ੍ਰਤੱਖ ਉਹ ਗੱਲਾਂ ਨੂੰ ਸਾਕਾਰ ਕਰਕੇ ਦਿਖਾ ਰਹੀ ਹੈ ਤਾ ਬਦੋਬਦੀ ਇਸ ਆਧੁਨਿਕ ਪ੍ਰਕਾਸ਼ਮਾਨ ਗ੍ਰੰਥ ਨੂੰ ਮਸਤਕ ਝੁਕਾਉਣ ਨੂੰ ਜੀਅ ਕਰਦਾ ਹੈ।

ਡਾ. ਜੋਧ ਸਿੰਘ ਅਨੁਸਾਰ ਹਰ ਧਰਮ ਦੇ ਆਗੂ ਪੈਰੋਕਾਰਾਂ ਦੀ ਇਹੀ ਕੋਸ਼ਿਸ਼ ਰਹੀ ਹੈ ਕਿ ਉਹ ਦੁੱਖੀ ਲੋਕਾਂ ਨੂੰ ਆਪਣੀ ਧਾਰਮਿਕ ਸਿੱਖਿਆ ਰਾਹੀਂ ਸੁਖ ਪਹੁੰਚਾਵੇ ਤੇ ਲੋਕ ਉਨ੍ਹਾਂ ਦੀਆਂ ਦੱਸੀਆਂ ਸਿੱਖਿਆਵਾਂ ਤੇ ਚੱਲ ਕੇ ਉਨ੍ਹਾਂ ਦੇ ਦੱਸੇ ਧਰਮ ਨੂੰ ਅਪਨਾਉਣ। ਇਸ ਕਾਰਜ ਲਈ ਉਨ੍ਹਾਂ ਨੇ ਹਰ ਉਸ ਨਵੀਨ ਤੇ ਪੁਰਾਤਨ ਵਿਧੀ ਨੂੰ ਅਪਣਾ ਕੇ ਪ੍ਰਚਾਰਨ ਦੀ ਕੋਸ਼ਿਸ਼ ਕੀਤੀ। ਭਗਤੀ ਦੇ ਸਮਾਜਿਕ ਅਧਾਰਾਂ ਦਾ ਵਰਨਨ ਕਰਦੇ ਹੋਏ ਕਹਿੰਦੇ ਹਨ ਕਿ 'ਭਗਤਾਂ ਨੇ ਪੂਜਾ ਪਾਠ ਅਤੇ ਵਿਹਾਰਕ ਜੀਵਨ ਸੰਬੰਧੀ ਤੇ ਅੰਧ ਵਿਸ਼ਵਾਸਾਂ ਨੂੰ ਤੋੜਨ ਦੀ ਪ੍ਰੇਰਨਾ ਲੋਕਾਂ ਨੂੰ ਦਿੱਤੀ ਪਰ ਫਿਰ ਵੀ ਜਾਤ-ਪਾਤ ਦੇ ਢਾਂਚੇ ਵਿਚ ਇਹ ਕੋਈ ਉਲੇਖ ਯੋਗ ਤਬਦੀਲੀ ਨਹੀਂ ਲਿਆ ਪਾਏ। ਭਗਤ ਨਾਮਦੇਵ, ਭਗਤ ਰਵੀਦਾਸ, ਭਗਤ ਕਬੀਰ ਆਦਿ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀਆਂ ਨੂੰ ਗਹੁ ਨਾਲ ਪੜ੍ਹਨ ਤੇ ਇੱਕ ਉਦਾਸੀ ਭਰਪੂਰ ਖਿੰਨਤਾ ਇਨ੍ਹਾਂ ਭਗਤਾਂ ਦੀਆਂ ਬਾਣੀਆਂ ਵਿਚ ਵੇਖਣ ਨੂੰ ਮਿਲਦੀ ਹੈ। ਅਖੌਤੀ ਨੀਵੀਆਂ ਜਾਤੀਆਂ ਵਾਲਿਆਂ ਉੱਤੇ ਹੋ ਰਹੇ ਅਨਿਆਂ ਨੂੰ ਵੇਖ ਕੇ ਕਿਤੇ ਕਿਤੇ ਕਬੀਰ ਵਰਗੇ ਕ੍ਰਾਂਤੀਕਾਰੀ ਵੀ ਆਕ੍ਰੋਸ਼ ਪੂਰਨ ਹੋ ਜਾਂਦੇ ਹਨ'[13]; ਕਬੀਰ ਜੀ ਸੁਭਾਅ ਦੇ ਅਖੱੜ ਅਤੇ ਸਪਸ਼ਟਵਾਦੀ ਹੁੰਦੇ ਹੋਏ ਵੀ ਇਹ ਕਹਿਣੋ ਸੰਕੋਚ ਨਹੀਂ ਕਰਦੇ :

ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ।।[14]

ਅਨਿਆਂ ਨੂੰ ਇਹ ਬਰਦਾਸ਼ਤ ਨਹੀਂ ਕਰਦੇ ਅਤੇ ਇਹ ਵੀ ਕਹਿ ਉਠਦੇ ਹਨ ਕਿ ਹੇ ਬ੍ਰਾਹਮਣ ! ਤੂੰ ਬ੍ਰਾਹਮਣ ਕਿਵੇਂ ਹੈ ਅਤੇ ਅਸੀਂ ਸ਼ੂਦਰ ਕਿਵੇਂ ਹਾਂ। ਸਾਡੀਆਂ ਨਸਾਂ ਵਿਚ ਲਹੂ ਅਤੇ ਤੁਹਾਡੀਆਂ ਨਸਾਂ ਵਿਚ ਦੁੱਧ ਕਿਵੇਂ ਸਮਝਿਆ ਜਾ ਸਕਦਾ ਹੈ। ਭਗਤ ਨਾਮਦੇਵ ਜੀ ਦੇ ਦੇਹੁਰੇ ਵਿਚੋਂ ਉਠਾ ਦਿਤੇ ਜਾਣ ਦੀ ਕਥਾ ਜਗਤ ਪ੍ਰਸਿੱਧ ਹੈ ਅਤੇ ਉਹ ਛੀਬਾ ਵੰਸ਼ ਵਿਚ ਜਨਮ ਲੈਣ ਪ੍ਰਤੀ ਕਾਫੀ ਦੁੱਖ ਦਾ ਅਨੁਭਵ ਕਰਦੇ ਹਨ। ਇਨ੍ਹਾਂ ਭਗਤਾਂ ਨੇ ਬੇਸ਼ਕ ਫਿਰ ਵੀ ਅਖੌਤੀ ਉੱਚੀ ਜਾਤ ਵਾਲਿਆਂ ਦੀ ਕੋਈ ਪਰਵਾਹ ਨਹੀਂ ਕੀਤੀ ਪਰੰਤੂ ਜਾਤ ਅਭਿਮਾਨੀਆਂ ਦਾ ਧਿਆਨ ਵੀ ਇਸ

ਬੁਰਾਈ ਪ੍ਰਤੀ ਪੂਰੀ ਤਰ੍ਹਾਂ ਖਿੱਚ ਸਕਣ ਦੇ ਵੀ ਇਹ ਸਮਰੱਥ ਨਹੀਂ ਹੋ ਸਕੇ। ਜਾਤ-ਪਾਤ ਦੇ ਚਕਰਵਿਊ ਨੂੰ ਤੋੜਨ ਲਈ ਗੁਰੂ ਨਾਨਕ ਦੇਵ ਜੀ ਦੀ ਆਵਾਜ਼ ਸਭ ਤੋਂ ਬੁਲੰਦ ਸੀ ਅਤੇ ਇਸ ਦੀ ਬਲਵਾਨਤਾ ਦਾ ਇਕ ਕਾਰਨ ਇਹ ਵੀ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਲਲਕਾਰ ਕਿਧਰੋਂ ਬਾਹਰੋਂ ਨਹੀਂ ਆ ਰਹੀ ਸੀ ਸਗੋਂ ਅਖੌਤੀ ਉੱਚੀ ਜਾਤੀ ਵਾਲਿਆਂ ਦੇ ਵਿਚੋਂ ਹੀ ਉੱਠੀ ਹੋਈ ਇਕ ਆਵਾਜ਼ ਸੀ। ਗੁਰੂ ਨਾਨਕ ਦੇਵ ਜੀ ਨੇ ਜਿੱਥੇ ਇਹ ਕਿਹਾ ਕਿ "ਫਕੜ ਜਾਤੀ ਫਕੜੁ ਨਾਉ।। ਸਭਨਾ ਜੀਆ ਇਕਾ ਛਾਉ।।"[15] ਅਥਵਾ "ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ।।"[16] ਅਥਵਾ "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।। ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ"।।[17] ਉੱਥੇ ਨਾਲ ਹੀ ਨਾਲ ਜਾਤ-ਪਾਤ ਦੇ ਖੰਡਨ ਲਈ ਉਨ੍ਹਾਂ ਦੇ ਕੋਲ ਇਕ ਸਪਸ਼ਟ ਪ੍ਰੋਗ੍ਰਾਮ ਵੀ ਸੀ। ਉਹ ਕੇਵਲ ਉਪਦੇਸ਼ ਦੇ ਕੇ ਚੁੱਪ ਰਹਿ ਜਾਣ ਵਾਲੇ ਫਿਲਾਸਫਰ ਹੀ ਨਹੀਂ ਸਨ, ਸਗੋਂ ਗੁਰੂ ਨਾਨਕ ਦੇਵ ਜੀ ਨੇ ਜਾਤ ਪ੍ਰਥਾ ਨੂੰ ਸਮਾਪਤ ਕਰਨ ਲਈ ਕਈ ਕ੍ਰਾਂਤੀਕਾਰੀ ਕਦਮ ਚੁੱਕੇ ਅਤੇ ਸਾਰੀਆਂ ਜਾਤਾਂ ਦੇ ਲੋਕਾਂ ਵਿਚ ਸਮਾਨਤਾ ਦੇ ਆਧਾਰ ਤੇ ਪਰਸਪਰ ਭਾਈਚਾਰਾ ਵਧਾਉਣ ਲਈ ਸੰਗਤ ਅਤੇ ਪੰਗਤ ਨਾਮਕ ਸੰਸਥਾਵਾਂ ਨੂੰ ਚਾਲੂ ਕੀਤਾ। ਇੱਥੇ ਇਹ ਦਸਣ ਦੀ ਲੋੜ ਨਹੀਂ ਕਿ ਲੰਗਰ ਅਤੇ ਸੰਗਤ ਵਿਚ ਸਾਰੇ ਇਕ ਸਮਾਨ ਰੂਪ ਵਿਚ ਬੈਠਦੇ, ਇਕੋ ਜਿਹਿਆ ਬਣਿਆ ਭੋਜਨ ਛਕਦੇ, ਊਚ ਨੀਚ, ਜਾਤ-ਪਾਤ ਆਦਿਕ ਬੰਧਨਾਂ ਨੂੰ ਤੋੜਦੇ ਹੋਏ ਸੰਗਤ ਵਿਚ ਬੈਠ ਗੁਰੂ ਦੀ ਅਰਾਧਨਾ ਕਰਦੇ ਅਤੇ ਇਨ੍ਹਾਂ ਸੰਸਥਾਵਾਂ ਤੋਂ ਅੱਗੇ ਨਿਕਲੀ ਹੋਈ ਸੇਵਾ ਦੀ ਭਾਵਨਾ ਵਿਚ ਇਕ ਦੂਜੇ ਦੇ ਕੰਮਾਂ ਵਿਚ ਹਿੱਸਾ ਪਾਉਣ ਲਈ ਤਤਪਰ ਦਿਖਾਈ ਦਿੰਦੇ ਰਹੇ ਹਨ। ਭਗਤੀ ਲਹਿਰ ਦੇ ਮਹਾਤਮਾਵਾਂ ਦਾ ਅਤੇ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦਾ ਇਹੀ ਅੰਤਰ ਹੈ ਕਿ ਗੁਰੂ ਗ੍ਰੰਥ ਸਾਹਿਬ ਨੇ ਸਿਧਾਂਤ ਵੀ ਦਿੱਤੇ ਹਨ ਅਤੇ ਉਨ੍ਹਾਂ ਸਿਧਾਂਤਾ ਨੂੰ ਕਿਰਿਆਤਮਿਕ ਰੂਪ ਦੇਣ ਲਈ ਸੰਸਥਾਵਾਂ ਦੀ ਵੀ ਸਥਾਪਨਾ ਕੀਤੀ ਹੈ। ਗੁਰੂ ਨਾਨਕ ਸਾਹਿਬ ਨੇ ਸੇਵਾ ਨੂੰ ਸ੍ਰੇਸ਼ਟ ਕਰਮ ਦਸਦੇ ਹੋਏ ਸਿੱਖ ਧਰਮ ਦੀ ਨੀਂਹ ਹੀ ਸੇਵਾ ਤੇ ਸਿਮਰਨ ਨੂੰ ਆਧਾਰ ਬਣਾ ਕੇ ਰੱਖੀ। ਜਾਤ-ਪਾਤ ਦੇ ਵਿਤਕਰੇ ਨੂੰ ਮਿਟਾਉਣ ਲਈ ਸੇਵਾ ਨੂੰ ਨੈਤਿਕ ਤੇ ਅਧਿਆਤਮਿਕ ਜੀਵਨ ਦਾ ਜਰੂਰੀ ਅੰਗ ਬਣਾ ਦਿੱਤਾ। ਸੇਵਾ ਦੀ ਭਾਵਨਾ ਮਨੁੱਖ ਦੀ ਸਖਸ਼ੀਅਤ ਨੂੰ ਉਸਾਰਦੀ ਹੈ ਅਤੇ ਉਹ ਮਨੁੱਖ ਸਾਰਿਆਂ ਨੂੰ ਇਕ ਸਮਾਨ ਅਤੇ ਸਾਰਿਆਂ ਵਿਚ ਪਰਮਾਤਮਾ ਦੀ ਇਕ ਜੋਤ ਅਨੁਭਵ ਕਰਨ ਲਗ ਜਾਂਦਾ ਹੈ।

ਗੁਰੂ ਅਰਜਨ ਸਾਹਿਬ ਗੁਰੂ ਗ੍ਰੰਥ ਸਾਹਿਬ ਵਿਚ ਕਥਨ ਕਰਦੇ ਹਨ ਕਿ ਸੇਵਾ ਜੀਵ ਨੂੰ ਅਜਿਹੀ ਮਿੱਟੀ ਵਿਚ ਤਬਦੀਲ ਕਰ ਦਿੰਦੀ ਹੈ ਕਿ ਉਹ ਦੂਜਿਆਂ

ਦੇ ਪੈਰਾਂ ਦੇ ਥੱਲੇ ਹੁੰਦੇ ਹੋਏ ਵੀ ਸਾਰਿਆਂ ਤੋਂ ਉੱਪਰ ਗਿਣੀ ਜਾਂਦੀ ਹੈ।[18] ਸੇਵਾ ਨੂੰ ਮੁੱਖ ਦੋ ਰੂਪਾਂ ਵਿਚ ਵੇਖਿਆ ਜਾ ਸਕਦਾ ਹੈ। ਇਕ ਸਰੀਰਕ ਸੇਵਾ[19] ਤੇ ਦੂਜੀ ਕ੍ਰੋਧ, ਅਭਿਮਾਨ ਅਰਥਾਤ ਹਉਮੈਂ ਦਾ ਤਿਆਗ ਕਰਕੇ ਪਰਮਾਤਮਾ ਅਤੇ ਪਰਮਾਤਮਾ ਦੀ ਰਚਨਾ ਦੀ ਸੇਵਾ। ਇਹ ਅਜਿਹੀ ਸੇਵਾ ਹੈ ਜਿਹੜੀ ਭਗਤੀ ਦਾ ਰੂਪ ਧਾਰਨ ਕਰ ਜਾਂਦੀ ਹੈ ਜਿਸ ਨਾਲ ਵਿਅਕਤੀ ਸੰਸਾਰ ਦਾ ਹੋ ਕੇ ਵੀ ਸੰਸਾਰੀ ਨਹੀਂ ਰਹਿੰਦਾ।[20] ਇਸ ਪ੍ਰਕਾਰ ਹਉਮੈ ਦਾ ਤਿਆਗ ਜਾਤੀ ਦੇ ਅਭਿਮਾਨ ਨੂੰ ਘਟ ਕਰਦਾ ਜਾਂਦਾ ਹੈ ਅਤੇ ਵਿਅਕਤੀ ਸਮਾਜਿਕ ਨਿਆਂ ਉੱਤੇ ਹਰ ਇੱਕ ਦਾ ਬਰਾਬਰ ਹੱਕ ਸਮਝਣ ਦੀ ਚੇਤਨਾ ਨਾਲ ਭਰਪੂਰ ਹੋ ਜਾਂਦਾ ਹੈ।

ਆਧੁਨਿਕ ਯੁੱਗ ਨੇ ਸਾਰੀ ਦੁਨੀਆਂ ਨੂੰ ਇੱਕ ਪਿੰਡ ਦੇ ਰੂਪ ਵਿਚ ਤਬਦੀਲ ਕਰ ਦਿੱਤਾ ਹੈ। ਹਰ ਕਿਸਮ ਦੀ ਦੂਰੀ ਬਹੁਤ ਜਿਆਦਾ ਘੱਟ ਗਈ ਹੈ ਅਤੇ ਵਿਗਿਆਨਕ ਕਾਢਾਂ ਨੇ ਹੁਣ ਕੋਈ ਵੀ ਦੇਸ ਪ੍ਰਦੇਸ ਨਹੀਂ ਰਹਿਣ ਦਿੱਤਾ। ਭੌਤਿਕ ਸਾਧਨਾਂ ਨੇ ਵੱਖਰੀਆਂ ਵੱਖਰੀਆਂ ਸਭਿਅਤਾਵਾਂ ਨੂੰ, ਕੌਮੀਅਤਾਂ ਨੂੰ, ਲਾਗੇ ਲਾਗੇ ਲੈ ਆਂਦਾ ਹੈ ਅਤੇ ਬਾਹਰੋਂ ਦਿਸਣ ਤੇ ਤਾਂ ਇੰਜ ਲਗਦਾ ਹੈ ਕਿ ਲਾਗੇ ਲਾਗੇ ਹੋਣ ਕਾਰਨ ਦੁਨੀਆਂ ਭਰ ਦੇ ਲੋਕਾਂ ਵਿਚ ਇਕ ਦੂਸਰੇ ਦੇ ਪ੍ਰਤੀ ਪਿਆਰ, ਸਤਿਕਾਰ ਆਦਿ ਵਿਚ ਵਾਧਾ ਹੋਣਾ ਚਾਹੀਦਾ ਹੈ। ਭੂਗੋਲਿਕ ਦੂਰੀਆਂ ਘੱਟ ਹੋਣ ਦੇ ਬਾਵਜੂਦ ਧਰਮਾਂ ਅਤੇ ਸਭਿਆਤਾਵਾਂ ਦਾ ਭੇੜ ਅੱਗੇ ਨਾਲੋਂ ਵੀ ਵੱਧ ਗਿਆ ਹੈ। ਹੁਣ ਜਿਸ ਦੇਸ਼ ਕੋਲ ਵੀ ਭੌਤਿਕ ਸਾਧਨ ਜਿਆਦਾ ਹਨ ਉਹ ਕੇਵਲ ਆਪਣਾ ਮਾਲ ਹੀ ਆਸਾਨੀ ਨਾਲ ਨਹੀਂ ਵੇਚਦਾ ਸਗੋਂ ਨਾਲ ਹੀ ਨਾਲ ਆਪਣੀ ਬੋਲੀ, ਆਪਣਾ ਧਰਮ, ਆਪਣੀ ਸਭਿਅਤਾ ਵੀ ਦੂਸਰਿਆਂ ਉੱਤੇ ਥੋਪਣ ਵਿਚ ਪਿੱਛੇ ਨਹੀਂ ਹਟਦਾ। ਨਤੀਜੇ ਵਜੋਂ ਅਸੀਂ ਦੇਖਦੇ ਹਾਂ ਕਿ ਮੱਧਪੂਰਬ ਏਸ਼ੀਆ ਦੇ ਵਿਚ ਪੱਛਮੀ ਦੇਸ਼ਾਂ ਨੇ ਕਈ ਦਹਾਕਿਆਂ ਤੋਂ ਲੁੱਟ ਖਸੁੱਟ ਦੀ ਖੇਡ ਤਾਂ ਅਰੰਭੀ ਹੀ ਹੋਈ ਹੈ ਨਾਲ ਹੀ ਨਾਲ ਸਹਾਇਤਾ ਦੇ ਬਹਾਨੇ ਨਾਲ ਧਰਮ ਪਰਿਵਰਤਨ ਦਾ ਕਾਰਜ ਵੀ ਜੋਰਾਂ ਸ਼ੋਰਾਂ ਨਾਲ ਕੀਤਾ ਜਾ ਰਿਹਾ ਹੈ। ਭੌਤਿਕ ਤੌਰ ਤੇ ਸੰਪੰਨ ਵਿਅਕਤੀ ਜਾਂ ਦੇਸ਼ ਆਪਣੀ ਸ਼ਕਤੀ ਦੀ ਹਉਮੈ ਦੇ ਅੰਤਰਗਤ ਦੂਸਰੇ ਦੇਸ਼ਾਂ ਅਤੇ ਵਿਅਕਤੀਆਂ ਨੂੰ ਨੀਚਾ ਦਿਖਾ ਕੇ ਆਪਣੀ ਚੜ੍ਹਤ ਬਣਾਈ ਰੱਖਣ ਵਿਚ ਰੁੱਝਾ ਰਹਿੰਦਾ ਹੈ। ਜਦੋਂ ਤਕ ਹਰ ਦੇਸ਼ ਤੇ ਹਰ ਵਿਅਕਤੀ ਨੂੰ ਬਰਾਬਰ ਸਨਮਾਨ ਨਹੀਂ ਦਿੱਤਾ ਜਾਂਦਾ, ਸਹਿਹੋਂਦ ਦੀ ਸੰਭਾਵਨਾ ਨਹੀਂ ਬਣ ਸਕਦੀ। ਧਰਮ ਦੇ ਦੋਵੇਂ ਪੱਖ ਬੜੇ ਸਪਸ਼ਟ ਹਨ। ਧਾਰਮਿਕ ਵਿਅਕਤੀ ਜੇਕਰ ਚਾਹੇ ਤਾਂ ਸਾਰੇ ਧਰਮਾਂ ਲਈ ਲੋਕਾਂ ਦੇ ਦਿਲ ਵਿਚ ਸਤਿਕਾਰ ਪੈਦਾ ਕਰ ਸਕਦਾ ਹੈ ਅਤੇ ਜੇਕਰ ਚਾਹੇ ਤਾਂ ਦੂਸਰੇ ਧਰਮਾਂ ਵਿਚ ਦੂਸਰੇ ਲੋਕਾਂ ਦੇ ਆਚਰਣ ਵਿਚ ਅਨੇਕਾਂ ਊਣਤਾਈਆਂ ਦਿਖਾ ਕੇ ਕੇਵਲ ਆਪਣੇ ਹੀ ਧਰਮ ਨੂੰ ਸਭ ਤੋਂ ਉੱਚਾ

ਤੇ ਸੁੱਚਾ ਮੰਨ ਕੇ ਲੋਕਾਂ ਦੇ ਦਿਲਾਂ ਵਿਚ ਇਕ ਦੂਜੇ ਦੇ ਪ੍ਰਤੀ ਨਫ਼ਰਤ ਪੈਦਾ ਕਰ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਸਮੱਸਿਆ ਨੂੰ ਵੀ ਹੱਥ ਵਿਚ ਲਿਆ ਗਿਆ ਹੈ ਅਤੇ ਸਹਿਹੋਂਦ ਦੀ ਭਾਵਨਾ ਨੂੰ ਕੇਵਲ ਸਿਧਾਂਤਕ ਰੂਪ ਵਿਚ ਹੀ ਪੇਸ਼ ਨਹੀਂ ਕੀਤਾ ਗਿਆ ਸਗੋਂ ਗੁਰੂ ਗ੍ਰੰਥ ਸਾਹਿਬ ਦੀ ਸੰਕਲਪਨਾ, ਰਚਨਾ ਦੇ ਬਾਹਰੀ ਰੂਪ ਨੂੰ ਦੇਖਣ ਤੇ ਇਹ ਸਹਿਹੋਂਦ ਦੇ ਪ੍ਰਤੀਕ ਦੇ ਰੂਪ ਵਿਚ ਸਾਮ੍ਹਣੇ ਆਉਂਦਾ ਹੈ। ਗੁਰੂ ਸਾਹਿਬਾਨ ਦੇ ਸਮੇਂ ਵਿਚ ਵੀ ਜਿੱਥੇ ਇਕ ਪਾਸੇ ਹਿੰਦੂ ਸਮਾਜ ਦੇ ਕੁਝ ਵਰਗਾਂ ਦੀ ਆਪਣੇ ਆਪ ਨੂੰ ਉੱਚੇ ਮੰਨਣ ਦੀ, ਦੂਸਰਿਆਂ ਨੂੰ ਨੀਵੇਂ ਮੰਨਣ ਦੀ ਬਿਰਤੀ ਕਾਰਜਸ਼ੀਲ ਸੀ, ਉੱਥੇ ਨਾਲ ਹੀ ਨਾਲ ਬਾਹਰੋਂ ਆਏ ਹੋਏ ਮੁਸਲਮਾਨ ਸ਼ਾਸਕ ਵਰਗ, ਕਾਜ਼ੀਆਂ ਮੁੱਲਾਵਾਂ ਆਦਿ ਨੇ ਭਾਰਤ ਵਾਸੀਆਂ ਦੇ ਸਾਰੇ ਚਿੰਤਨ ਚੌਖਟਿਆਂ ਨੂੰ ਤੋੜ ਭੰਨ ਕੇ ਆਪਣੀ ਪ੍ਰਭੂਸੱਤਾ ਸਾਰਿਆਂ ਦੇ ਸਿਰ ਥੋਪ ਦਿੱਤੀ ਸੀ। ਕੁਝ ਮੁਸਲਮਾਨ ਸ਼ਾਸਕ ਧਾਰਮਿਕ ਪਖੋਂ ਸਹਿਨਸ਼ੀਲ ਵੀ ਸਨ ਅਤੇ ਉਨ੍ਹਾਂ ਨੇ ਸਾਰਿਆਂ ਦੀ ਸਹਿਹੋਂਦ ਉੱਤੇ ਜੋਰ ਵੀ ਦਿੱਤਾ ਪਰੰਤੂ ਜ਼ਿਆਦਾਤਰ ਹਿੰਦੂ ਅਤੇ ਮੁਸਲਮਾਨ ਦਾ ਵਿਤਕਰਾ ਜੋਰਾਂ ਉੱਤੇ ਸੀ। ਭਾਰਤਵਰਸ਼ ਵਿਚ ਪਹਿਲੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵਿਚ ਧਾਰਮਿਕ ਅਤੇ ਸਮਾਜਿਕ ਸਹਿਹੋਂਦ ਦਾ ਉਦਾਹਰਨ ਲੋਕਾਂ ਸਾਮ੍ਹਣੇ ਪੇਸ਼ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 36 ਬਾਣੀਕਾਰਾਂ ਵਿਚੋਂ 6 ਹੀ ਕੇਵਲ ਸਿੱਖ ਗੁਰੂ ਹਨ, ਜਿਨ੍ਹਾਂ ਦੀ ਬਾਣੀ ਇਸ ਗ੍ਰੰਥ ਵਿਚ ਦਰਜ ਹੈ। ਬਾਕੀ ਦੇ 30 ਬਾਣੀਕਾਰ ਭਾਰਤ ਦੇ ਵਖੱਰੇ ਵਖੱਰੇ ਵਿਸ਼ਵਾਸਾਂ, ਜਾਤਾਂ ਭੂਗੋਲਿਕ ਇਲਾਕਿਆਂ ਨਾਲ ਸੰਬੰਧਿਤ ਹਨ। ਭਗਤ ਕਬੀਰ, ਭਗਤ ਰਾਮਾਨੰਦ, ਭਗਤ ਰਵੀਦਾਸ ਬਨਾਰਸ ਦੇ ਹਨ ਅਤੇ ਵੱਖਰੇ ਵੱਖਰੇ ਧਰਮਾਂ ਅਤੇ ਫ਼ਿਰਕਿਆਂ ਨਾਲ ਸੰਬੰਧਿਤ ਹਨ; ਇਸੇ ਤਰ੍ਹਾਂ ਹੀ ਜੈ ਦੇਵ, ਬੰਗਾਲ ਨਾਲ ਸੰਬੰਧਿਤ ਹਨ ਅਤੇ ਭਗਤ ਨਾਮਦੇਵ ਮਹਾਰਾਸ਼ਟਰ ਨਾਲ। ਭਗਤ ਧੰਨਾ ਜੀ ਅਤੇ ਪੀਪਾ ਜੀ ਰਾਜਸਥਾਨ ਨਾਲ ਸੰਬੰਧ ਰਖਦੇ ਹਨ ਅਤੇ ਇਸੇ ਤਰ੍ਹਾਂ ਹੀ ਕੁਝ ਸੰਤ ਭਗਤ ਮੱਧ ਪ੍ਰਦੇਸ਼, ਸਿੰਧ ਅਤੇ ਮੁੰਬਈ ਆਦਿ ਅਸਥਾਨਾਂ ਨਾਲ ਸੰਬੰਧਿਤ ਹਨ। ਸ਼ੇਖ ਫਰੀਦ, ਭਾਈ ਸੱਤਾ, ਬਲਵੰਡ, ਭੀਖਣ, ਭਾਈ ਮਰਦਾਨਾ ਇਤਿਆਦਿ ਇਸਲਾਮੀ ਪਰੰਪਰਾ ਨਾਲ ਸੰਬੰਧਿਤ ਸਨ। ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਨੇ ਜਿੱਥੇ ਇਹ ਸਿਧਾਂਤ ਸਾਮ੍ਹਣੇ ਰਖਿਆ ਕਿ ਸੱਚ ਦੀ ਆਵਾਜ਼ ਅੱਗੇ ਸਿਰ ਝੁਕਾਇਆ ਜਾਣਾ ਚਾਹੀਦਾ ਹੈ, ਬੇਸ਼ਕ ਉਹ ਕਿਸੇ ਵੀ ਪਾਸੇ ਤੋਂ ਆ ਰਹੀ ਹੋਵੇ। ਉੱਥੇ ਨਾਲ ਹੀ ਨਾਲ ਭਾਰਤਵਾਸੀਆਂ ਤੋਂ ਇਹ ਆਸ ਵੀ ਰੱਖੀ ਪ੍ਰਤੀਤ ਹੁੰਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵੀਚਾਰਧਾਰਾ ਤੇ ਅਮਲ ਕਰਦੇ ਹੋਏ ਸਾਰੇ ਲੋਕ ਇੱਕ ਦੂਸਰੇ ਦੇ ਨਾਲ ਪ੍ਰੇਮ ਤੇ ਆਧਾਰਿਤ ਸਹਿਹੋਂਦ ਨੂੰ ਅਪਣਾਈ ਰੱਖਣ ਅਤੇ ਪਰਸਪਰ ਨੇੜੇ ਨੇੜੇ ਆ ਕੇ ਇੱਕ ਦੂਸਰੇ ਦੇ ਦੁਖ ਸੁਖ ਵਿਚ ਭਾਈਵਾਲ ਹੋਣ। ਗੁਰੂ ਗ੍ਰੰਥ ਸਾਹਿਬ ਦੇ

ਸਿਧਾਂਤਾਂ ਤੇ ਆਧਾਰਿਤ ਹੀ ਜਿਹੜਾ ਸਿਖ ਸਮਾਜ ਹੋਂਦ ਵਿਚ ਆਇਆ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਉਸੇ ਸਿਖ ਸਮਾਜ ਵਿਚ ਖ਼ਾਲਸੇ ਦੀ ਸਿਰਜਣਾ ਕੀਤੀ ਤੇ ਉਸ ਖ਼ਾਲਸੇ ਨੇ ਸਹਿਹੋਂਦ ਦੀ ਭਾਵਨਾ ਨੂੰ ਪੂਰੀ ਤਰ੍ਹਾਂ ਅੱਗੇ ਵਧਾਉਣ ਵਿਚ ਆਪਣਾ ਪੂਰਾ ਯੋਗਦਾਨ ਦਿੱਤਾ। ਸਿੱਖ ਇਤਿਹਾਸ ਵਿਚ ਇਹ ਸਪਸ਼ਟ ਸੰਕੇਤ ਹਨ ਕਿ ਸਾਰੀ ਮਨੁੱਖਤਾ ਲਈ ਉਸਾਰੇ ਗਏ ਸਾਂਝੇ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਨੀਂਹ ਗੁਰੂ ਅਰਜਨ ਦੇਵ ਜੀ ਨੇ ਮੁਸਲਮਾਨ ਸੂਫ਼ੀ ਫਕੀਰ ਮੀਆਂ ਮੀਰ ਜੀ ਤੋਂ ਰਖਵਾਈ ਸੀ। ਇਸ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਮੁਸਲਮਾਨ ਮਰਾਸੀ ਮਰਦਾਨਾ ਨੂੰ 47 ਵਰ੍ਹਿਆਂ ਤਕ ਨਾਲ ਰੱਖ ਕੇ ਸਹਿਹੋਂਦ ਦਾ ਨੀਂਹ ਪੱਥਰ ਰੱਖ ਚੁੱਕੇ ਸਨ। ਗੁਰੂ ਦਰਬਾਰ ਵਿਚ ਪ੍ਰਭੂ ਦੀ ਉਸਤਤ ਦਾ ਗਾਇਨ ਕਰਨ ਵਾਲੇ ਭਾਈ ਸਤਾ ਬਲਵੰਡ ਆਦਿ ਮੁਸਲਮਾਨ ਹੀ ਸਨ। ਇਹ ਗੁਰੂ ਗ੍ਰੰਥ ਦੀ ਸਹਿਹੋਂਦ ਦੀ ਭਾਵਨਾ ਹੀ ਸੀ ਜਿਸ ਦੇ ਕਾਰਨ ਗੁਰੂ ਗੋਬਿੰਦ ਸਿੰਘ ਜੀ ਦੇ ਜੰਗਾ ਯੁੱਧਾਂ ਵੇਲੇ ਜਿੱਥੇ ਖ਼ਾਲਸਾ ਉਨ੍ਹਾਂ ਦੇ ਨਾਲ ਸੀ ਉੱਥੇ ਨਾਲ ਹੀ ਨਾਲ ਪੀਰ ਬੁਧੂ ਸ਼ਾਹ, ਨਬੀ ਖਾਂ, ਗਨੀ ਖਾਂ, ਸੇਠ ਟੋਡਰ ਮਲ ਅਤੇ ਭਾਈ ਨੰਦ ਲਾਲ ਜੀ ਵਰਗੇ ਅਨੇਕਾਂ ਵਰਗਾਂ ਦੇ ਸ਼ਰਧਾਲੂ ਉਨ੍ਹਾਂ ਲਈ ਆਪਣਾ ਸਭ ਕੁਝ ਕੁਰਬਾਨ ਕਰਨ ਨੂੰ ਤਿਆਰ ਸਨ। ਸਿੱਖ ਮਾਨਸਿਕਤਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿਖਿਆਵਾਂ ਦੇ ਫਲਸਰੂਪ ਸਹਿਹੋਂਦ ਦੀ ਭਾਵਨਾ ਇਤਨੀ ਘਰ ਕਰ ਚੁੱਕੀ ਸੀ ਕਿ ਗੁਰੂ ਗ੍ਰੰਥ ਸਾਹਿਬ ਦੇ ''ਨ ਕੋ ਬੈਰੀ ਨਾਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ।। ਦੇ ਸਿਧਾਂਤਕ ਵਾਕ ਨੂੰ 18ਵੀਂ ਸਦੀ ਦੇ ਸਿੱਖਾਂ ਨੇ ਪੂਰੀ ਤਰ੍ਹਾਂ ਰੂਪਮਾਨ ਕਰਕੇ ਦਿਖਾਇਆ ਅਤੇ ਅਤਿਆਚਾਰੀਆਂ, ਲੁਟੇਰਿਆਂ ਦੇ ਹਥੋਂ ਅਨੇਕਾਂ ਹੀ ਲੋਕਾਂ ਦੇ ਜਾਨ ਮਾਲ, ਉਨ੍ਹਾਂ ਦੀਆਂ ਇਸਤਰੀਆਂ ਤੇ ਬੱਚਿਆਂ ਦੀ ਰੱਖਿਆ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਉਂਕਿ ਭਾਰਤ ਦੀ ਸਾਰੀ ਕੌਮੀਅਤ ਦੀ ਸਹਿਹੋਂਦ ਨੂੰ ਧਿਆਨ ਵਿਚ ਰਖਿਆ ਗਿਆ ਸੀ ਇਸ ਲਈ ਇਸ ਵਿਚ ਬੋਲੀਆਂ ਅਤੇ ਭਾਸ਼ਾਵਾਂ ਦੀ ਸਹਿਹੋਂਦ ਆਪਣੇ ਪੂਰੇ ਜੋਬਨ ਤੇ ਦਿਖਾਈ ਦਿੰਦੀ ਹੈ। ਜਿੱਥੇ ਇਸ ਵਿਚ ਉੱਤਰੀ ਭਾਰਤ ਅਤੇ ਦੱਖਣੀ ਭਾਰਤ ਦੇ ਸੰਗੀਤ ਦਾ ਸੰਗਮ ਦਿਖਾਈ ਦਿੰਦਾ ਹੈ ਉੱਥੇ ਭਿੰਨ ਭਿੰਨ ਪ੍ਰਾਂਤਾਂ ਦੀਆਂ 22 ਬੋਲੀਆਂ ਦੀ ਭਾਸ਼ਾਵਾਂ ਦੀ ਸਹਿਹੋਂਦ ਵੀ ਸਾਨੂੰ ਵੇਖਣ ਨੂੰ ਮਿਲਦੀ ਹੈ। ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਇਸ ਮਹਾਨ ਗ੍ਰੰਥ ਵਿਚ ਪਾਇਆ ਜਾਣ ਵਾਲਾ ਸਿਧਾਂਤਕ ਸਹਿਹੋਂਦ, ਵਿਹਾਰਕ ਸਹਿਹੋਂਦ ਦਾ ਉਦਾਹਰਨ ਹੋਰ ਕਿਧਰੇ ਮਿਲਣਾ ਦੁਰਲੱਭ ਹੈ।

ਇਸ ਸਭ ਕੁਝ ਲਈ ਜਿਥੇ ਮਨਾਂ ਵਿਚ ਆਈ ਸਹਿਣਸ਼ੀਲਤਾ, ਦੂਜਿਆਂ ਨੂੰ ਉਨ੍ਹਾਂ ਦੀ ਸੰਪੂਰਨਤਾ ਵਿਚ ਸਵੀਕਾਰ ਕਰਨ ਦੀ ਭਾਵਨਾ ਅਤੇ ਖੁਲਦਿਲੀ

ਸਹਾਇਕ ਸਿੱਧ ਹੋਈ ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਨਾਲ ਭਾਰਤ ਭਰ ਦੀਆਂ ਵੱਖਰੀਆਂ ਵਖੱਰੀਆਂ ਕੌਮੀਅਤਾਂ ਵਿਚ ਵਾਦਵਿਵਾਦਾਂ ਨੂੰ ਤਿਆਗ ਕੇ ਇਕ ਸਾਰਥਕ ਸੰਵਾਦ ਦੀ ਗੱਲ ਸਾਮ੍ਹਣੇ ਆਈ।

ਅਜੋਕਾ ਯੁੱਗ ਸੰਵਾਦ ਦਾ ਯੁੱਗ ਹੈ। ਅੱਜ ਆਧੁਨਿਕ ਯੁੱਗ ਵਿਚ ਧਰਮ ਨੂੰ ਕਈ ਚੁਣੌਤੀਆਂ ਦਾ ਸਾਮ੍ਹਣਾ ਕਰਨਾ ਪੈ ਰਿਹਾ ਹੈ। ਲੋੜ ਹੈ ਧਰਮ ਦੇ ਅਸਲ ਪੱਖ ਨੂੰ ਜਾਣਨ ਲਈ ਵੱਖ-ਵੱਖ ਧਰਮਾਂ ਦੇ ਪੈਰੋਕਾਰ ਇੱਕਠੇ ਹੋਣ ਤੇ ਧਾਰਮਿਕ ਰੂੜ੍ਹੀਵਾਦੀ ਪਰੰਪਰਾ ਨੂੰ ਖ਼ਤਮ ਕੀਤਾ ਜਾਵੇ ਤੇ ਅੰਤਰ-ਧਰਮ-ਸੰਵਾਦ ਨੂੰ ਵਿਹਾਰਿਕ ਰੂਪ ਵਿਚ ਲਿਆਂਦਾ ਜਾਵੇ ਤਾਂ ਜੋ ਧਰਮ ਅਤੇ ਸਮਾਜ ਨਾਲ ਸੰਬੰਧਿਤ ਸਮੱਸਿਆਵਾਂ ਨੂੰ ਸੁਲਝਾਇਆ ਜਾ ਸਕੇ। ਅਜ ਦੇਸਾਂ, ਪ੍ਰਦੇਸ਼ਾਂ ਵਿਚ ਥਾਂ ਥਾਂ ਤੇ ਸੈਮੀਨਾਰ, ਅੰਤਰ-ਧਰਮ-ਸੰਵਾਦ ਰਚਾਏ ਜਾ ਰਹੇ ਹਨ। ਸੰਵਾਦ ਇਕ ਅਜਿਹਾ ਸਾਧਨ ਹੈ ਜਿਸ ਰਾਹੀਂ ਵੱਡੇ ਤੋਂ ਵੱਡੇ ਰਾਜਨੀਤਿਕ ਮੱਸਲੇ ਵੀ ਸੁਲਝਾਏ ਜਾ ਸਕਦੇ ਹਨ। ਅੱਜ ਲੋੜ ਹੈ ਵਿਸ਼ਵ ਭਰ ਵਿਚ ਪਰਵਾਰਿਕ ਮਸਲੇ, ਕੌਮ ਦੇ ਮਸਲੇ, ਸਭਿਆਚਾਰਕ ਮਸਲੇ, ਧਾਰਮਿਕ ਮਸਲੇ, ਰਾਜਨੀਤਕ ਮਸਲੇ, ਸਮਾਜਿਕ ਮਸਲੇ ਹਲ ਕਰਨ ਦਾ ਇਕੋ ਇੱਕ ਰਾਹ ਹੈ, ਸੰਬਾਦ। ਪ੍ਰਾਚੀਨ ਕਾਲ ਵਿਚ ਵੀ ਸ਼ੰਕਿਆਂ ਦੀ ਨਵਿਰਤੀ ਲਈ ਡੂੰਘੇ ਮਸਲਿਆਂ ਨੂੰ ਸਵਾਲ ਜਵਾਬ ਦੇ ਰੂਪ ਵਿਚ ਵਿਚਾਰਿਆ ਜਾਂਦਾ ਰਿਹਾ ਹੈ, ਵੱਖਰੇ-ਵੱਖਰੇ ਰੀਤੀ-ਰਿਵਾਜ਼ਾਂ, ਵਿਸ਼ਵਾਸ਼ਾਂ, ਕਰਮਕਾਂਡਾਂ ਨਾਲ ਸੰਬੰਧਿਤ ਵਾਰਤਾਲਾਪ ਹੁੰਦੇ ਰਹੇ ਹਨ। ਵਾਰਤਾਲਾਪ ਦੇ ਲਿਖਤੀ ਰੂਪ ਵਿਚ ਆਉਣ ਦੀ ਪਰੰਪਰਾ ਵੀ ਬਹੁਤ ਪੁਰਾਣੀ ਪਰੰਪਰਾ ਹੈ। ਰਿਗਵੇਦ ਵਿਚ ਵੀ ਸੰਵਾਦ ਰੂਪ ਵਿਚ ਕਈ ਪੰਕਤੀਆਂ ਮੌਜੂਦ ਹਨ। ਯਹੂਦੀ ਈਸਾਈ ਪਰੰਪਰਾ ਵਿਚ ਵੀ ਬਹੁਤ ਆਦੇਸ਼ ਸੰਵਾਦ ਰੂਪ ਵਿਚ ਮਿਲਦੇ ਹਨ। ਅੱਜ ਅਕਾਦਮਿਕ ਯੁਗ ਵਿਚ ਸੰਵਾਦ ਦੀ ਲੋੜ ਨੂੰ ਮਹਿਸੂਸ ਕਰਦੇ ਹੋਏ ਕਈ ਪੁਸਤਕਾਂ ਵੀ ਹੋਂਦ ਵਿਚ ਆਈਆਂ। ਜਿਨ੍ਹਾਂ ਵਿਚ ਡੈਵਿਡ ਹਿਊਮ ਦੀ ਪੁਸਤਕ ''ਡਾਇਲਾਗਸ ਕਨਸਰਨਿੰਗ ਨੈਚੁਰਲ ਰਿਲੀਜਨਸ, (1799), ਨਿਨੀਅਨ ਸਮਰਾਟ ਦੀ ਪੁਸਤਕ'' ਏ ਡਾਇਲਾਗ ਆਫ਼ ਰਿਲੀਜਨਸ, 1960' ਅਤੇ ਕੇ. ਐਮ. ਬੈਨਰਜੀ ਦੀ ਪੁਸਤਕ (ਡਾਇਲਾਗ ਆਨ ਹਿੰਦੂ ਫ਼ਿਲਾਸਫ਼ੀ 1861) ਦੇ ਨਾਮ ਵਿਸ਼ੇਸ਼ ਤੌਰ ਤੇ ਲਏ ਜਾਂਦੇ ਹਨ। ਇਸ ਸੋਚ ਵਿਚ ਜਾਗ੍ਰਿਤੀ ਲਿਆਉਣ ਲਈ ਸੰਨ 1893 ਵਿਚ ''ਵਰਲਡ ਪਾਰਲੀਮੈਂਟ ਆਫ਼ ਰਿਲੀਜਨਸ'' ਦੇ ਨਾਂ ਤੇ ਸ਼ਿਕਾਗੋ ਵਿਖੇ ਬਹੁਤ ਵੱਡਾ ਇਕੱਠ ਹੋਇਆ ਜਿਸ ਵਿਚ ਭਾਰਤ ਵਲੋਂ ਸੁਆਮੀ ਵਿਵੇਕਾਨੰਦ ਨੇ ਇਸ ਵਿਚ ਭਾਗ ਲਿਆ। ਇਸ ਇਕੱਠ ਵਿਚ ਸਾਰੇ ਧਰਮਾਂ ਨੂੰ ਬਰਾਬਰ ਦਾ ਦਰਜਾ ਦਿੱਤਾ ਗਿਆ ਹੈ ਤੇ ਇਹ ਇਕੱਠ ਵੱਖ-ਵੱਖ ਧਰਮਾਂ ਦੇ ਪੈਰੋਕਾਰਾਂ ਦੀ ਆਪਸ ਵਿਚ ਜਾਣ-ਪਛਾਣ ਕਰਾਉਣ ਵਿਚ ਬਹੁਤ ਸਹਾਈ ਸਿਧ ਹੋਇਆ ਜਿਸ ਨਾਲ ਸੰਵਾਦ ਦੇ ਨਾਂ ਹੇਠ ਅਨੇਕਾਂ ਸੰਸਥਾਵਾਂ ਵੀ ਹੋਂਦ ਵਿਚ ਆ ਗਈਆਂ।

ਗੁਰੂ ਗ੍ਰੰਥ ਸਾਹਿਬ ਸਮਾਜਿਕ ਅਤੇ ਧਾਰਮਿਕ ਸੰਵਾਦ ਦਾ ਇਕ ਸੁੰਦਰ ਨਮੂਨਾ ਹੈ ਜਿਸ ਵਿਚ ਬਿਨਾਂ ਕਿਸੇ ਦੀ ਅਵਿਗਿਆ ਕੀਤਿਆਂ, ਹੋਇਆ ਆਪਣੀ ਗੱਲ ਕਹਿਣ ਦੀ ਮਨੁੱਖੀ ਸਮਰੱਥਾ ਨੂੰ ਉਜਾਗਰ ਕੀਤਾ ਗਿਆ ਹੈ। ਇਸ ਵਿਚ ਬੇਸ਼ਕ ਵਿਅਕਤੀ ਪ੍ਰਾਚੀਨ ਸਮਿਆਂ ਵਿਚ ਕੇਵਲ ਆਪਣੇ ਨਹੁੰਆਂ, ਪੰਜਿਆਂ ਅਤੇ ਹੱਥਾਂ ਪੈਰਾਂ ਦਾ ਹੀ ਇਸਤੇਮਾਲ ਕਰਦਾ ਸੀ ਉਸ ਵੇਲੇ ਉਸਨੂੰ ਸ਼ਾਇਦ ਕਿਸੇ ਹੋਰ ਸਹਾਇਤਾ ਦੀ ਲੋੜ ਨਹੀਂ ਸੀ ਪਰੰਤੂ ਆਧੁਨਿਕ ਯੁੱਗ ਵਿਚ ਇਤਨੀ ਵਿਗਿਆਨਿਕ ਉਨੱਤੀ ਦਾ ਅਧਾਰ ਕੇਵਲ ਸਾਰਥਕ ਸੰਵਾਦ ਹੀ ਹੋ ਸਕਦਾ ਹੈ ਜਿਸ ਦੀ ਨੀਂਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰੱਖੀ ਹੋਈ ਦਿਖਾਈ ਦਿੰਦੀ ਹੈ। ਸਾਰਾ ਗੁਰੂ ਗ੍ਰੰਥ ਸਾਹਿਬ ਬੋਲੀਆਂ ਦਾ, ਭਾਸ਼ਾਵਾਂ ਦਾ, ਧਾਰਮਿਕ ਵਿਸ਼ਵਾਸਾਂ ਦੇ ਇਕ ਸਾਰਥਕ ਸੰਵਾਦ ਦੀ ਇਕ ਸੁੰਦਰ ਉਦਾਹਰਨ ਹੈ। ਵੱਖਰੇ ਵੱਖਰੇ ਧਰਮਾਂ ਦੇ ਲੋਕਾਂ ਦੇ ਅਧਿਆਤਮਿਕ ਵਿਚਾਰ, ਵੱਖਰੇ-ਵੱਖਰੇ ਇਲਾਕੇ ਦੇ ਅਧਿਆਤਮਿਕ ਪੁਰਸ਼ਾਂ ਦੀਆਂ ਬਾਣੀਆਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਦੇਣ ਤੋਂ ਭਾਵ ਇਨ੍ਹਾਂ ਸੰਤਾਂ ਭਗਤਾਂ ਨਾਲ ਸੰਵਾਦ ਰਚਾਉਣਾ ਹੀ ਹੈ ਤਾਂ ਜੋ ਦੂਜੀ ਧਿਰ ਨੂੰ ਠੀਕ ਢੰਗ ਨਾਲ ਉਸਦੇ ਆਪਣੇ ਪਰਿਪੇਖ ਵਿਚ ਸਮਝਿਆ ਜਾ ਸਕੇ।

ਸਿੱਖ ਧਰਮ ਵਿਚ ਜਾਣਨ, ਕਹਿਣ ਤੇ ਸਮਝਣ ਦੀ ਪ੍ਰਕਿਰਿਆ ਨੂੰ ਸੰਵਾਦ ਕਿਹਾ ਜਾ ਸਕਦਾ ਹੈ, ਗੁਰੂ ਗ੍ਰੰਥ ਸਾਹਿਬ ਵਿਚ 'ਸਿਧ ਗੋਸਟਿ' ਨਾਮਕ ਬਾਣੀ ਸੰਵਾਦ ਦੀ ਇਕ ਢੁਕਵੀਂ ਉਦਾਹਰਨ ਹੈ। ਗੁਰਬਾਣੀ ਅਧਿਆਤਮਕ ਸੰਵਾਦ ਦੀ ਗੱਲ ਕਰਦੀ ਹੈ, ਵਾਦ-ਵਿਵਾਦ ਦੀ ਗੱਲ ਨਹੀਂ ਕਰਦੀ, ਇਸ ਵਿਚ ਵਿਅਕਤੀਵਾਦ ਦੀ ਕੋਈ ਥਾਂ ਨਹੀਂ, ਭਗਤ ਨਾਮਦੇਵ ਜੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਨੂੰ ਵਾਦ-ਵਿਵਾਦ ਵਿਚ ਨਾ ਪੈਣ ਲਈ ਸੁਚੇਤ ਕਰਦੇ ਹਨ :

ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥
ਰਸਨਾ ਰਾਮ ਰਸਾਇਨੁ ਪੀਜੈ॥[21]

ਸਿੱਖ ਭਗਤੀ : ਸਰੂਪ ਤੇ ਆਧਾਰ ਪੁਸਤਕ ਵਿਚ ਸੰਵਾਦ ਦੀ ਗੱਲ ਕਰਦੇ ਹੋਏ ਡਾ. ਜੋਧ ਸਿੰਘ ਲਿਖਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਅਸਲ ਦੋ ਤਰ੍ਹਾਂ ਦਾ ਸੰਵਾਦ ਮੰਨਿਆ ਗਿਆ ਹੈ। ਪਹਿਲਾ ਸੰਵਾਦ ਆਪਣੇ ਆਪ ਨਾਲ ਸ਼ੁਰੂ ਕਰਨਾ ਪੈਂਦਾ ਹੈ ਅਰਥਾਤ ਆਪਣੇ ਅੰਦਰ ਝਾਤੀ ਮਾਰ ਕੇ ਆਪਣੇ ਸੁਆਰਥਾਂ, ਆਪਣੀਆਂ ਕੂਟਨੀਤੀਆਂ ਅਤੇ ਆਪਣੀ ਹਉਮੈਂ ਨੂੰ ਪਛਾਨਣਾ ਪੈਂਦਾ ਹੈ। ਜਦੋਂ ਵਿਅਕਤੀ ਆਪਣੇ ਰੂ-ਬ-ਰੂ ਹੋ ਕੇ ਨਿਰਪੱਖ ਰੂਪ ਵਿਚ ਪਹਿਲਾਂ ਆਪਣੇ ਨਾਲ ਸੰਵਾਦ ਰਚਾਉਂਦਾ ਹੈ ਤਾਂ ਫਿਰ ਦੂਸਰੇ ਕਿਸਮ ਦਾ ਬਾਹਰੀ ਸੰਵਾਦ ਸ਼ੁਰੂ ਹੁੰਦਾ ਹੈ ਜਿਸ ਦੀ ਸਾਰਥਕਤਾ ਵਿਅਕਤੀ ਦੀ ਅੰਦਰੂਨੀ ਸੁੱਚ ਅਤੇ ਵਿਅਕਤੀ ਦੇ ਸਚਿਆਰ

ਹੋਣ ਉੱਤੇ ਨਿਰਭਰ ਕਰਦੀ ਹੈ।[22] ਸ਼ੇਖ ਫ਼ਰੀਦ ਗੁਰੂ ਗ੍ਰੰਥ ਸਾਹਿਬ ਵਿਚ ਸਪਸ਼ਟ ਕਹਿੰਦੇ ਹਨ :

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ।।
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ।।[23]

ਬਾਹਰੀ ਸੰਵਾਦ ਤਾਂ ਬਹੁਤ ਸੌਖਾ ਕੰਮ ਹੈ ਲੇਕਿਨ ਅੰਦਰੂਨੀ ਸੰਵਾਦ ਬਹੁਤ ਹੀ ਔਖਾ ਅਤੇ ਲਾਭਦਾਇਕ ਕਾਰਜ ਹੈ। ਗੁਰੂ ਗ੍ਰੰਥ ਸਾਹਿਬ ਵਿਅਕਤੀ ਨੂੰ ਇਨ੍ਹਾਂ ਦੋਹਾਂ ਸੰਵਾਦਾਂ ਵਾਸਤੇ ਤਿਆਰ ਕਰਦਾ ਹੈ ਅਤੇ ਜਿਵੇਂ ਉਪਰ ਕਿਹਾ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ 'ਸਿਧ ਗੋਸਟਿ' ਬਾਣੀ ਸੰਵਾਦ ਦਾ ਆਦਰਸ਼ ਨਮੂਨਾ ਹੈ। ਇਹ ਵੇਖ ਕੇ ਅਸਚਰਜਤਾ ਹੁੰਦੀ ਹੈ ਕਿ ਅੱਜ ਤੋਂ 4-5 ਸਦੀਆਂ ਪਹਿਲਾਂ ਵੀ ਅਜੋਕੇ ਯੁਗ ਦੀਆਂ ਸਮਸਿਆਵਾਂ ਅਤੇ ਉਨ੍ਹਾਂ ਦੇ ਹਲ ਦਾ ਸਾਧਨ ਸੰਵਾਦ ਨੂੰ ਮੰਨ ਕੇ ਉਸ ਦੀ ਮਹੱਤਤਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਵੀਕਾਰ ਕੀਤਾ ਗਿਆ।

ਆਧੁਨਿਕ ਯੁਗ ਦਾ ਇਕ ਬਹੁਤ ਵੱਡਾ ਗੁਣ ਹੈ ਕਿ ਇਸ ਵਿਚ ਸਪਸ਼ਟਵਾਦਿਤਾ ਦਾ ਬੋਲ਼ਬਾਲਾ ਹੈ। ਸਪਸ਼ਟਵਾਦੀ ਵਿਅਕਤੀ ਆਮਤੌਰ ਤੇ ਨੈਤਿਕ ਗੁਣਾਂ ਨਾਲ ਭਰਪੂਰ ਹੁੰਦਾ ਹੈ ਅਤੇ ਵਿਅਰਥ ਵਿਚ ਹੀ ਨਾ ਤਾ ਸਮਾਂ ਬਰਬਾਦ ਕਰਦਾ ਹੈ ਅਤੇ ਨਾ ਹੀ ਆਪਣੀ ਸ਼ਕਤੀ ਨੂੰ ਵਿਅਰਥ ਜਾਣ ਦਿੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਖਾਸ ਤੌਰ ਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ, ਭਗਤ ਕਬੀਰ ਜੀ ਦੀ ਬਾਣੀ ਵਿਚ ਇਹ ਗੁਣ ਵਿਸ਼ੇਸ਼ ਰੂਪ ਵਿਚ ਉਭਰ ਕੇ ਸਾਮ੍ਹਣੇ ਆਇਆ ਹੈ। ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਬਾਬਰ ਨੂੰ ਜਾਬਰ ਕਿਹਾ ਹੈ ਤਾਂ ਇਥੇ ਸਪਸ਼ਟਵਾਦਤਾ ਸਪਸ਼ਟ ਝਲਕਦੀ ਹੈ ਤੇ ਗੁਰੂ ਸਾਹਿਬਾਨ ਇਤਨੇ ਸਪਸ਼ਟਵਾਦੀ ਹਨ ਕਿ ਪਰਮਾਤਮਾ ਨੂੰ ਵੀ ਅਤਿਆਚਾਰੀਆਂ ਦਾ ਪੱਖ ਪੂਰਨ ਵਾਲਾ ਕਹਿ ਕੇ ਲਲਕਾਰਦੇ ਹਨ, ਰਾਜਸੀ ਹਕੂਮਤ ਦੇ ਕਰਿੰਦਿਆਂ ਨੂੰ ਜਦੋਂ ਉਹ ਅਤਿਆਚਾਰ ਕਰਦੇ ਹੋਏ ਅਤੇ ਮਾੜੇ ਕੰਮ ਕਰਦੇ ਹੋਏ ਦੇਖਦੇ ਹਨ ਤਾਂ ਉਨ੍ਹਾਂ ਨੂੰ ਵੀ ਸ਼ੇਰ, ਬਘਿਆੜ ਅਤੇ ਕੁੱਤਿਆਂ ਦੀ ਸੰਗਿਆ ਦੇਣੋਂ ਵੀ ਹਿਚਕਚਾਉਂਦੇ ਨਹੀਂ :

ਰਾਜੇ ਸੀਹ ਮੁਕਦਮ ਕੁਤੇ।।
ਜਾਇ ਜਗਾਇਨਿ ਬੈਠੇ ਸੁਤੇ।।[24]

ਇਸੇ ਤਰ੍ਹਾਂ ਹੀ ਜਦੋਂ ਵਿਦਵਾਨਾਂ ਨੂੰ ਆਪਣੇ ਕਰਤੱਵ ਤੋਂ ਡਿਗਿਆ ਹੋਇਆ ਦੇਖਦੇ ਹਨ ਤਾਂ ਗੁਰੂ ਨਾਨਕ ਦੇਵ ਸਪਸ਼ਟ ਕਹਿੰਦੇ ਹਨ ਕਿ ਇਹ ਅਜਿਹੇ ਲੋਕ ਹਨ ਜਿਹੜੇ ਵਿੱਦਿਆ ਪ੍ਰਾਪਤ ਕਰਦੇ ਹਿਰਨਾਂ, ਬਾਜ਼ਾਂ ਅਤੇ ਅਹਿਲਕਾਰਾਂ ਦੀ ਤਰ੍ਹਾਂ ਆਪਣੇ ਹੀ ਵਰਗ ਦਾ ਨੁਕਸਾਨ ਕਰਨੋਂ ਜਰਾ ਵੀ ਨਹੀਂ ਹਿਚਕਚਾਉਂਦੇ ਅਤੇ ਵਿੱਦਿਆ ਦੇ ਅਸਲੀ ਅਰਥ ਨੂੰ ਬੇਅਰਥ ਕਰ ਦਿੰਦੇ ਹਨ।[25] ਊਚ ਨੀਚ ਦੇ ਸਵਾਲ

ਤੇ ਭਗਤ ਕਬੀਰ ਜੀ ਕਿਸੇ ਅਨਾਮ ਬ੍ਰਾਹਮਣ ਨੂੰ ਸੰਬੋਧਨ ਕਰਨੋਂ ਨਹੀਂ ਝਿਜਕਦੇ ਅਤੇ ਆਪਣੇ ਕਥਨ ਵਿਚ ਬ੍ਰਾਹਮਣ ਨੂੰ ਕਹਿੰਦੇ ਹਨ ਕਿ ਉਹ ਦੱਸੇ ਕਿ ਕਿਵੇਂ ਉਸ ਦੀਆਂ ਨਾੜੀਆਂ ਵਿਚ ਦੁੱਧ ਹੈ ਤੇ ਅਖੌਤੀ ਦਲਿਤਾਂ, ਅਛੂਤਾਂ ਦੀਆਂ ਨਾੜੀਆਂ ਵਿਚ ਲਹੂ ਹੈ।[26] ਉਹ ਤਾਂ ਇੱਥੋਂ ਤਕ ਕਹਿਣੋਂ ਵੀ ਨਹੀਂ ਡਰਦੇ ਕਿ ਹੇ ਬ੍ਰਾਹਮਣ ! ਜੇਕਰ ਤੂੰ ਵੀ ਸਾਰਿਆਂ ਦੀ ਤਰ੍ਹਾਂ ਇਕੋ ਤਰੀਕੇ ਨਾਲ ਮਾਂ ਦੇ ਗਰਭ ਵਿਚੋਂ ਪੈਦਾ ਹੋਇਆ ਹੈਂ ਜਿਵੇਂ ਹੋਰ ਸਭ ਪੈਦਾ ਹੋਏ ਹਨ ਤਾਂ ਫਿਰ ਤੂੰ ਕਿਵੇਂ ਉੱਚਾ ਅਤੇ ਬਾਕੀ ਸਭ ਨੀਵੇਂ ਕਿਵੇਂ ਹੋ ਗਏ?[27] ਕੀ ਤੇਰਾ ਜਨਮ ਕਿਸੇ ਹੋਰ ਤਰੀਕੇ ਨਾਲ ਹੋਇਆ ਹੈ?

ਭਗਤ ਨਾਮਦੇਵ ਜੀ ਵੀ ਅਖੌਤੀ ਨੀਵੀਂ ਜਾਤ ਉੱਤੇ ਹੋ ਰਹੇ ਅਨਿਆਂ ਪ੍ਰਤੀ ਪਰਮਾਤਮਾ ਅੱਗੇ ਪੁਕਾਰ ਕਰਦੇ ਹਨ।[28]

ਸਪਸ਼ਟ ਹੈ ਕਿ ਆਧੁਨਿਕਤਾ ਦੀ ਮੂਲ ਪਛਾਣ ਕਰਾਉਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਪਸ਼ਟਵਾਦਿਤਾ ਦਾ ਗੁਣ ਵੀ ਭਰਪੂਰ ਮਾਤਰਾ ਵਿਚ ਉਪਲਬਧ ਹੈ।

## ਹਵਾਲੇ ਅਤੇ ਟਿੱਪਣੀਆਂ

1. ਗੁਰੂ ਗ੍ਰੰਥ ਸਾਹਿਬ, ਪੰਨਾ 8
2. ਉਹੀ, ਪੰਨਾ 272
3. ਉਹੀ, ਪੰਨਾ 15
4. ਉਹੀ, ਪੰਨਾ 1299
5. ਉਹੀ, ਪੰਨਾ 853
6. ਉਹੀ, ਪੰਨਾ 1299
7. ਉਹੀ, ਪੰਨਾ 13
8. ਉਹੀ, ਪੰਨਾ 97
9. ਉਹੀ, ਪੰਨਾ 473
10. ਉਹੀ, ਪੰਨਾ 103
11. ਉਹੀ, ਪੰਨਾ 611
12. ਉਹੀ, ਪੰਨਾ 469
13. ਡਾ. ਜੋਧ ਸਿੰਘ, ਸਿਖ ਭਗਤੀ : ਸਰੂਪ ਤੇ ਅਧਾਰ, ਪੰਨਾ 84
14. ਗੁਰੂ ਗ੍ਰੰਥ ਸਾਹਿਬ, ਪੰਨਾ 1364
15. *ਉਹੀ,* ਪੰਨਾ 83
16. *ਉਹੀ,* ਪੰਨਾ 349
17. *ਉਹੀ,* ਪੰਨਾ 15
18. *ਗੁਰੂ ਗ੍ਰੰਥ ਸਾਹਿਬ,* ਪੰਨਾ 883
    ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ।।
    ਆਪਸ ਤੇ ਊਪਰਿ ਸਭ ਜਾਨਹੁ ਤਉ ਦਰਗਹ ਸੁਖੁ ਪਾਵਹੁ।।
19. *ਉਹੀ,* ਪੰਨਾ 391
    ਪਾਨੀ ਪਖਾ ਕਰਉ ਤਜਿ ਅਭਿਮਾਨੁ ।।
    ਅਨਿਕ ਬਾਰ ਜਾਈਐ ਕੁਰਬਾਨੁ ।।
20. *ਉਹੀ,* ਪੰਨਾ 391
    (i) ਨਿਮਖ ਨਿਮਖ ਏਹੀ ਆਰਾਧਉ ।।
    ਦਿਨਸੁ ਰੈਣਿ ਏਹ ਸੇਵਾ ਸਾਧਉ ।।
    (ii) ਗੁਰੂ ਗ੍ਰੰਥ ਸਾਹਿਬ ਪੰਨਾ 1247
    ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ।।
    ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੇ ਉਰ ਧਾਰਿ।।

(iii) ਗੁਰੂ ਗ੍ਰੰਥ ਸਾਹਿਬ ਪੰਨਾ 28

ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ।।
ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ।।

21. *ਉਹੀ,* ਪੰਨਾ 1164
22. ਡਾ. ਜੋਧ ਸਿੰਘ, ਸਿੱਖ ਭਗਤੀ : ਸਰੂਪ ਤੇ ਆਧਾਰ, ਪੰਨਾ 46
23. ਗੁਰੂ ਗ੍ਰੰਥ ਸਾਹਿਬ, ਪੰਨਾ 1378
24. *ਉਹੀ,* ਪੰਨਾ 1288
25. *ਉਹੀ,* ਪੰਨਾ 1288

ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜਿਆ ਨਾਉ।।
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ।।

26. *ਉਹੀ,* ਪੰਨਾ 324

ਤੁਮ ਕਤ ਬ੍ਰਾਹਮਣ ਹਮ ਕਤ ਸੂਦ ।।
ਹਮ ਕਤ ਲੋਹੂ ਤੁਮ ਕਤ ਦੂਧ ।।

27. *ਉਹੀ,* ਪੰਨਾ 324

ਗਰਭ ਵਾਸ ਮਹਿ ਕੁਲੁ ਨਹੀ ਜਾਤੀ।। ਬ੍ਰਹਮ ਬਿੰਦੁ ਤੇ ਸਭ ਉਤਪਾਤੀ ।।
ਕਹੁ ਰੇ ਪੰਡਿਤ ਬਾਮਨ ਕਬ ਕੇ ਹੁਏ।। ਬਾਮਨ ਕਹਿ ਕਹਿ ਜਨਮੁ ਮਤ ਖੋਏ।।ਰਹਾਉ।।
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ।। ਤਉ ਆਨ ਬਾਟ ਕਾਹੇ ਨਹੀ ਆਇਆ ।।

28. *ਉਹੀ,* ਪੰਨਾ 1164

ਹਸਤ ਖੇਲਤ ਤੇਰੇ ਦੇਹੁਰੇ ਆਇਆ ।।
ਭਗਤਿ ਕਰਤ ਨਾਮਾ ਪਕਰਿ ਉਠਾਇਆ ।।
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ।।
ਛੀਪੇ ਕੇ ਜਨਮਿ ਕਾਹੇ ਕਉ ਆਇਆ ।।